ਅੰਤਰ-ਭਾਰਤੀ ਪੁਸਤਕਮਾਲਾ

# ਮੇਰੇ ਪਿੰਡ ਦੇ ਰਸੀਏ

ਗੋਰੂਰ ਰਾਮਸੁਆਮੀ ਅਯੰਗਾਰ

ਅਨੁਵਾਦਕ

ਡਾ. ਜਗਬੀਰ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-0693-6

1993 (ਸ਼ੱਕ ਸੰਮਤ 1915)

Original title : Namma Orin Rasikroo (Kannada)
Translation : Mere Pind De Rasiye (Punjabi)
ਮੁੱਲ : 26.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਿਤ ।

# ਪੁਸਤਕ ਬਾਰੇ

ਗੋਰੂਰ ਰਾਮਸੁਆਮੀ ਅਯੰਗਾਰ ਨੇ ਹਾਸ ਰਸ ਪ੍ਰਧਾਨ ਸਾਹਿਤ ਦੇ ਮਾਧਿਅਮ ਨਾਲ ਕੰਨੜ ਸਾਹਿਤ ਵਿਚ ਪ੍ਰਸਿੱਧੀ ਹਾਸਲ ਕੀਤੀ ਪਰ ਬਾਅਦ ਵਿਚ ਉਹ ਗੰਭੀਰ ਕਿਸਮ ਦੇ ਵਿਸ਼ੇ ਲੈ ਕੇ ਹਾਜ਼ਰ ਹੋਏ ਜਿਸ ਨੂੰ ਪਾਠਕਾਂ ਨੇ ਬਹੁਤ ਪਸੰਦ ਕੀਤਾ। ਗੋਰੂਰ ਰਾਮਸੁਆਮੀ ਅਯੰਗਾਰ ਨੇ ਨਿੱਕੀ ਕਹਾਣੀ, ਨਿਬੰਧ, ਜੀਵਨ ਚਰਿਤਰ, ਗਾਂਧੀਵਾਦੀ ਰਚਨਾਵਾਂ, ਵੇਦਾਂਤ, ਸਿੱਖਿਆ, ਚਿਕਿਤਸਾ ਅਤੇ ਲੋਕ ਜੀਵਨ ਆਦਿ ਨਾਲ ਸੰਬੰਧਿਤ ਵਿਭਿੰਨ ਰਚਨਾਵਾਂ ਪਾਠਕਾਂ ਨੂੰ ਦਿੱਤੀਆਂ ਹਨ। ਗੋਰੂਰ ਰਾਮਸੁਆਮੀ ਅਯੰਗਾਰ ਆਪਣੀਆਂ ਰਚਨਾਵਾਂ ਵਿਚ ਆਪਣੇ ਨਿਜੀ ਅਨੁਭਵ ਨੂੰ ਵੀ ਪਾਠਕਾਂ ਨਾਲ ਇਸ ਢੰਗ ਨਾਲ ਸਾਂਝਾ ਕਰਦੇ ਹਨ ਕਿ ਪਾਠਕ ਇਕ ਬੈਠਕ ਵਿਚ ਹੀ ਸਾਰੀ ਪੁਸਤਕ ਪੜ੍ਹਨ ਲਈ ਮਜਬੂਰ ਹੋ ਜਾਂਦਾ ਹੈ। ਹੱਥਲੀ ਰਚਨਾ ਦਾ ਵੀ ਇਹੀ ਕਮਾਲ ਹੈ।

ਪੇਂਡੂ ਜੀਵਨ ਦੀ ਕਥਾ-ਵਸਤੂ ਨੂੰ ਸਭ ਤੋਂ ਪਹਿਲਾਂ ਪੇਸ਼ ਕਰਨ ਦਾ ਸਿਹਰਾ ਵੀ ਗੋਰੂਰ ਰਾਮਸੁਆਮੀ ਅਯੰਗਾਰ ਨੂੰ ਜਾਂਦਾ ਹੈ। ਹੱਥਲੀ ਰਚਨਾ ਵਿਚ ਲੇਖਕ ਨੇ ਜਿਸ ਪਾਤਰ ਨੂੰ ਵੀ ਪੇਸ਼ ਕੀਤਾ ਹੈ ਉਸ ਨੂੰ ਭੁਲਾਇਆ ਨਹੀਂ ਜਾ ਸਕਦਾ। ਨਸਵਾਰ ਸੁੰਘਣ ਵਾਲੇ ਨਰਸਿੰਘਾਚਾਰੀਆ, ਮਟਕੇ ਵਰਗੇ ਪੇਟ ਵਾਲੇ ਸ਼ਾਸਤਰੀ ਜੀ, ਬੋਰੇਗੌੜ, ਰੰਗੇਗੌੜ, ਸ਼ੀਨੱਪਾ ਆਦਿ ਪਾਤਰਾਂ ਨੂੰ ਪਾਠਕ ਲਈ ਭੁਲਾ ਸਕਣਾ ਸੰਭਵ ਨਹੀਂ ਹੈ। ਮੰਦਰ ਦੀ ਘੰਟੀ, ਪੇਂਡੂ ਰੰਗੇ ਦਾ ਵਿਆਕਰਣ ਦਾ ਪਾਗਲਪਨ, ਰੰਗੇਗੌੜ ਦਾ ਇਮਤਿਹਾਨ, 'ਰਿਊਟਰ' ਸਮਾਚਾਰ ਏਜੰਟ ਤਿਰੁਮਲਮਾ ਆਦਿ ਪਾਤਰ, ਘਟਨਾਵਾਂ ਦੇ ਚਿਤਰਣ ਨਾਲ ਲਹਿਰਾਂ ਵਰਗੇ ਹਾਸੇ ਦੀਆਂ ਫੁਹਾਰਾਂ ਛੱਡਣ ਵਾਲਾ 'ਨਮਮ ਊਰਿਨ ਰਸਿਕਰੁ' ਇਕ ਹਾਸੇ ਦੀ ਰਸਾਇਣ ਹੈ। ਸ਼ਾਲ ਸਾਬੀ ਦਾ ਅਧਿਕਾਰ, ਉਸ ਦੀ ਨਿਗਰਾਨੀ ਵਿਚ ਆਯੋਜਿਤ ਯਕਸ਼ਗਾਨ,ਝਗੜਿਆਂ ਅਤੇ ਸਮੱਸਿਆਵਾਂ ਨੂੰ ਨਿਪਟਾਉਣ ਵਾਲਾ ਉਸ ਦਾ ਇਨਸਾਫ਼, ਕਰਡੀਬੇਟਾਂ (ਟੇਕੜੀ) ਦੇ ਪੁਜਾਰੀ, ਸਾਤਾਨੀ ਨਾਰਾਇਣਯ ਦੁਆਰਾ ਭਗਵਾਨ ਨਾਲ ਗੱਲਾਂ ਕਰਾਉਣਾ, ਪਾਨ ਸੁਪਾਰੀ ਦੇ ਲੋਭੀ ਮਾਦੇ, ਨਿਸ਼ਾਨ ਮਣੇਗਾਰਜੀ, ਜੋੜੀਦਾਰਜੀ—ਇਨ੍ਹਾਂ ਸਾਰਿਆਂ ਦੇ ਜੀਵੰਤ ਚਿਤਰਣ ਦੀ ਸ਼ਕਤੀ ਇਸ ਰਚਨਾ ਵਿਚ ਮੌਜੂਦ ਹੈ। ਸ਼ਾਦੀ, ਤਿਉਹਾਰ, ਸੰਪ੍ਰਦਾਇਕਤਾ, ਟੈਕਸ ਆਦਿ ਸਭ ਕੁਝ ਨੂੰ ਗੋਰੂਰ ਜੀ ਨੇ ਹਾਸੇ ਦੀ ਰਸ ਭਰਪੂਰ ਕਥਾ-ਵਸਤੂ ਬਣਾ ਦਿੱਤਾ ਹੈ।

# ਭੂਮਿਕਾ

ਕੰਨੜ ਵਿਚ ਪ੍ਰਕਾਸ਼ਿਤ ਨਾਵਲਾਂ ਦੀ ਗਿਣਤੀ ਤੋਂ ਅੱਜ ਸੁਭਾਵਿਕ ਹੀ ਇਹ ਭਰਮ ਪੈ ਸਕਦਾ ਹੈ ਕਿ ਇਹ ਸਾਹਿਤਕ ਰੂਪਕਾਰ ਹਮੇਸ਼ਾ ਇਸੇ ਤਰ੍ਹਾਂ ਚੋਖੀ ਮਾਤਰਾ ਵਿਚ ਪ੍ਰਕਾਸ਼ਿਤ ਹੁੰਦਾ ਰਿਹਾ ਹੋਵੇਗਾ। ਅੱਜ ਸਾਲ ਭਰ ਦੇ ਪ੍ਰਕਾਸ਼ਿਤ ਨਾਵਲਾਂ ਨੂੰ ਕਿਸੇ ਪਾਠਕ ਦੁਆਰਾ ਪੜ੍ਹ ਸਕਣਾ ਸੰਭਵ ਨਹੀਂ ਜਾਪਦਾ। ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਸ ਸਦੀ ਦੇ ਆਰੰਭ ਤੱਕ ਕੰਨੜ ਨਾਵਲਾਂ ਦਾ ਸਰੂਪ ਵੀ ਤਿਆਰ ਨਹੀਂ ਹੋ ਸਕਿਆ ਸੀ।

ਕੰਨੜ ਨਾਵਲ ਦਾ ਇਤਿਹਾਸ ਸੰਨ 1815 ਈਸਵੀ ਵਿਚ ਯਾਦਵ ਕਵੀ ਦੀ ਕ੍ਰਿਤ 'ਕਲਾਵਤੀ ਪਰਿਣਯ' ਨਾਲ ਸ਼ੁਰੂ ਹੁੰਦਾ ਹੈ। ਮੈਸੂਰ ਦੇ ਮਹਾਰਾਜੇ ਮੁੰਮਡਿ ਕ੍ਰਿਸ਼ਨਰਾਜ ਓਡਿਆਰ ਦੁਆਰਾ ਸੰਨ 1821 ਵਿਚ ਰਚਿਆ 'ਸੌਗੰਧਿਕਾ ਪਰਿਣਯ' ਅਤੇ ਉਨ੍ਹਾਂ ਦੇ ਦਰਬਾਰੀ ਵਿਦਵਾਨ ਕੈਂਪੂ ਨਾਰਾਇਣ ਦੁਆਰਾ ਸੰਨ 1823 ਵਿਚ ਲਿਖਿਆ 'ਮੁਦ੍ਰਾ ਮੰਜੂਸ਼' ਇਹ ਦੋਵੇਂ ਕੰਨੜ ਨਾਵਲ-ਜਗਤ ਦੇ ਅਭੁੱਲ ਮੀਲ-ਪੱਥਰ ਹਨ। 'ਮੁਦ੍ਰਾ ਮੰਜੂਸ਼' ਇਤਿਹਾਸਕ ਕਹਾਣੀ ਹੈ ਅਤੇ ਆਧੁਨਿਕ ਵੀ। ਇਨ੍ਹਾਂ ਕਿਰਤਾਂ ਦੇ ਲੇਖਕ ਇਹੀ ਸੋਚ ਕੇ ਲਿਖਦੇ ਰਹੇ ਕਿ ਉਹ ਕਹਾਣੀ ਲਿਖ ਰਹੇ ਹਨ। ਉਨ੍ਹਾਂ ਨੇ ਅਨੁਭਵ ਹੀ ਨਹੀਂ ਕੀਤਾ ਕਿ ਉਹ ਨਾਵਲ ਲਿਖ ਰਹੇ ਹਨ। ਸੰਨ 1875 ਵਿਚ 'ਬਾਣ ਕਾਦੰਬਰੀ' ਨੂੰ ਸਮੁੱਚੇ ਰੂਪ ਵਿਚ ਪੇਸ਼ ਕਰਨ ਵਾਲੇ ਗੰਗਾਧਰੇਸ਼ਵਰ ਮਡਿਵਾਲਸ਼ਵਰ ਤੁਰਮਰਿਜੀ ਵੀ ਨਾਵਲ ਦੇ ਸਰੂਪ ਤੋਂ ਅਨਜਾਣ ਹੀ ਸਨ।

ਨਾਵਲ ਅੰਗਰੇਜ਼ੀ ਸਾਹਿਤ ਤੋਂ ਪ੍ਰਭਾਵਿਤ ਰੂਪਕਾਰ ਹੈ ਜਿਹੜਾ ਸ਼ੁਰੂ ਵਿਚ ਬੰਗਾਲ ਤੇ ਮਹਾਰਾਸ਼ਟਰ ਵਿਚ ਵਧੇਰੇ ਪ੍ਰਚੱਲਤ ਹੋਇਆ। ਉਥੋਂ ਅਨੁਵਾਦ ਦੇ ਮਾਧਿਅਮ ਰਾਹੀਂ ਕੰਨੜ ਨਾਲ ਇਸਦਾ ਪਰਿਚੈ ਹੋਇਆ। ਇਸ ਪਰਿਚੈ ਦਾ ਸਿਹਰਾ ਸਵਰਗੀ ਬੀ. ਵੇਂਕਟਾਚਾਰੀਆ ਜੀ ਅਤੇ ਗਲਗਨਾਥ ਜੀ ਨੂੰ ਜਾਂਦਾ ਹੈ। ਬੀ. ਵੇਂਕਟਾਚਾਰੀਆ ਜੀ ਵਲੋਂ ਕੀਤੇ ਗਏ 'ਦੇਵੀ ਚੌਧਰਾਣੀ', 'ਆਨੰਦ ਮਠ','ਵਿਸ਼ ਬ੍ਰਿਕਸ਼' ਵਰਗੇ ਬੰਗਾਲੀ ਨਾਵਲਾਂ ਦਾ ਅਨੁਵਾਦ ਅਤੇ 'ਸਦਬੋਧ ਚੰਦਰਿਕੇ' ਮਾਸਿਕ ਪਤ੍ਰਿਕਾ ਵਿਚ ਪ੍ਰਕਾਸ਼ਿਤ ਗਲਗਨਾਥ ਜੀ ਦੀਆਂ ਮਰਾਠੀ ਕਿਰਤਾਂ ਦੇ ਅਨੁਵਾਦ ਕੰਨੜ ਨਾਵਲ ਦੇ ਸਾਹਿਤਕ ਰੂਪਕਾਰ ਨੂੰ ਪ੍ਰਫੁਲਤ ਕਰਨ ਵਾਲੇ ਸਿੱਧ ਹੋਏ। ਕੰਨੜ ਲੇਖਕਾਂ ਨੇ 'ਕਾਦੰਬਰੀ'

(ਉਪਨਿਆਸ) ਸ਼ਬਦ ਮਰਾਠੀ ਤੋਂ ਲਿਆ । ਲਗਭਗ ਇਸੇ ਸਮੇਂ ਦੌਰਾਨ ਹੀ ਕੰਨੜ ਦਾ ਪਹਿਲਾ ਸੁਤੰਤਰ ਨਾਵਲ ਪ੍ਰਕਾਸ਼ਿਤ ਹੋਇਆ । ਸੰਨ 1892 ਵਿਚ ਲਕਸ਼ਮਣ ਰਾਏ ਜੀ ਦੁਆਰਾ ਲਿਖਿਤ 'ਸੂਰੀਯਕਾਂਤ' ਇਹ ਪਹਿਲੀ ਕਿਰਤ ਹੈ ਜਿਸ ਦੀ ਕਥਾ-ਵਸਤੂ ਇਤਿਹਾਸਕ ਹੈ । ਦੂਸਰਾ ਨਾਵਲ ਸੰਨ 1896 ਵਿਚ ਵਿਦਿਆਰਥੀ ਗੁਬੀ ਮੁਰਿਗੇਪ ਦੀ ਰਚਨਾ 'ਸ਼ਿੰਗਾਰ ਚਾਤੁਰਿਓਲਾਸਨੀ' ਹੈ ਜਿਸਦੀ ਕਥਾ-ਵਸਤੂ ਕਾਲਪਨਿਕ ਹੈ । ਮੈਸੂਰ ਵਿਚ ਸਿੱਖਿਆ ਖੇਤਰ ਦੇ ਪ੍ਰਸਿੱਧ ਏ. ਵੇਂਕਟਕ੍ਰਿਸ਼ਨਈਆ ਦੁਆਰਾ ਲਿਖਿਆ 'ਚੋਰਗ੍ਰਹਿਣਤੰਤਰ' ਇਕ ਅਭੁੱਲ ਜਾਸੂਸੀ ਨਾਵਲ ਹੈ ।

ਇਹ ਕਿਰਤਾਂ ਇਤਿਹਾਸਕ ਦ੍ਰਿਸ਼ਟੀ ਤੋਂ ਮਹੱਤਵ ਰਖਦੀਆਂ ਹਨ । ਸੰਨ 1899 ਵਿਚ ਗੁਲਵਾਡੀ ਵੇਂਕਟਰਾਏ ਜੀ ਦੀ ਰਚਨਾ 'ਇੰਦਰਾਬਾਈ' ਪੁਰਾਣੀ ਭਾਸ਼ਾ ਸ਼ੈਲੀ ਦੀ ਕਿਰਤ ਹੈ । ਬੋਲਾਰ ਬਾਬੂ ਰਾਏ ਜੀ ਦੀ 'ਵਾਗਦੇਵੀ' ਵਿਚ ਬ੍ਰਾਹਮਣ ਸਮਾਜ ਦੇ ਪਿਛੜੇਪਨ ਨੂੰ ਚਿਤਰਿਆ ਗਿਆ ਹੈ । ਕੇਰੂਰ ਵਾਸਦੇਵਚਾਰਿਆ ਜੀ ਦੀ ਰਚਨਾ 'ਇੰਦਰੈ' ਵਿਚ ਹਾਸ-ਰਸ ਪ੍ਰਧਾਨ ਕਥਾ-ਵਸਤੂ ਹੈ । ਇਹ ਨਾਵਲੀ ਕਿਰਤਾਂ ਹੁੰਦੀਆਂ ਹੋਈਆਂ ਵੀ ਨਾਵਲ ਦੇ ਰੂਪਕਾਰ ਵਿਚ ਨਹੀਂ ਗਿਣੀਆਂ ਜਾਂਦੀਆਂ ਸਨ । ਇਸੇ ਲਈ ਕੰਨੜ ਨਾਵਲ ਦੀ ਪਹਿਲੀ ਕਿਰਤ ਏ. ਐਨ. ਪੁੱਟਣ ਜੀ ਦੁਆਰਾ ਲਿਖੀ 'ਮਾਡਿਦੁਣੋਂ ਮਹਾਰਾਇਆ' ਹੈ ਜਿਹੜੀ ਸੰਨ 1915 ਵਿਚ ਪ੍ਰਕਾਸ਼ਿਤ ਹੋਈ । ਇਸ ਵਿਸ਼ੇਸ਼ ਕਿਰਤ ਨੂੰ ਨਾਵਲ ਦੇ ਨਾਮ ਨਾਲ ਹੀ ਰਚਿਆ ਗਿਆ ਸੀ । 'ਮੁੰਮਡੀ ਕ੍ਰਿਸ਼ਨਰਾਜ ਉਡਿਆਰ ਯੁਗ ਦੇ ਸਮਾਜਿਕ ਜੀਵਨ, ਰਾਜ ਦਰਬਾਰ, ਰਾਜੇ ਦੇ ਕਰੂਣਾ ਭਰਪੂਰ ਗੁਣਾਂ ਨੂੰ ਇਸ ਰਚਨਾ ਵਿਚ ਚਿਤਰਿਆ ਗਿਆ ਹੈ । ਪਿੰਡਾਂ ਵਿਚ ਫੈਲੀ ਭਿਆਨਕ ਗਰੀਬੀ, ਉਸਦੇ ਪ੍ਰਭਾਵ ਵਿਚ ਪਲਦੇ ਦੁਸ਼ਟ ਵਿਅਕਤੀ, ਤਤਕਾਲੀਨ ਸਿੱਖਿਆ ਪੱਧਤੀ, ਸਖ਼ਤ ਸੁਭਾਅ ਵਾਲੇ ਅਧਿਆਪਕ, ਸੱਸ ਨੂੰਹ ਦੇ ਝਗੜੇ, ਸ਼ਮਸ਼ਾਨ, ਜਾਦੂ ਟੂਣੇ ਆਦਿ ਤਤਕਾਲੀਨ ਲੋਕ-ਜੀਵਨ ਦਾ ਵਾਸਤਵਿਕ ਅਤੇ ਸੁੰਦਰ ਚਿਤਰਣ ਇਸ ਨਾਵਲ ਵਿਚ ਹੋਇਆ ਹੈ । ਭਾਸ਼ਾ ਆਮ ਲੋਕਾਂ ਦੇ ਬੋਲ-ਚਾਲ ਦੀ ਹੈ ਅਤੇ ਸ਼ੈਲੀ ਅਨੁਕਰਣਯੋਗ ਹੈ । ਇਹ ਕਿਹਾ ਜਾ ਸਕਦਾ ਹੈ ਕਿ 'ਮਾਡਿਦੁਣੋਂ ਮਹਾਰਾਇਆ' ਅਤੇ 'ਮੁਸੁਕੁਤੇਗੇਯੇ ਮਾਇਆਗੇਨ' ਨਾਵਲਾਂ ਅਤੇ 'ਕੁਨਿਗਲੁ ਰਾਮਸ਼ਾਸਤਰੀਗਲੁ' ਜੀਵਨੀ ਨਾਲ ਕੰਨੜ ਭਾਸ਼ਾ ਨੂੰ ਨਵਾਂ ਸਾਹਿਤਕ ਰੂਪਕਾਰ ਮਿਲਿਆ । ਇਨ੍ਹਾਂ ਦੀ ਸਹਿਜ ਸੁਭਾਵਿਕ ਸ਼ੈਲੀ ਅੱਜ ਵੀ ਮਨ ਨੂੰ ਪ੍ਰਸੰਨ ਕਰ ਦਿੰਦੀ ਹੈ । ਇਕ ਹੋਰ ਯਾਦ ਰਖਣਯੋਗ ਲਘੂ ਪੁਸਤਕ ਹੈ ਪੰਜੇਮੰਗੇਸ਼ਰਾਏ ਜੀ ਦੀ ਰਚਨਾ 'ਕੋਟੀ ਚੇਨਯ । ਸ਼ੁਰੂ ਤੋਂ ਲੈ ਕੇ ਹੁਣ ਤੱਕ ਕੰਨੜ ਪਾਠਕਾਂ ਨੂੰ ਜਿਹੜੇ ਨਾਵਲ ਮਿਲੇ ਹਨ ਉਨ੍ਹਾਂ ਦੇ ਲੇਖਕਾਂ ਦਾ ਸੰਖੇਪ ਪਰਿਚੈ ਅਸੀਂ ਇਥੇ ਦੇ ਰਹੇ ਹਾਂ ।

ਆਧੁਨਿਕ ਕੰਨੜ ਨਾਵਲਾਂ ਵਿਚ ਪਹਿਲਾ ਸਥਾਨ ਡਾ. ਸ਼ਿਵਰਾਮ ਕਾਰੰਤ ਜੀ ਦਾ ਹੈ । ਯਥਾਰਥ ਉਨ੍ਹਾਂ ਦਾ ਪ੍ਰਮੁਖ ਗੁਣ ਹੈ ਅਤੇ ਵਿਅੰਗ ਉਨ੍ਹਾਂ ਦਾ ਤਿੱਖਾ ਹਥਿਆਰ । ਸਮਾਜ ਦੇ ਸੈਂਕੜੇ ਹਿਰਦਿਆਂ ਵਿਚ ਪ੍ਰਵੇਸ਼ ਕਰਕੇ ਉਨ੍ਹਾਂ ਨੂੰ ਪਰਖਣਾ, ਉਨ੍ਹਾਂ ਵਿਚ ਲੁੱਕੇ ਹੋਏ ਗੁਣਾਂ ਦੋਸ਼ਾਂ ਦਾ ਮੁਲਾਂਕਣ ਕਰਕੇ ਕਿਸੇ ਨਤੀਜੇ ਤੇ ਪਹੁੰਚਣਾ ਅਤੇ ਫਿਰ

ਦੋਹਾਂ ਦਾ ਸਮੁੱਚਾ ਚਿੱਤਰ ਪੇਸ਼ ਕਰਨਾ—ਉਨ੍ਹਾਂ ਦੀਆਂ ਕਿਰਤਾਂ ਦਾ ਮੁੱਲਵਾਨ ਆਧਾਰ ਹੈ। ਇਹ ਕਿਸੇ ਪਲਾਟ ਦੇ ਚੱਕਰ ਵਿਚ ਨਹੀਂ ਉਲਝਦੇ। ਇਨ੍ਹਾਂ ਦੇ ਦੋ ਹੀ ਉਦੇਸ਼ ਹਨ—ਕਹਾਣੀ ਕਹਿਣਾ ਅਤੇ ਪਾਠਕਾਂ ਦੇ ਮਨ ਵਿਚ ਉਸਦਾ ਨਤੀਜਾ ਛੱਡ ਦੇਣਾ। ਪਰ ਇਸ ਦਾ ਅਰਥ ਇਹ ਨਹੀਂ ਕਿ ਉਹ ਤਕਨੀਕ ਵਰਤਣ ਵਿਚ ਸਫਲ ਨਹੀਂ ਹੋਏ। 'ਆਲਿਦ ਮੇਲੇ' ਵਰਗੇ ਨਾਵਲ ਯਸ਼ਵੰਤ ਰਾਏ ਜੀ ਦਾ ਚਿੱਤਰ ਉਲੀਕਣ ਵਿਚ ਇਹ ਤਕਨੀਕ ਲਾਹੇਵੰਦੀ ਜ਼ਰੂਰ ਹੈ ਪਰ ਕਾਰੰਤ ਜੀ ਲਈ ਇਹ ਪ੍ਰਮੁਖ ਨਹੀਂ। ''ਮੂਕਜਿੱਯ 'ਕਨਸੁਗਲ' ਵਰਗੇ ਪ੍ਰਤੀਕਾਤਮਕ ਨਾਵਲ ਲਿਖਣ ਵਿਚ ਉਨ੍ਹਾਂ ਨੇ ਸਫਲਤਾ ਪ੍ਰਾਪਤ ਕੀਤੀ। ਕਾਰੰਤ ਜੀ ਦਾ ਪਾਤਰ ਅੰਨ੍ਹੀਅੱਜੀ (ਦਾਦੀ) ਸਾਨੂੰ ਦ੍ਰਿਸ਼ਟੀ ਪ੍ਰਦਾਨ ਕਰਦੀ ਹੈ। ਅਜਿਹੇ ਪਾਤਰ ਕੰਨੜ ਨਾਵਲਾਂ ਵਿਚ ਬਹੁਤ ਘੱਟ ਹਨ। 'ਸਰਮੱਮਨ ਸਮਾਧੀ' ਵਿਚ ਵਿਲਾਸਤਾ ਦਾ ਵਿਉਪਾਰਕ ਚਿੱਤਰ, 'ਚੋਮਨਦੁਡਿ' ਦੇ ਮੁਦਿਯ ਦਾ ਸ਼ੁਧ ਜੀਵਨ ਅਤੇ ਉਸਦੇ ਬੱਚਿਆਂ ਦੇ ਸੁਤੰਤਰ ਜੀਵਨ ਵਿਚਲਾ ਅੰਤਰ 'ਮਰਲਿਮਣਿੱਗੇ' ਦੀਆਂ ਤਿੰਨ ਪੀੜ੍ਹੀਆਂ ਦੇ ਜੀਵਨ ਪਰਿਵਰਤਨ ਦਾ ਅੰਤਰ, 'ਔਦਾਰਯਦ ਉਰੂਲਿੱਲੇ' ਵਿਚ ਉਲਝੀ ਰਾਜਨੀਤੀ, 'ਚਿਗੁਰਿਦ ਕਨਸੁ' ਦਾ ਮਨੋਰਥਵਾਦ 'ਨੰਬਿਦਵਰ ਨਾਕ ਨਰਕ' ਵਿਚ ਮਨ ਦਾ ਭਿੰਨ-ਭਿੰਨ ਪ੍ਰਕਾਰ ਦਾ ਵਤੀਰਾ ਤੇ ਵਿਹਾਰ'ਕੁਡਿਅਰ ਕੂਸੁ'ਵਿਚ ਪੰਜ ਵਰਗ ਮੀਲ ਖੇਤਰ ਦੇ ਕ੍ਰਿਸਾਨੀ ਜੀਵਨ ਦਾ ਚਿੱਤਰ ਸਜੀਵ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਸੰਸਾਰਕ ਝਮੇਲਿਆਂ ਤੋਂ ਦੂਰ ਅਟੰਕ ਜੀਵਨ ਨੂੰ ਮੂਰਤੀਮਾਨ ਕਰਨ ਵਾਲਾ 'ਗੋਪਾਲੱਯ (ਬੇਟੱਦ ਜੀਵ) ਦੇ ਰੂਪ ਵਿਚ ਪੇਸ਼ ਹੁੰਦਾ ਹੈ। ਇਸ ਵਿਸ਼ਿਸ਼ਟ ਵਿਅਕਤੀ ਦਾ ਚਿਤਰਣ ਕਰਕੇ ਕਾਰੰਤ ਜੀ ਹੋਰਨਾਂ ਨਾਵਲਕਾਰਾਂ ਦੇ ਮੁਕਾਬਲੇ ਆਪਣੀ ਵਿਸ਼ੇਸ਼ ਪਛਾਣ ਬਣਾਉਂਦੇ ਹਨ। ਕੁਦਰਤ ਦਾ ਵਰਨਣ, ਸਮੁੰਦਰ ਕਿਨਾਰੇ ਦੇ ਵਰਨਣ, ਸਮੁੰਦਰ ਕਿਨਾਰੇ ਦੇ ਸਰਸਵਤੀ, ਪਾਰਵਤੀ,ਨਾਗਵੇਣੀ ਵਰਗੇ ਅਭੁੱਲ ਪਾਤਰ, ਆਦਰਸ਼ਕ ਜੀਵਨ ਦੇ ਰਾਹ ਤੁਰਨ ਵਾਲਿਆਂ ਦੀ ਜਾਣ ਪਛਾਣ, ਹਮੇਸ਼ਾ ਉਭਰਵੇਂ ਰੂਪ ਵਿਚ ਸਾਹਮਣੇ ਆਉਣ ਵਾਲਾ ਵਿਅੰਗ, ਪਾਪੀਆਂ ਨਾਲ ਹਮਦਰਦੀ, ਦੇਸੀ ਜੀਵਨ ਦੇ ਪ੍ਰਤੀ ਜੀਉਂਦੀ ਜਾਗਦੀ ਆਸਥਾ—ਕਾਰੰਤ ਜੀ ਦੇ ਵਿਭਿੰਨ ਚੇਤਨਾਮਈ ਰੂਪ ਹਨ। ਉਨ੍ਹਾਂ ਦੀ ਕਲਮ ਦੇ ਪਾਏ ਹੋਏ ਪੂਰਨਿਆਂ ਤੇ ਤੁਰਨ ਦਾ ਕਈਆਂ ਨੇ ਜਤਨ ਕੀਤਾ ਹੈ, ਪਰ ਉਸ ਪੱਧਰ ਤੱਕ ਕੋਈ ਨਹੀਂ ਪਹੁੰਚ ਸਕਿਆ।

ਡਾ. ਕਾਰੰਤ ਜੀ ਨੇ ਕੰਨੜ ਸਾਹਿਤ ਨੂੰ ਤੀਹ ਨਾਲੋਂ ਵੀ ਜ਼ਿਆਦਾ ਉੱਤਮ ਨਾਵਲ ਦਿੱਤੇ ਹਨ। ਚੰਗੇ ਭਾਗਾਂ ਨੂੰ ਉਨ੍ਹਾਂ ਦੀ ਕਲਮ ਅੱਜ ਵੀ ਹਰਕਤ ਵਿਚ ਹੈ।

ਸਵਰਗੀ ਅ. ਨ. ਕ੍ਰਿਸ਼ਨ ਰਾਏ ਜੀ ਕੰਨੜ ਸਾਹਿਤ ਜਗਤ ਨੂੰ ਸੌ ਨਾਲੋਂ ਵੀ ਵੱਧ ਨਾਵਲ ਦੇ ਕੇ ਇਕ ਰਿਕਾਰਡ ਕਾਇਮ ਕਰ ਗਏ ਹਨ। ਉਨ੍ਹਾਂ ਨੇ ਵੀ ਮੁੱਖ ਤੌਰ ਤੇ ਯਥਾਰਥਕ ਜੀਵਨ ਦਾ ਚਿਤਰਣ ਕੀਤਾ ਹੈ। ਜਿਨ੍ਹਾਂ ਗਿਣੇ ਚੁਣੇ ਲੇਖਕਾਂ ਨੇ ਪਾਠਕਾਂ ਨੂੰ ਨਾਵਲੀ ਸਾਹਿਤ ਵੱਲ ਆਕਰਸ਼ਿਤ ਕੀਤਾ ਉਨ੍ਹਾਂ ਵਿਚ ਇਨ੍ਹਾਂ ਦੀ ਗਿਣਤੀ ਪਹਿਲੇ ਨੰਬਰ ਤੇ ਹੁੰਦੀ ਹੈ। ਇਨ੍ਹਾਂ ਦਾ ਤੇਜੱਸਵੀ ਯਤਨ 'ਸੰਧਿਆਰਾਗ' ਨਾਵਲ ਵਿਚ

ਦ੍ਰਿਸ਼ਟੀਗੋਚਰ ਹੁੰਦਾ ਹੈ। ਮੀਨਾਕਸ਼ਮਾ ਵਰਗੀ ਮਹਾਨ ਸਾਧਣੀ ਅਤੇ ਲਕਸ਼ਮਣ ਵਰਗੇ ਸਮਰਥ ਸੰਗੀਤਕਾਰਾਂ ਦੇ ਮਾਧਿਅਮ ਰਾਹੀਂ ਦਰਮਿਆਨੀ ਸ੍ਰੇਣੀ ਦੇ ਬ੍ਰਾਹਮਣ ਪਰਿਵਾਰ ਦੀ ਸਮੁੱਚੀ ਝਾਕੀ ਇਸ ਨਾਵਲ ਵਿਚ ਚਿੱਤਰੀ ਗਈ ਹੈ। ਸ਼ੁਰੂ ਦੇ ਨਾਵਲਾਂ ਵਿਚ ਲੇਖਕ ਹੀ ਕਥਾ-ਨਾਇਕ ਜਿਹਾ ਪ੍ਰਗਟ ਹੁੰਦਾ ਹੈ, ਪਰ ਬਾਅਦ ਦੇ ਨਾਵਲਾਂ ਵਿਚ ਉਸਨੇ ਹੋਰਨਾਂ ਵਰਗਾਂ ਨੂੰ ਚੁਣਿਆ। ਪਰ ਇਨ੍ਹਾਂ ਪਾਤਰਾਂ ਵਿਚ ਵੰਨ-ਸੁਵੰਨਤਾ ਦੀ ਘਾਟ ਹੈ। "ਪ੍ਰਗਤੀਸ਼ੀਲ ਸਾਹਿਤ' ਦੇ ਨਾਮ ਨਾਲ ਕਈ ਨਾਵਲਾਂ ਵਿਚ ਦਬੇ-ਕੁਚਲੇ ਲੋਕਾਂ ਦਾ ਜੀਵਨ ਉਲੀਕਿਆ ਹੈ। ਉਨ੍ਹਾਂ ਨੇ 'ਨਗਨ ਸਤਯ' ਤੇ 'ਸ਼ਨੀ ਸੰਤਾਨ' ਵਰਗੀ ਵਿਕਾਰਗ੍ਰਸਤ ਕਾਮੁਕਤਾ ਨਾਲ ਸੰਬੰਧ ਰਖਣ ਵਾਲੀ ਕਥਾ-ਵਸਤੂ ਦੇ ਨਾਵਲ ਵੀ ਲਿਖੇ। ਜੇ ਵੇਸਵਾ ਜੀਵਨ ਨਾਲ ਸੰਬੰਧਿਤ ਨਾਵਲ ਲਿਖੇ ਤਾਂ ਇਤਿਹਾਸਕ ਨਾਵਲ ਵੀ ਲਿਖੇ। ਇਨ੍ਹਾਂ ਨਾਵਲਾਂ ਦੀ ਪ੍ਰਮੁਖਤਾ ਹੈ, ਖ਼ੂਬਸੂਰਤ ਸ਼ੈਲੀ ਅਤੇ ਦਿਲ ਖਿੱਚਵਾਂ ਵਾਰਤਾਲਾਪ। ਇਸ ਸਾਰੇ ਕੁਝ ਦੇ ਬਾਵਜੂਦ ਅਤ੍ਰਭਾਵਿਕ ਘਟਨਾਵਾਂ, ਸਾਧਾਰਣ ਕਿਸਮ ਦੇ ਪਾਤਰ ਚਿਤਰਣ, ਕਮਜ਼ੋਰ ਵਿਅਕਤੀ-ਚਿਤਰਣ ਦੇ ਕਾਰਣ ਇਨ੍ਹਾਂ ਦੇ ਕਈ ਨਾਵਲਾਂ ਨੂੰ ਸਥਾਈ ਪ੍ਰਸਿੱਧੀ ਨਹੀਂ ਮਿਲ ਸਕੀ। ਅ. ਨ. ਕ੍ਰਿਸ਼ਨ ਰਾਏ ਜੀ ਦਾ ਮਹੱਤਵਪੂਰਨ ਕੰਮ ਸੀ—ਨੌਜਵਾਨ ਲੇਖਕਾਂ ਨੂੰ ਲਿਖਣ ਵਲ ਪ੍ਰੇਰਿਤ ਕਰਨਾ। ਦੇਖਣਾ ਇਹ ਹੈ ਕਿ ਇਨ੍ਹਾਂ ਦੇ ਕਿੰਨੇ ਨਾਵਲ ਕਦੋਂ ਤੱਕ ਟਿਕੇ ਰਹਿ ਸਕਦੇ ਹਨ।

ਤ. ਰਾ. ਸੁ. ਨੇ ਸ਼ੁਰੂ ਵਿਚ ਅ. ਨ. ਕ੍ਰਿਸ਼ਨ ਰਾਏ ਦੀ ਲੀਹ ਤੇ ਹੀ ਤੁਰਨ ਦਾ ਯਤਨ ਕੀਤਾ ਪਰ ਫੇਰ ਹੌਲੀ ਹੌਲੀ ਆਪਣਾ ਰਾਹ ਬਦਲ ਲਿਆ। ਇਨ੍ਹਾਂ ਨੇ ਕਰਨਾਟਕ ਦੇ ਇਤਿਹਾਸ ਅਤੇ ਕੰਨੜ ਭਾਸ਼ਾ ਦਾ ਡੂੰਘਾ ਅਧਿਐਨ ਕੀਤਾ। ਛੇਤੀ ਹੀ ਇਨ੍ਹਾਂ ਨੇ ਨਿਸਚਿਤ ਸ਼ੈਲੀ ਅਪਣਾ ਲਈ। ਸ਼ੁਰੂ ਵਿਚ ਇਨ੍ਹਾਂ ਨੇ ਵੇਸਵਾ ਜੀਵਨ, ਇਸਤਰੀ ਸੁਤੰਤਰਤਾ, ਦਲਿਤ ਵਰਗ ਦਾ ਜੀਵਨ-ਚਿਤਰਣ ਆਦਿ ਵਲ ਵਧੇਰੇ ਧਿਆਨ ਦਿੱਤਾ। ਇਸ ਤੋਂ ਬਾਅਦ ਹਕੀਕੀ ਪਾਤਰ ਅਤੇ ਕਥਾ-ਵਸਤੂ ਨੂੰ ਪੇਸ਼ ਕਰਨ ਲਈ ਪੇਂਡੂ ਜੀਵਨ ਉੱਤੇ ਆਧਾਰਿਤ 'ਚੰਦਵਲਿਲਯ ਤੋਟ' ਇਕ ਖ਼ੂਬਸੂਰਤ ਨਾਵਲ ਕੰਨੜ ਸਾਹਿਤ ਨੂੰ ਦਿੱਤਾ। ਠੋਸ ਇਤਿਹਾਸਕ 'ਸ਼ਿਲਪਸ਼੍ਰੀ' ਵੀ ਇਨ੍ਹਾਂ ਦਾ ਚਰਚਾਯੋਗ ਨਾਵਲ ਹੈ। ਚਿੱਤਰਦੁਰਗ ਦੇ ਇਤਿਹਾਸਕ ਆਧਾਰ 'ਤੇ ਲਿਖਿਆ ਹੋਇਆ ਇਨ੍ਹਾਂ ਦਾ ਨਾਵਲ 'ਹੰਸਗੀਤੇ' ਕੰਨੜ ਦੀ ਅਮਰ ਰਚਨਾ ਹੈ।

ਨਿੱਕੀ ਕਹਾਣੀ ਦੇ ਜਨਮਦਾਤਾ ਮਾਸਤੀ ਵੇਂਕਟੇਸ਼ ਅਯੰਗਾਰ ਨੇ ਕੰਨੜ ਨੂੰ ਦੋ ਵੱਡੇ ਆਕਾਰ ਦੇ ਨਾਵਲ ਦਿੱਤੇ। ਉਨ੍ਹਾਂ ਨੇ 'ਸ੍ਰੀਨਿਵਾਸ' ਨਾਮ ਨਾਲ ਕਈ ਕਹਾਣੀਆਂ ਵੀ ਲਿਖੀਆਂ। ਇਨ੍ਹਾਂ ਨਾਵਲਾਂ ਤੋਂ ਕਾਫ਼ੀ ਚਿਰ ਪਹਿਲਾਂ ਇਨ੍ਹਾਂ ਨੇ ਇਕ ਲੰਮੀ ਕਹਾਣੀ 'ਸੁਬੰਣ' ਲਿਖੀ ਸੀ। ਇਸ ਵਰਗਾ ਸਮੁੱਚਾ ਸੁੰਦਰ ਲਘੂ ਨਾਵਲ ਕੰਨੜ ਵਿਚ ਹੋਰ ਦੂਸਰਾ ਨਹੀਂ। ਇਨ੍ਹਾਂ ਦਾ ਪਹਿਲਾ ਵੱਡੇ ਆਕਾਰ ਦਾ ਨਾਵਲ ਹੈ 'ਚੇਨੱਬਸਵ ਨਾਇਕ' ਜਿਸ ਵਿਚ ਹੈਦਰਅਲੀ ਯੁਗ ਦੀ ਕੇਲਦੀ ਰਾਜ ਨਾਲ ਸੰਬੰਧਿਤ ਕਥਾ-ਵਸਤੂ ਹੈ। ਪਾਤਰਾਂ ਦੀ ਵੰਨ-ਸੁਵੰਨਤਾ, ਸਥਿਰਤਾ, ਸੱਦਗੁਣ ਆਦਿ ਵਿਸ਼ੇਸ਼ਤਾਵਾਂ

ਨੇ ਇਸਨੂੰ ਉੱਤਮ ਨਾਵਲ ਬਣਾ ਦਿੱਤਾ ਹੈ। 'ਕੋਡਗੂ' (ਕੁਰਗ) ਰਾਜ ਨਾਲ ਸੰਬੰਧਿਤ ਇਤਿਹਾਸਕ ਨਾਵਲ ਹੈ 'ਚਿੱਕਵੀਰ ਰਾਜੇਂਦ੍ਰ'। ਬੋਲ-ਚਾਲ ਦੀ ਭਾਸ਼ਾ ਅਤੇ ਸਾਧਾਰਣ ਸ਼ੈਲੀ ਵਿਚ ਲਿਖਣਾ ਮਾਸਤੀ ਜੀ ਦੀ ਵਿਸ਼ੇਸ਼ਤਾ ਹੈ। ਕੰਨੜ ਭਾਸ਼ੀਆਂ ਦੇ ਪ੍ਰਾਚੀਨ ਸਭਿਆਚਾਰ, ਸੰਪ੍ਰਦਾਇ ਦੀ ਜਾਣ-ਪਛਾਣ ਕਰਵਾਉਣ ਵਾਲੇ ਇਹ ਦੋ ਨਾਵਲ ਅੱਜ ਵੀ ਅਤਿਅੰਤ ਹਰਮਨਪਿਆਰੇ ਹਨ।

ਨਾਵਲਕਾਰਾਂ ਵਿਚ ਸਵਰਗੀ ਦੇਵੁਡ ਨਰਸਿੰਘ ਸ਼ਾਸਤਰੀ ਜੀ ਦਾ ਵੀ ਵਿਸ਼ੇਸ਼ ਸਥਾਨ ਹੈ। ਇਨ੍ਹਾਂ ਦਾ ਮਨੋਵਿਗਿਆਨਕ ਨਾਵਲ 'ਅਨਤਰੰਗ' ਆਪਣੇ ਢੰਗ ਦਾ ਪਹਿਲਾ ਨਾਵਲ ਹੈ। ਸਮਾਜਿਕ ਚਿਤਰਣ ਦੀ ਬਜਾਇ ਪੌਰਾਣਿਕ ਚਿਤਰਣ ਇਨ੍ਹਾਂ ਦੀ ਕਲਮ ਦਾ ਵਿਸ਼ੇਸ਼ ਗੁਣ ਰਿਹਾ ਹੈ। ਭਾਰਤ ਦੇ ਇਤਿਹਾਸ, ਪੌਰਾਣਾਂ, ਦਰਸ਼ਨ ਸ਼ਾਸਤਰਾਂ ਵਿਚ ਡੂੰਘੀ ਸ਼ਰਧਾ ਨਾਲ ਦੇਵਡੁ ਜੀ ਨੇ 'ਮਹਾਂ ਬ੍ਰਾਹਮਣ' 'ਮਹਾਂਕਸ਼ਤ੍ਰਿਯ' ਨਾਮਕ ਦੋ ਨਾਵਲੀ ਰਚਨਾਵਾਂ ਦਿੱਤੀਆਂ ਹਨ ਜਿਨ੍ਹਾਂ ਵਿਚ ਪੌਰਾਣਿਕ ਜਗਤ ਨੂੰ ਨਵਾਂ ਰੂਪ ਦਿੱਤਾ ਗਿਆ ਹੈ। ਇਨ੍ਹਾਂ ਰਚਨਾਵਾਂ ਵਿਚ ਦੇਖਿਆ ਜਾ ਸਕਦਾ ਹੈ ਕਿ ਆਧੁਨਿਕ ਅਰਥਾਂ ਅਤੇ ਪ੍ਰਾਚੀਨ ਜੁਗਤਾਂ ਵਿਚ ਕਿੰਨਾ ਫ਼ਰਕ ਹੈ।

'ਸ੍ਰੀਰੰਗ' ਜੀ ਮੁੱਖ ਤੌਰ ਤੇ ਨਾਟਕਕਾਰ ਹਨ। ਇਹੀ ਮਾਧਿਅਮ ਉਨ੍ਹਾਂ ਨੂੰ ਪਿਆਰਾ ਵੀ ਹੈ। ਇਨ੍ਹਾਂ ਨੇ ਕੁਝ ਨਾਵਲ ਵੀ ਲਿਖੇ ਹਨ। 'ਅਨਾਦਿ', 'ਪ੍ਰਕ੍ਰਿਤੀ', 'ਪੁਰਸ਼' ਵਿਚ ਇਨ੍ਹਾਂ ਨੇ ਜਾਤੀਵਾਦ ਨੂੰ ਨਵਾਂ ਅਰਥ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਰਚਨਾਵਾਂ ਵਿਚ ਵਾਰਤਾਲਾਪ ਬੌਧਿਕ ਜਤਨ ਦੇ ਰੂਪ ਵਿਚ ਉਭਰਿਆ ਹੈ।

'ਕੁਵੇਂਪੁ' (ਕੇ. ਵੀ. ਪੁਟੱਪਾ) ਕਵੀ, ਨਾਟਕਕਾਰ ਅਤੇ ਆਲੋਚਕ ਹੋਣ ਦੇ ਨਾਲ ਨਾਲ ਇਕ ਸਫਲ ਨਾਵਲਕਾਰ ਵੀ ਹਨ। ਇਨ੍ਹਾਂ ਦੇ 'ਕਾਨੂਰ ਸੁਬੱਮ ਹੇਗੜਤਿ' ਅਤੇ 'ਮਲੇਗਲੱਲਿ ਮਦੁਮਗਲੁ' ਭਿੰਨ ਭਿੰਨ ਪਹਿਲੂਆਂ ਤੋਂ ਉੱਤਮ ਨਾਵਲ ਹਨ। ਇਨ੍ਹਾਂ ਦੇ ਪਹਿਲੇ ਨਾਵਲ 'ਕਾਨੂਰ ਸੁਬੱਮ ਹੇਗੜਤਿ' ਵਿਚ ਮਲੇਨਾਡੁ (ਪਹਾੜੀ ਇਲਾਕਾ) ਦੀ ਇਕ ਪੀੜ੍ਹੀ ਦੇ ਜੀਵਨ ਦਾ ਹਾਲ ਬਿਆਨ ਕੀਤਾ ਗਿਆ ਹੈ। ਪਿੰਡਾਂ ਦੇ ਵਸਨੀਕਾਂ ਦੀ ਮਿਰੜਤਾ, ਗਰੀਬੀ, ਅਗਿਆਨਤਾ, ਦੁਸ਼ਮਣੀ, ਧੋਖੇਬਾਜ਼ੀ, ਪਿਆਰ, ਵਾਸਨਾ ਨੂੰ ਇਹ ਨਾਵਲ ਪ੍ਰਗਟ ਕਰਦਾ ਹੈ। ਕਾਵਿਮਈ ਬੋਲੀ ਵਿਚ ਗੁੰਦਿਆਂ ਹੋਇਆ ਕੁਦਰਤ-ਵਰਣਨ ਪਾਠਕਾਂ ਨੂੰ ਕੀਲ ਲੈਂਦਾ ਹੈ। ਕੰਨੜ ਦੇ ਅਤਿਅੰਤ ਉੱਤਮ ਨਾਵਲਾਂ ਵਿਚ ਇਸਦੀ ਗਿਣਤੀ ਕੀਤੀ ਜਾਂਦੀ ਹੈ। ਲੇਖਕ ਦੀ ਇਸ ਕਾਵਿਮਈ ਸ਼ੈਲੀ ਵਿਚ ਹੂਵਯ ਦਾ ਇਕ ਮਾਤਰ ਅਯਥਾਰਥਕ ਚਿਤਰਣ ਵੀ ਆਨੰਦਮਈ ਬਣ ਗਿਆ ਹੈ। 'ਮਲੇਗਲੱਲਿ ਮਦੁਮਗਲੁ' ਇਕ ਵਿਸ਼ਿਸ਼ਟ ਰਚਨਾ ਹੈ। ਇਸ ਵਿਚ ਪੰਜ-ਛੇ ਵਰਗਮੀਲ ਦੇ ਘੇਰੇ ਦੇ ਕਈ ਪਿੰਡਾਂ ਦੇ ਛੇ ਪਰਿਵਾਰਾਂ ਦੇ ਆਪਸੀ ਸੰਬੰਧਾਂ ਦੀ ਕਥਾ-ਵਸਤੂ ਪੇਸ਼ ਕੀਤੀ ਗਈ ਹੈ। ਇਹ ਅਤਿਅੰਤ ਖ਼ੂਬਸੂਰਤ ਪਹਾੜੀ ਇਲਾਕੇ ਦਾ ਅੰਦਰੂਨੀ ਚਿੱਤਰ ਵੀ ਹੈ। ਇਸ ਰਚਨਾ ਵਿਚ 'ਕੁਵੇਂਪੁ' ਇਕ ਵਿਸ਼ਿਸ਼ਟ ਪ੍ਰਕਾਰ ਦੀ ਵਾਰਤਕ ਸ਼ੈਲੀ ਅਪਣਾਉਣ

ਵਿਚ ਸਫਲ ਰਹੇ ਹਨ । 'ਹੁਲਿਯ' ਨਾਂ ਦੇ ਕੁੱਤੇ ਦਾ ਦੁਖਾਂਤਕ ਚਿੱਤਰ, 'ਗੁੱਤੀ ਦੀ ਕਠਿਨਾਈ 'ਪਿਜਣ' ਦੀ ਚਿੰਤਾ 'ਏਤੁ ਪੀਚਲੁ' ਦੀ ਮੁਹੱਬਤ, 'ਭਰਮੈ ਹੇਗੜੇ' ਆਦਿ ਦਾ ਵਿਅਕਤੀ-ਚਿਤਰਣ ਸਾਰਿਆਂ ਦੀ ਵਿਸ਼ਿਸ਼ਟਤਾ ਹੈ । ਇਸ ਵਿਚ ਪਿੰਡ ਦੀ ਲੋਕ ਬੋਲੀ ਦਾ ਪ੍ਰਯੋਗ ਜ਼ੋਰਦਾਰ ਢੰਗ ਨਾਲ ਕੀਤਾ ਗਿਆ ਹੈ । ਇਨ੍ਹਾਂ ਦੇ ਪਹਿਲੇ ਨਾਵਲ ਵਾਂਗ ਹੀ ਇਹ ਨਾਵਲ ਵੀ ਲੋਕ-ਪ੍ਰਸੰਸਾ ਦਾ ਧਾਰਨੀ ਹੋਇਆ ।

'ਸਮਰਸਵੇ ਜੀਵਨ' ਵੀ. ਕ੍ਰਿ. ਗੋਕਾਕ ਜੀ ਦਾ ਇਕੋ ਇਕ ਨਾਵਲ ਹੈ ਜਿਹੜਾ ਵੀਹ. ਵਰ੍ਹਿਆਂ ਵਿਚ ਲਿਖਿਆ ਗਿਆ ਅਤੇ ਕਿਸ਼ਤਾਂ ਵਿਚ ਪ੍ਰਕਾਸ਼ਿਤ ਹੋਇਆ । ਇਹੀ ਕਾਰਣ ਹੈ ਕਿ ਰਚਨਾ ਦੇ ਸ਼ੁਰੂ ਵਿਚ ਅਤੇ ਮਗਰਲੇ ਭਾਗਾਂ ਦੀ ਲਿਖਤ ਵਿਚ ਸਪਸ਼ਟ ਅੰਤਰ ਦਿਖਾਈ ਦਿੰਦਾ ਹੈ । ਇਸ ਨਾਵਲ ਵਿਚ ਅੰਗਰੇਜ਼ੀ, ਅਮਰੀਕੀ, ਰੂਸੀ ਰਚਨਾਵਾਂ ਦੇ ਪ੍ਰਭਾਵ ਦੇਖੇ ਜਾ ਸਕਦੇ ਹਨ । ਫੇਰ ਵੀ ਹੈਗ੍ਰੀਵ, ਰਮਾਬਾਈ, ਨਰਹਰੀ, ਪਾਟਣਕਰ ਆਦਿ ਦੇ ਪਾਤਰ-ਚਿਤਰਣ ਵਿਚ ਏਕਤਾ ਦਿਖਾਈ ਦਿੰਦੀ ਹੈ । ਇਥੇ ਅਸੀਂ ਬ੍ਰਾਹਮਣ ਪਰਿਵਾਰ ਦੀਆਂ ਇਕ ਦੋ ਪੀੜ੍ਹੀਆਂ ਵਿਚ ਦਿਖਾਈ ਦੇਣ ਵਾਲੇ ਅੰਤਰ ਅਤੇ ਉੱਤਰੀ ਕਰਨਾਟਕ ਦੇ ਜੀਵਨ-ਢੰਗਾਂ ਦੀ ਵਾਕਫੀ ਹਾਸਲ ਕਰਦੇ ਹਾਂ । ਇਤਨਾ ਵਿਸਤਾਰਪੂਰਣ ਵੇਰਵਾ ਕੰਨੜ ਦੇ ਕਿਸੇ ਹੋਰ ਨਾਵਲ ਵਿਚ ਮਿਲਣਾ ਸੰਭਵ ਨਹੀਂ ਹੈ ।

ਬਸਵਰਾਜ ਕੱਟੀਮਨੀ ਜੀ ਨੇ ਨਾਵਲ ਦੇ ਖੇਤਰ ਵਿਚ ਆਪਣਾ ਇਕ ਵਿਸ਼ੇਸ਼ ਸਥਾਨ ਬਣਾਇਆ ਹੈ । ਇਨ੍ਹਾਂ ਨੇ ਆਪਣੇ 'ਜਵਾਲਾਮੁਖੀਏ ਮੇਲੈ', 'ਜਰਤਾਰੀਏ ਜਗਦਗੁਰੂ', 'ਮੋਹਦ ਬਲੇਇੱਲੀ' ਨਾਵਲਾਂ ਵਿਚ ਕਰਨਾਟਕ ਦੇ ਇਕ ਵਿਸ਼ੇਸ਼ ਵਰਗ ਦੇ ਸਮਾਜਿਕ ਜੀਵਨ ਨੂੰ ਵਿਅੰਗ-ਪ੍ਰਧਾਨ ਰੂਪ ਵਿਚ ਚਿਤਰਿਆ ਹੈ ਜਿਹੜਾ ਅਤਿਅੰਤ ਸੁਭਾਵਿਕ ਹੈ । ਲੇਖਕ ਨੇ ਆਪਣੇ ਇਨ੍ਹਾਂ ਨਾਵਲਾਂ ਵਿਚ ਵੇਸਵਾ ਜੀਵਨ ਦੇ ਚਿਤਰਣ ਨੂੰ ਪ੍ਰਮੁਖਤਾ ਦਿੱਤੀ ਹੈ । ਸਮੱਸਿਆ ਦੀ ਤਹਿ ਤੱਕ ਜਾ ਕੇ ਉਸ ਨੂੰ ਸੂਖਮਤਾ ਨਾਲ ਚਿਤਰਣਾ ਇਨ੍ਹਾਂ ਦੀ ਵਿਸ਼ੇਸ਼ਤਾ ਹੈ। 'ਮਾਡਿ ਮਡਿਦਰੂ' ਨਾਵਲ ਵਿਚ ਕੌਮੀ ਮੁਕਤੀ ਅੰਦੋਲਨ ਨੂੰ ਚਿਤਰਣ ਵਿਚ ਕੱਟੀਮਨੀ ਜੀ ਸਫਲ ਰਹੇ ਹਨ ।

ਇਸ ਖੇਤਰ ਵਿਚ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਪੱਤਰਕਾਰਾਂ ਵਿਚ 'ਨਿਰੰਜਨ' ਦਾ ਨਾਮ ਚਰਚਾਯੋਗ ਹੈ। 'ਰੰਗੰਮਨ ਵਠਾਰ' ਅਤੇ 'ਸਵਾਮੀ ਅਪਰੰਪਾਰ' ਇਨ੍ਹਾਂ ਦੇ ਹਰਮਨਪਿਆਰੇ ਨਾਵਲ ਹਨ । ਜੇ ਪਤਰਕਾਰਿਤਾ ਸ਼ੈਲੀ ਨੂੰ ਅੱਖੋਂ ਓਹਲੇ ਕਰ ਦਿੱਤਾ ਜਾਏ ਤਾਂ ਪਾਤਰ ਚਿਤਰਣ ਦੀ ਤੀਖਣਤਾ ਇਨ੍ਹਾਂ ਦੀ ਕਲਮ ਦਾ ਮੁੱਖ ਗੁਣ ਦਿਖਾਈ ਦਿੰਦਾ ਹੈ।

ਮਿਰਜੀ ਅੱਣਾਰਾਏ ਜੀ ਦੇ ਪਹਿਲੇਨਾਵਲ 'ਨਿਸਰਗ' (ਪਿਰ ਦੇਖਨ ਕੀ ਆਸ) ਨੇ ਕੰਨੜ ਪਾਠਕਾਂ ਦੇ ਮਨ ਵਿਚ ਲੇਖਕ ਲਈ ਬਹੁਤ ਵਿਸ਼ਵਾਸ ਜਗਾਇਆ ਹੈ। 'ਨਿਸਰਗ' ਦੀ ਲੋਕ ਪ੍ਰਵਾਨ ਭਾਸ਼ਾ-ਸ਼ੈਲੀ ਪੇਂਡੂ ਜੀਵਨ ਦੀ ਸੰਕੀਰਣਤਾ, ਪਰਿਵਾਰਿਕ ਜੀਵਨ ਦਾ ਤਣਾਉ ਆਦਿ ਨੇ ਪਾਠਕਾਂ ਨੂੰ ਆਕਰਸ਼ਿਤ ਕੀਤਾ ਹੈ । ਇਸ ਨਾਵਲ ਦਾ ਵਾਰਤਾਲਾਪ ਪ੍ਰਸੰਸਾਯੋਗ ਹੈ। ਪਰ ਬਾਅਦ ਵਿਚ ਵਰਤੀ ਗਈ ਕਥਾ-ਵਸਤੂ ਜਾਂ ਭਾਸ਼ਾ ਉਨ੍ਹਾਂ ਦੀ ਪਕੜ

ਵਿਚ ਨਾ ਆਉਣ ਕਰਕੇ 'ਰਾਸ਼ਟਰ ਪੁਰਸ਼' ਆਦਿ ਨਾਵਲ ਉਤਨੇ ਸਫਲ ਨਹੀਂ ਹੋ ਸਕੇ ।

ਕ੍ਰਿਸ਼ਨਮੂਰਤੀ ਪੁਰਾਣਿਕ ਜੀ ਅੱਜ ਜਿਸ ਰਫ਼ਤਾਰ ਨਾਲ ਲਿਖ ਰਹੇ ਹਨ ਜੇ ਉਹ ਜਾਰੀ ਰਹੀ ਤਾਂ ਛੇਤੀ ਹੀ ਉਹ ਸੌ ਤੱਕ ਦੀ ਗਿਣਤੀ ਪੂਰੀ ਕਰ ਲੈਣਗੇ । ਇਨ੍ਹਾਂ ਦੇ ਨਾਵਲਾਂ ਵਿਚ ਦਰਮਿਆਨੀ ਸ਼੍ਰੇਣੀ ਦੇ ਪਾਤਰਾਂ ਦੇ ਸਾਦੇ ਜੀਵਨ ਦਾ ਚਿਤਰਣ ਹੋਇਆ ਹੈ । ਵਿ. ਐਮ. ਇਨਾਮਦਾਰ ਦੇ ਨਾਵਲਾਂ ਵਿਚ ਇਹ ਗੱਲ ਨਹੀਂ । ਉਨ੍ਹਾਂ ਵਿਚ ਨਵੀਨਤਾ ਹੈ । 'ਮੁਰਾਬੱਟੇ' ਹੋਵੇ ਜਾਂ 'ਕਨਸਿਨ ਮਨੇ' ਜਾਂ 'ਸਵਪਨ ਨੌਕੇ'—ਇਨ੍ਹਾਂ ਸਾਰਿਆਂ ਦੀ ਵਿਵਿਧ ਪ੍ਰਕਾਰ ਦੀ ਕਥਾ-ਵਸਤੂ ਅਤੇ ਭਾਸ਼ਾ-ਸ਼ੈਲੀ ਪਾਠਕਾਂ ਦੇ ਮਨ ਵਿਚ ਜਗ੍ਹਾ ਬਣਾ ਲੈਂਦੀ ਹੈ । ਉਨ੍ਹਾਂ ਦਾ 'ਸ਼ਾਪ' ਅਭੁੱਲ ਅਨੁਭਵ ਪ੍ਰਸਤੁਤ ਕਰਦਾ ਹੈ । ਏ. ਬੀ. ਕੁਲਕਰਣੀ ਦੀ ਰਚਨਾ 'ਭਗਨ ਮੰਦਿਰ' ਵਿਚ ਪ੍ਰਸਤੁਤ ਕਾਲਜ-ਜੀਵਨ ਅਤੇ ਵਿਆਸਰਾਇ ਬੱਲਾਲ ਦੇ 'ਹੇਮੰਤ ਗਾਨ' ਅਤੇ 'ਵਾਤਸਲਯ ਪੱਥ' ਵਿਚ ਨਾਗਰਿਕ ਜੀਵਨ—ਇਹ ਕੰਨੜ ਦੇ ਨਾਵਲੀ ਜਗਤ ਦੀਆਂ ਕੁਝ ਮਹੱਤਵਯੋਗ ਪ੍ਰਾਪਤੀਆਂ ਹਨ ।

ਕੰਨੜ ਵਚਨ-ਸਾਹਿਤ ਦੇ ਪ੍ਰਸਿੱਧ ਵਿਦਵਾਨ ਐਮ. ਆਰ. ਸ੍ਰੀਨਿਵਾਸਮੂਰਤੀ ਨੇ ਵੀ ਦੋ ਨਾਵਲ ਲਿਖੇ ਹਨ । ਪਹਿਲਾ 'ਰੰਗਣਨ ਕਰਸਿਨ ਦਿਨਗਲੁ' ਆਤਮ-ਕਥਾ ਦੇ ਰੂਪ ਵਿਚ ਹੈ । ਇਕ ਸਕੂਲ ਇੰਸਪੈਕਟਰ ਦੇ ਜੀਵਨ ਵਿਚ ਅਨੁਭਵ ਕੀਤੇ ਸਕੂਲੀ ਅਧਿਆਪਕ ਦੀ ਗਰੀਬੀ, ਅਗਿਆਨਤਾ ਆਦਿ ਦੇ ਜ਼ੋਰਦਾਰ ਚਿਤਰਣ ਦੀ ਗਹਿਰਾਈ ਹੀ ਇਸਦਾ ਪ੍ਰਮੁਖ ਤੱਤ ਹੈ । 'ਮਹਾਤਿਆਗ ਉਨ੍ਹਾਂ ਦਾ ਦੂਸਰਾ ਨਾਵਲ ਹੈ ਜਿਸ ਵਿਚ ਇਕ ਛੁੱਟੜ ਔਰਤ ਸਮਾਜ-ਸੇਵਾ ਵਿਚ ਲਗ ਜਾਂਦੀ ਹੈ ਅਤੇ ਆਪਣੇ ਤਿਆਗਣ ਵਾਲੇ ਪਤੀ ਨੂੰ ਭੁਲਾ ਨਹੀਂ ਸਕਦੀ । ਅਸੁਭਾਵਿਕ ਨਜ਼ਰ ਆਉਣ ਤੇ ਵੀ ਇਸਦੀ ਕਹਾਣੀ ਵਿਚ ਮਾਨਸਿਕ ਟੱਕਰਾਂ ਦਾ ਸਪਸ਼ਟ ਚਿਤਰਣ ਸੁਭਾਵਿਕ ਹੈ ।

ਕੇ. ਵੀ. ਅਇਰਜੀ ਨੇ ਕੰਨੜ ਨਾਵਲ ਦੇ ਖਜ਼ਾਨੇ ਨੂੰ ਆਪਣੇ ਦੋ ਪ੍ਰਮੁਖ ਨਾਵਲਾਂ ਨਾਲ ਮਾਲਾਮਾਲ ਕਰਕੇ ਪ੍ਰਸਿੱਧੀ ਹਾਸਿਲ ਕੀਤੀ ਹੈ । ਵੱਖੋ ਵੱਖ ਕਾਰਣਾਂ ਸਦਕਾ ਇਹ ਦੋਵੇਂ ਵਿਸ਼ਿਸ਼ਟ ਰਚਨਾਵਾਂ ਹਨ । 'ਰੂਪਦਰਸ਼ੀ' ਵਿਚ ਮਸਤ ਸੁੰਦਰ ਨੌਜਵਾਨ ਅਰਨੈਸਟੋ ਦਾ ਜੀਵਨ ਕਿਸ ਤਰ੍ਹਾਂ ਦੇ ਨਰਕ ਦੀ ਖੱਡ ਵਿਚ ਡਿੱਗ ਪੈਂਦਾ, ਇਸਦਾ ਦਿਲ ਨੂੰ ਟੁੰਬਣ ਵਾਲਾ ਚਿਤਰਣ ਕੀਤਾ ਗਿਆ ਹੈ । 'ਰੀਡਰ ਡਾਈਜੈਸਟ'ਦਾ ਇਕ ਸਫੇ ਦਾ ਕਥਨ ਵਧਦੇ ਵਧਦੇ ਲੰਮਾ ਨਾਵਲ ਬਣ ਗਿਆ ਹੈ । ਇਹ ਇਸ ਗੱਲ ਦਾ ਪ੍ਰਤੀਕ ਹੈ ਕਿ ਲੇਖਕ ਦੀ ਕਲਮ ਵਿਚ ਪਾਠਕਾਂ ਨੂੰ ਆਪਣੇ ਮਗਰ ਲਾਉਣ ਦੀ ਸ਼ਕਤੀ ਹੈ । ਅਇਰਜੀ ਦਾ ਦੂਸਰਾ ਨਾਵਲ ਹੈ 'ਸ਼ਾਂਤਲਾ' । ਇਸ ਵਿਚ ਇਤਿਹਾਸਕ ਕਹਾਣੀ ਹੈ । ਹੋਇਸਲ ਰਾਜਾ ਵਿਸ਼ਨੂੰਵਰਧਨ ਦੀ ਪਤਨੀ, ਨਾਟ-ਗੁਣਾਂ ਵਿਚ ਨਿਪੁੰਨ ਸ਼ਾਂਤਲਾ ਦਾ ਜੀਵਨ ਹੀ ਇਸਦੀ ਕਥਾ-ਵਸਤੂ ਹੈ । ਹੋਇਸਲ ਦੇਵਾਲਿਆਂ ਦਾ ਨਿਰਮਾਣ, ਤੱਤਕਾਲੀਨ ਲੋਕ-ਜੀਵਨ, ਰਾਜ ਮਹਲਾਂ ਦਾ ਜੀਵਨ, ਜੈਨ-ਵੈਸ਼ਨਵ ਸੰਬੰਧ ਆਦਿ ਦੇ ਸੁੰਦਰ ਚਿੱਤਰ ਖ਼ੂਬਸੂਰਤ ਸ਼ੈਲੀ ਵਿਚ ਰੂਪਮਾਨ ਹੋਏ ਹਨ । ਇਹ ਕੰਨੜ ਭਾਸ਼ਾ ਦਾ ਸਭ ਤੋਂ ਉੱਤਮ ਇਤਿਹਾਸਕ ਨਾਵਲ ਮੰਨਿਆ ਜਾਂਦਾ ਹੈ ।

ਰਾਵ ਬਹਾਦੁਰ (ਆਰ. ਬੀ. ਕੁਲਕਰਣੀ) ਦੇ 'ਗ੍ਰਾਮਾਇਣ' ਨਾਵਲ ਨੂੰ ਇਕ ਵਿਸ਼ੇਸ਼ ਗੌਰਵ ਮਿਲਣਾ ਚਾਹੀਦਾ ਹੈ । ਇਹ ਇਕ ਪਿੰਡ ਦੀ ਕਹਾਣੀ ਹੈ ਜਿਸ ਵਿਚ ਪਹਿਲਾਂ ਖ਼ੁਸ਼ਹਾਲ ਅਤੇ ਬਾਅਦ ਵਿਚ ਉਸ ਪਿੰਡ ਦੀ ਬਰਬਾਦੀ ਦਾ ਚਿਤਰਣ ਹੈ । ਇਥੇ ਪਿੰਡ ਹੀ ਸਾਡੇ ਸਨਮੁੱਖ ਰਹਿੰਦਾ ਹੈ । ਇਥੋਂ ਦੇ ਮਠ, ਦਾਦਾ, ਬਾਲਚਾਰੀ, ਇਸਤਰੀ ਪਾਤਰ—ਇਨ੍ਹਾਂ ਸਾਰਿਆਂ ਦੇ ਸਪਸ਼ਟ ਪਾਤਰ-ਚਿਤਰਣ ਰਾਹੀਂ ਇਹ ਨਾਵਲ ਸਜੀਵ ਹੋ ਉਠਿਆ ਹੈ । ਇਨ੍ਹਾਂ ਦੇ ਨਵੇਂ ਨਾਵਲਾਂ 'ਧੂਮਕੇਤੂ', 'ਵਰਿੰਦਾਬਨ', 'ਬਿੱਤੀ-ਬੇਲੇਦਵਰੂ' ਵਿਚ ਵੀ ਇਨ੍ਹਾਂ ਦੀ ਭਾਸ਼ਾ-ਸ਼ੈਲੀ ਨਿਖਰੀ ਹੈ । ਉੱਤਰੀ ਕਰਨਾਟਕ ਦੀ ਭਾਸ਼ਾ-ਸ਼ੈਲੀ ਇਨ੍ਹਾਂ ਦੀ ਚਰਚਾਯੋਗ ਵਿਸ਼ੇਸ਼ਤਾ ਹੈ । ਇਹ ਨਾਵਲ ਪੜ੍ਹਨਯੋਗ ਹਨ ।

ਹਾਸ ਰਸ ਪ੍ਰਧਾਨ ਘਟਨਾਵਾਂ ਪ੍ਰਸਤੁਤ ਕਰਨ ਦੇ ਉਦੇਸ਼ ਨਾਲ ਹੀ ਨਾਵਲ ਲਿਖਣ ਵਾਲੇ ਹਨ—ਨਾ.ਕਸਤੂਰੀ ਜੀ । ਇਨ੍ਹਾਂ ਦੇ 'ਚਕ੍ਰਦ੍ਰਿਸ਼ਟ','ਸ਼ੰਖਵਾਦ', 'ਚੇਂਗੁਲਿ ਚੇਲੁਵ', 'ਗ੍ਰਹਿਦਾਰਣਕ' ਆਦਿ ਵਿਚ ਵੀ ਕਥਾ-ਵਸਤੂ ਗੌਣ ਅਤੇ ਘਟਨਾ ਪ੍ਰਧਾਨ ਹੈ ਇਹ ਨਾਵਲ ਆਨੰਦ ਦੀ ਦ੍ਰਿਸ਼ਟੀ ਤੋਂ ਪੜ੍ਹਨ ਵਾਲੇ ਹਨ ।

ਗੋਰੂਰ ਰਾਮਸੁਆਮੀ ਅਯੰਗਾਰ ਦਾ ਨਾਮ ਵੀ ਹਾਸ ਰਸ ਪ੍ਰਧਾਨ ਸਾਹਿਤ ਦੇ ਮਾਧਿਅਮ ਨਾਲ ਕੰਨੜ-ਸਾਹਿਤ ਵਿਚ ਪ੍ਰਸਿੱਧ ਹੋ ਗਿਆ ਹੈ । ਵਿਭਿੰਨ ਪ੍ਰਕਾਰ ਦੇ ਅਨੁਭਵਾਂ ਦੀਆਂ ਗੋਰੂਰ ਜੀ ਨੇ ਅਨੇਕਾਂ ਰਚਨਾਵਾਂ ਲਿਖੀਆਂ ਹਨ । ਨਿੱਕੀ-ਕਹਾਣੀ, ਨਿਬੰਧ, ਜੀਵਨ ਚਰਿਤਰ, ਗਾਂਧੀਵਾਦੀ ਰਚਨਾਵਾਂ, ਵੇਦਾਂਤ, ਸਿੱਖਿਆ, ਚਿਕਿਤਸਾ, ਲੋਕ ਜੀਵਨ ਆਦਿ ਨਾਲ ਸੰਬੰਧਿਤ ਵਿਭਿੰਨ ਪ੍ਰਕਾਰ ਦੀਆਂ ਰਚਨਾਵਾਂ ਇਨ੍ਹਾਂ ਨੇ ਪ੍ਰਸਤੁਤ ਕੀਤੀਆਂ ਹਨ । ਇਨ੍ਹਾਂ ਦੇ ਦੋ ਲੰਬੇ ਆਕਾਰ ਦੇ ਨਾਵਲ ਵੀ ਹਨ—'ਹੇਮਵਤੀ' ਅਤੇ'ਉਰਵਸ਼ੀ'। ਹੋਰ ਨਾਵਲ ਅਨੁਵਾਦਿਤ ਹਨ। ਹੇਮਵਤੀ,ਕਾਵੇਰੀ ਅਗ੍ਰਹਾਰ ਦੇ ਰਾਮਣ ਪੇਰੂਮਾਲ ਜੀ ਦੀ ਧੀ ਹੈ ਜਿਹੜੀ ਬਿਨਾਂ ਮਾਂ ਦੇ ਅਨਾਥ ਹੈ । ਹੇਮਵਤੀ ਦਾ ਜੀਵਨ ਦੁੱਖ ਤੋਂ ਸੁਖ ਵਲ ਵਧਦਾ ਹੈ । ਪੂਰਾ ਨਾਵਲ ਯਥਾਰਥਵਾਦ ਦੀ ਧਰਤੀ ਤੇ ਖਲੋਤਾ ਹੈ । ਇਸ ਵਿਚ ਪੇਸ਼ ਹੋਈ ਸਹਿਨਸ਼ੀਲਤਾ, ਵਿਸ਼ਵ-ਮਾਨਵ ਭਾਵਨਾ, ਡਿੱਗੇ ਢੱਠਿਆਂ ਨਾਲ ਹਮਦਰਦੀ, ਪਿਤਰੀਮੋਹ—ਇਹ ਸਾਰੀਆਂ ਸਰਬਕਾਲੀ ਮਨੁੱਖੀ ਚੰਗਿਆਈਆਂ ਹਨ । ਇਨ੍ਹਾਂ ਵਿਚ ਪੇਂਡੂ ਬ੍ਰਾਹਮਣ ਮੁਟਿਆਰ ਦੀ ਕਥਾ ਨਾਲ ਮੇਲ ਖਾਂਦੇ, ਰਾਜਸੀ, ਸਮਾਜਿਕ, ਧਾਰਮਿਕ ਜੀਵਨ ਦਾ ਚਿਤਰਣ ਵੀ ਖ਼ੂਬਸੂਰਤ ਪੇਸ਼ ਹੋਇਆ ਹੈ ।

'ਉਰਵਸ਼ੀ' ਦੀ ਕਹਾਣੀ ਪੁਰਾਣੇ ਸਮੇਂ ਦੀ ਹੈ । ਪਰ ਇਹ ਇਕ ਅਜਿਹੀ ਰਚਨਾ ਹੈ ਜਿਸ ਵਿਚ ਇਹ ਪ੍ਰਸ਼ਨ ਉਠਾਇਆ ਗਿਆ ਹੈ ਕਿ ਜਦੋਂ ਇਸਤ੍ਰੀ ਨਿਰਮੋਲ ਹੁੰਦੀ ਹੋਈ ਵੀ ਅਬਲਾ ਬਣੀ ਰਹਿੰਦੀ ਹੈ ਤਾਂ ਉਸਦੀ ਰੱਖਿਆ ਕਰਨ ਦਾ ਉਪਾਅ ਕੀ ਹੈ ? ਰਈਸਾਂ ਦੇ ਸ਼ੋਸ਼ਣ, ਗੁਰਬਤ ਨਾਲ ਪੈਦਾ ਹੋਈਆਂ ਔਕੜਾਂ, ਪੜ੍ਹੇ-ਲਿਖੇ ਲੋਕਾਂ ਦਾ ਦਿਖਾਵੇ ਵਾਲਾ ਵਤੀਰਾ, ਗ੍ਰਿਹਸਤੀ ਜੀਵਨ ਦਾ ਅੰਤਰਵਿਰੋਧ, ਸੱਸ-ਨੂੰਹ ਦੇ ਝਗੜੇ, ਪਿੰਡ ਦੇ ਨੇੜੇ ਦੀ ਨਦੀ ਦੀ ਪਾਵਨਤਾ, ਪੇਂਡੂ ਮਾਹੌਲ ਦੀਆਂ ਵਿਸ਼ੇਸ਼ਤਾਵਾਂ ਨਾਲ ਕੇਵਲ ਇਕ ਇਸਤਰੀ ਦਾ ਚਿਤਰ ਹੁੰਦੇ ਹੋਏ ਵੀ 'ਉਰਵਸ਼ੀ' ਸਮੁੱਚੇ ਪਿੰਡ ਦਾ

ਚਿਤਰ ਪ੍ਰਸਤੁਤ ਕਰਦਾ ਹੈ। ਇਸ ਨਾਵਲ ਨੂੰ 'ਉਰਵਸ਼ੀ' ਨਾਮ ਇਕ ਵਿਸ਼ੇਸ਼ਤਾ ਪ੍ਰਦਾਨ ਕਰਦਾ ਹੈ।

ਆਧੁਨਿਕ ਕੰਨੜ ਸਾਹਿਤ ਦੇ ਭੰਡਾਰ ਵਿਚ ਗੋਰੂਰ ਜੀ ਨੇ ਮਹੱਤਵਪੂਰਨ ਵਾਧਾ ਕੀਤਾ ਹੈ। ਉਨ੍ਹਾਂ ਵਿਚ ਪੇਂਡੂ ਜੀਵਨ ਦਾ ਸਾਰਾ ਵਿਸਤਾਰ ਨਜ਼ਰੀਂ ਪੈਂਦਾ ਹੈ। ਮਨੁੱਖੀ ਮਨ ਦੇ ਅਨੇਕਾਂ ਪਹਿਲੂਆਂ ਨੂੰ ਪਰਖ ਕੇ, ਉਸਦੀਆਂ ਗਹਿਰਾਈਆਂ ਵਿਚ ਉਤਰ ਕੇ ਉਸਨੂੰ ਆਪਣੇ ਮੂਲ ਰੂਪ ਵਿਚ ਪੇਸ਼ ਕੀਤਾ ਹੈ। ਹਾਸਨ ਜ਼ਿਲੇ ਦੀ ਇਲਾਕਾਈ ਖ਼ੂਬਸੂਰਤੀ ਅਤੇ ਉਸਦੇ ਆਨੰਦ ਨੂੰ ਪਛਾਨਣਾ ਹੋਵੇ ਤਾਂ ਗੋਰੂਰ ਜੀ ਦਾ ਸਾਹਿਤ ਪੜ੍ਹਨਾ ਚਾਹੀਦਾ ਹੈ। ਪੇਂਡੂ ਜੀਵਨ ਦੀ ਕਥਾ-ਵਸਤੂ ਨੂੰ ਸਭ ਤੋਂ ਪਹਿਲਾਂ ਪੇਸ਼ ਕਰਨ ਦਾ ਸਿਹਰਾ ਸ਼ਾਇਦ ਗੋਰੂਰ ਜੀ ਦੇ ਸਿਰ ਹੀ ਹੈ। ਸੰਨ 1930 ਵਿਚ ਪ੍ਰਕਾਸ਼ਿਤ ਉਨ੍ਹਾਂ ਦੇ 'ਹਲਿੱਯ ਚਿਤ੍ਰਗਲੁ' ਨੇ ਪਾਠਕਾਂ ਅਤੇ ਲੇਖਕਾਂ ਦੇ ਸਾਹਮਣੇ ਇਕ ਨਵਾਂ ਪਾਸਾਰ ਪ੍ਰਸਤੁਤ ਕੀਤਾ। ਪਿੰਡ ਦੇ ਖੇਤਾਂ ਕੰਢੇ ਤੁਰਦੇ ਤੁਰਦੇ ਗ੍ਰੈਜੂਏਟ ਸ਼ੀਨੱਪਾ ਦਾ ਚਿੱਕੜ ਵਿਚ ਡਿੱਗ ਕੇ ਅਦ੍ਰਿਸ਼ਟ ਹੋ ਜਾਣਾ ਜਾਂ ਉਸਦਾ ਉਠਣ ਤੋਂ ਮਗਰੋਂ ਨੱਕ ਕੰਨ ਢੂੰਡਣਾ—ਸਾਰਾ ਦ੍ਰਿਸ਼ ਭੁਲਾਇਆ ਨਹੀਂ ਜਾ ਸਕਦਾ। ਗੋਰੂਰ ਜੀ ਕਹਿੰਦੇ ਹਨ—ਹਾਸੇ ਦੀ ਕੁੜੀ ਉਚਿਤ ਅਨਉਚਿਤ ਨਹੀਂ ਜਾਣਦੀ।

ਗੋਰੂਰ ਜੀ ਦੀ 'ਨਮਮ ਊਰਿਨ ਰਸਿਕਰੂ' ਇਕ ਲਾਮਿਸਾਲ ਰਚਨਾ ਹੈ। ਪੇਂਡੂ ਜੀਵਨ ਦੇ ਪ੍ਰਤਿ ਗੋਰੂਰ ਜੀ ਦੀ ਹੱਦੋਂ ਵੱਧ ਸ਼ਰਧਾ ਹੈ, ਸਨੇਹ ਹੈ। ਇਥੇ ਅਸੀਂ ਪੇਂਡੂਆਂ ਦੀ ਅਗਿਆਨਤਾ, ਮਸਤ ਬਿਰਤੀ, ਸਰਲ ਸੁਭਾਅ, ਵਿਆਕੁਲਤਾ, ਪ੍ਰੇਮ ਆਦਿ ਦੀ ਖ਼ੂਬਸੂਰਤ ਤਸਵੀਰ ਦੇਖ ਸਕਦੇ ਹਾਂ। ਇਥੇ ਸਾਡੇ ਸਾਹਮਣੇ ਪੇਸ਼ ਹੋਇਆ ਕੋਈ ਵੀ ਵਿਅਕਤੀ ਭੁਲਾਇਆ ਨਹੀਂ ਜਾ ਸਕਦਾ। ਨਸਵਾਰ ਸੁੰਘਣ ਵਾਲੇ ਨਰਸਿੰਘ-ਚਾਰੀਆ, ਮਟਕੇ ਵਰਗੇ ਪੇਟ ਵਾਲੇ ਸ਼ਾਸਤਰੀ ਜੀ, ਬੋਰੇਗੌੜ, ਰੰਗੇਗੌੜ, ਸ਼ੀਨੱਪਾ ਆਦਿ ਕਿਵੇਂ ਭੁਲਾਏ ਜਾ ਸਕਦੇ ਹਨ। ਮੰਦਰ ਦੀ ਘੰਟੀ, ਪੇਂਡੂ ਰੰਗੇ ਦਾ ਵਿਅਕਰਣ ਦਾ ਪਾਗਲਪਨ, ਰੰਗੇਗੌੜ ਦਾ ਇਮਤਿਹਾਨ, 'ਰਿਊਟਰ' ਸਮਾਚਾਰ ਏਜੰਟ ਤਿਰੁਮਲਮਾ ਆਦਿ ਪਾਤਰ, ਘਟਨਾਵਾਂ ਦੇ ਚਿਤਰਣ ਨਾਲ ਲਹਿਰਾਂ ਵਰਗੇ ਹਾਸੇ ਦੀਆਂ ਫੁਹਾਰਾਂ ਛੱਡਣ ਵਾਲਾ 'ਨਮਮ ਊਰਿਨ ਰਸਿਕਰੂ' ਇਕ ਹਾਸੇ ਦੀ ਰਸਾਇਣ ਹੈ। ਸ਼ਾਲ ਸਾਬੀ ਦਾ ਅਧਿਕਾਰ ਉਸਦੀ ਨਿਗਰਾਨੀ ਵਿਚ ਆਯੋਜਿਤ ਯਕਸ਼ਗਾਨ, ਝਗੜਿਆਂ ਅਤੇ ਸਮੱਸਿਆਵਾਂ ਨੂੰ ਨਿਪਟਾਉਣ ਵਾਲਾ ਉਸਦਾ ਇਨਸਾਫ਼, ਕਰਡੀਬੇਂਟਾ (ਟੇਕੜੀ) ਦੇ ਪੁਜਾਰੀ, ਸਾਤਾਨੀ ਨਾਰਾਇਣਯ ਦੁਆਰਾ ਭਗਵਾਨ ਨਾਲ ਗੱਲਾਂ ਕਰਾਉਣਾ, ਪਾਨ ਸੁਪਾਰੀ ਦੇ ਲੋਭੀ ਮਾਦੇ, ਨਿਸ਼ਾਨ ਮਣੇਗਾਰਜੀ, ਜੋੜੀਦਾਰਜੀ—ਇਨ੍ਹਾਂ ਸਾਰਿਆਂ ਦੇ ਜੀਵੰਤ ਚਿਤਰਣ ਦੀ ਸ਼ਕਤੀ ਇਸ ਰਚਨਾ ਵਿਚ ਮੌਜੂਦ ਹੈ। ਸ਼ਾਦੀ, ਤਿਉਹਾਰ, ਸੰਪ੍ਰਦਾਇ,ਟੈਕਸ ਆਦਿ ਸਭ ਕੁਝ ਨੂੰ ਗੋਰੂਰ ਜੀ ਨੇ ਹਾਸੇ ਦੀ ਰਸ ਭਰਪੂਰ ਕਥਾ-ਵਸਤੂ ਬਣਾ ਦਿੱਤਾ ਹੈ। ਇਸਨੂੰ ਪੜ੍ਹ ਕੇ ਜਿਹੜਾ ਹੱਸਿਆ ਨਹੀਂ ਸੁਖ ਨਹੀਂ ਪਾ ਸਕਿਆ, ਉਹ ਜਾਂ ਤਾਂ ਜੋਗੀ ਹੈ ਅਤੇ ਜਾਂ ਪਸ਼ੂ।

ਡਾ. ਐਸ.ਐਲ.ਭੈਰੱਪਾ ਜੀ ਕੰਨੜ ਦੇ ਆਧੁਨਿਕ ਨਾਵਲਕਾਰਾਂ ਵਿਚੋਂ ਪ੍ਰਮੁਖ ਹਨ । 'ਵੰਸ਼ਬ੍ਰਿਕਸ਼' 'ਗ੍ਰਿਹਭੰਗ', 'ਦੂਰ ਸਰਿਦਰੂ' ਆਦਿ ਉਨ੍ਹਾਂ ਦੇ ਅਤਿਅੰਤ ਲੋਕਪ੍ਰਿਯ ਨਾਵਲ ਹਨ । 'ਨਾਈ ਨੇਰਲੁ' 'ਧਰਮਸ਼੍ਰੀ' ਆਦਿ ਨਾਵਲਾਂ ਵਿਚ ਬੌਧਿਕ ਜਤਨ ਸਫ਼ਲ ਹੋ ਸਕੇ ਹਨ । 'ਜਲਪਾਤ', 'ਦਾਟੁ', 'ਅਣਵੇਸ਼ਣੇ' ਇਨ੍ਹਾਂ ਦੇ ਹੋਰ ਚਰਚਾਯੋਗ ਨਾਵਲ ਹਨ ।

ਸ਼ਾਂਤੀਨਾਥ ਦੇਸਾਈ ਦੇ 'ਮੁਕਤੀ', ਅਨੰਤਮੂਰਤੀ ਜੀ ਦੇ 'ਸੰਸਕਾਰ' ਅਤੇ 'ਭਾਰਤੀਪੁਰ' ਯਸ਼ਵੰਤ ਚਿੱਤਾਲੀ ਜੀ ਦੇ'ਮੂਰੂਦਾਰੀ', ਲੰਕੇਸ਼ ਜੀ ਦੇ 'ਬਿਰੁਕੁ', ਗਿਰਿਜੀ ਦੇ 'ਗੀਤ ਸਥਿਤੀ' ਆਦਿ ਨਵੇਂ ਨਾਵਲਾਂ ਨੇ ਪਾਠਕਾਂ ਵਿਚ ਜਗਿਆਸਾ ਪੈਦਾ ਕੀਤੀ ਹੈ । ਇਧਰ ਕੁਝ ਸਮੇਂ ਤੋਂ ਕੰਨੜ ਨਾਵਲ ਦੇ ਪਾਠਕ ਮਹਿਸੂਸ ਕਰਨ ਲਗ ਪਏ ਹਨ ਕਿ ਨਵੀਆਂ ਰਚਨਾਵਾਂ ਵਿਚ ਸੰਰਚਨਾ ਜੁਗਤਾਂ ਆਦਿ ਵਧੇਰੇ ਪ੍ਰਧਾਨ ਹੋ ਰਹੀਆਂ ਹਨ ਅਤੇ ਕਥਾ-ਵਸਤੂ ਦੂਜੈਲਾ ਸਥਾਨ ਗ੍ਰਹਿਣ ਕਰ ਰਹੀ ਹੈ । ਇਸੇ ਲਈ ਇਨ੍ਹਾਂ ਪ੍ਰਯੋਗਾਂ ਵਿਚ ਤਬਦੀਲੀ ਦੀ ਆਸ ਕੀਤੀ ਜਾ ਰਹੀ ਹੈ ।

ਇਸਤਰੀ ਲੇਖਕਾਂ ਦਾ ਯੋਗਦਾਨ ਵੀ ਚਰਚਾਯੋਗ ਰਿਹਾ ਹੈ । 'ਤ੍ਰਿਵੇਣੀ', 'ਵਾਣੀ' ਐਮ. ਕੇ. ਇੰਦਰਾ, ਅਨੁਪਮਾ ਨਿਰੰਜਨ, ਐਚ. ਐਸ. ਪਾਰਵਤੀ, ਪ੍ਰੇਮਾ ਭੱਟ, ਗੀਤਾ ਕੁਲਕਰਣੀ, ਜੈਲਕਸ਼ਮੀ, ਨੀਲਾਦੇਵੀ, ਪੰਕਜਾ ਆਦਿ ਲੇਖਿਕਾਵਾਂ ਨੇ ਵੀ ਨਾਵਲ ਲਿਖੇ ਹਨ । ਘੱਟ ਉਮਰ ਵਿਚ ਹੀ 'ਤ੍ਰਿਵੇਣੀ' ਨੂੰ ਗੁਆ ਕੇ ਕੰਨੜ-ਸਾਹਿਤ ਨੇ ਹੰਝੂ ਵਗਾਏ ਹਨ । ਐਮ. ਕੇ. ਇੰਦਰਾ ਨੇ ਤੀਹ ਨਾਲੋਂ ਵੀ ਜ਼ਿਆਦਾ ਨਾਵਲਾਂ ਨਾਲ ਇਸ ਸਾਹਿਤਕ ਰੂਪਾਕਾਰ ਨੂੰ ਭਰਪੂਰ ਬਣਾਇਆ ਹੈ । ਇਨ੍ਹਾਂ ਦੇ 'ਸਦਾਨੰਦ', 'ਤੁੰਗਭਦਰੇ', 'ਗੇਂਜੇਪੂਜੇ' 'ਮੁਸੁਕੁ' ਆਦਿ ਨਾਵਲ ਘਰ ਘਰ ਵਿਚ ਮਕਬੂਲ ਹੋ ਚੁੱਕੇ ਹਨ ।

ਹੁਣ ਕੁਝ ਸਮੇਂ ਤੋਂ ਕੰਨੜ ਦੇ ਨਾਵਲੀ ਜਗਤ ਵਿਚ ਵਿਭਿੰਨ ਪ੍ਰਯੋਗ ਚਲ ਰਹੇ ਹਨ । ਕੇਵਲ ਪ੍ਰਤਿਮਾ, ਪ੍ਰਤੀਕ, ਸੰਰਚਨਾ, ਸ਼ੂਨਯ, ਅਨਾਥ ਬੁੱਧੀ ਅਨਾਥ ਭਾਵ, ਦਵੰਦਮਈ ਸੰਸਾਰ ਦੇ ਅੰਦਰ ਆਦਿ ਪਰਿਭਾਸ਼ਕ ਸ਼ਬਦਾਂ ਦੇ ਪ੍ਰਦਰਸ਼ਨ ਵਿਚ ਲੋਕ-ਸਮੂਹ ਨੂੰ ਇਹ ਸਮਝਣਾ ਔਖਾ ਪ੍ਰਤੀਤ ਹੋ ਰਿਹਾ ਹੈ ਕਿ ਅਸਲੀ ਕਲਾ ਕਿਥੇ ਹੈ ? ਕੰਨੜ ਸਾਹਿਤ ਦਾ ਲਾਭ ਤਾਂਹੀਉਂ ਹੋਵੇਗਾ ਜਦੋਂ ਗੁੱਟਬੰਦੀ ਦੀ ਪ੍ਰਵਿਰਤੀ ਖ਼ਤਮ ਹੋਵੇਗੀ ।

—ਜੀ. ਬੇਂਕਟਸੁਬੱਈਆ

# 1

ਸਾਡਾ ਪਿੰਡ ਮਲੇਨਾੜੂ (ਪਹਾੜੀ ਇਲਾਕੇ) ਦੇ ਆਂਚਲ ਵਿਚ ਵਸਿਆ ਹੋਇਆ ਹੈ। ਮੈਦਾਨਾਂ ਨਾਲੋਂ ਆਂਚਲ ਵਧੇਰੇ ਸੁੰਦਰ ਹੁੰਦੇ ਹਨ। ਉਹ ਨਾਂ ਤਾਂ ਪਹਾੜੀ ਇਲਾਕੇ ਵਰਗੇ ਸੂਰਜੀ ਕਿਰਨਾਂ ਤੋਂ ਸੱਖਣੇ ਹੁੰਦੇ ਹਨ ਅਤੇ ਨਾ ਹੀ ਮੁਹਲੇਧਾਰ ਮੀਂਹ ਵਾਲੇ। ਨਾ ਚਿੱਕੜ ਅਤੇ ਨਾ ਸਰੀਰ ਨੂੰ ਕਾਂਬਾ ਚਾੜ੍ਹਨ ਵਾਲੀਆਂ ਠੰਢੀਆਂ ਹਵਾਵਾਂ। ਉਥੇ ਨਾ ਤਾਂ ਮੈਦਾਨੀ ਇਲਾਕੇ ਵਰਗੀ ਕਰੜੀ ਧੁੱਪ ਹੁੰਦੀ ਹੈ ਅਤੇ ਨਾ ਅੱਗ ਵਾਂਗ ਭਖਦੀ ਧੂੜ। ਪਹਾੜੀ ਇਲਾਕੇ ਦਾ ਸਿਰਫ ਥੋੜ੍ਹਾ ਕੁ ਜਿੰਨਾ ਹਿੱਸਾ ਹੀ ਸਾਡੇ ਪਿੰਡ ਨਾਲ ਲਗਦਾ ਹੈ। ਗਰਮੀਆਂ ਦੀ ਕੜਕਦੀ ਧੁੱਪ ਦਾ ਸਿਰਫ ਪਰਛਾਵਾਂ ਹੀ ਇਸ ਆਂਚਲ ਨੂੰ ਛੂੰਹਦਾ ਹੈ। ਹਰ ਭਰੇ ਪੱਤਿਆਂ ਨਾਲ ਭਰੇ ਹੋਏ ਦਰੱਖ਼ਤਾਂ ਵਿਚ ਕਿਧਰੇ ਕੋਈ ਇਕ ਅੱਧ ਪੰਛੀ ਨਜ਼ਰੀਂ ਪੈਂਦਾ ਹੈ। ਸਾਡਾ ਪਿੰਡ ਚਾਰ ਚੁਫੇਰੇ ਉੱਗੇ ਦਰੱਖ਼ਤਾਂ ਦੇ ਵਿਚਕਾਰ ਉਵੇਂ ਹੀ ਵਸਿਆ ਹੋਇਆ ਹੈ ਜਿਵੇਂ ਹਰੇ ਭਰੇ ਪੱਤਿਆਂ ਨਾਲ ਭਰੇ ਦਰੱਖਤਾਂ ਵਿਚ ਕਿਧਰੇ ਕੋਈ ਪੰਛੀ ਗਾ ਰਿਹਾ ਹੋਵੇ ਜਾਂ ਪੱਤਿਆਂ ਦੇ ਓਹਲੇ ਕੋਈ ਫੁੱਲ ਖਿੜ ਕੇ ਆਪਣੀ ਸੁਗੰਧ ਖਿੰਡਾ ਰਿਹਾ ਹੋਵੇ। ਪਿੰਡੋਂ ਅੱਧ ਮੀਲ ਦੂਰ ਜਾ ਕੇ ਸਾਨੂੰ ਆਪ ਨੂੰ ਵੀ ਪਤਾ ਨਹੀਂ ਲਗਦਾ ਕਿ ਸਾਡਾ ਪਿੰਡ ਕਿਥੇ ਹੈ। ਤਦੇ ਉਹ ਦਰੱਖ਼ਤਾਂ ਵਿਚ ਛੁਪ ਜਾਂਦਾ ਹੈ। ਸਾਡੇ ਪਿੰਡ ਦੇ ਚੁਫੇਰੇ ਅਜਿਹੀਆਂ ਸੈਂਕੜੇ ਝਾੜੀਆਂ ਹਨ ਜਿਨ੍ਹਾਂ ਕਰਕੇ ਇਹ ਅੰਦਾਜ਼ਾ ਲਾਉਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਨ੍ਹਾਂ ਦੇ ਵਿਚਕਾਰ ਸਾਡਾ ਪਿੰਡ ਕਿਥੇ ਵਸਿਆ ਹੋਇਆ ਹੈ। ਪਰ ਘਰਾਂ ਵਿਚੋਂ ਨਿਕਲਣ ਵਾਲਾ ਧੂੰਆਂ ਜੋ ਹੈ, ਉਸ ਨਾਲ ਸਾਡੇ ਪਿੰਡ ਦਾ ਸੰਕੇਤ ਮਿਲ ਜਾਂਦਾ ਹੈ।

ਸਾਡਾ ਪਿੰਡ ਛੋਟਾ ਜਿਹਾ ਹੈ, ਪਰ ਉਸ ਵਿਚ ਹਰ ਤਰ੍ਹਾਂ ਦੀ ਕੁਦਰਤੀ ਖ਼ੂਬਸੂਰਤੀ ਲੁੱਕੀ ਹੋਈ ਹੈ। ਪਿੰਡ ਦੇ ਸਾਹਮਣੇ ਵਗਦੀ ਹੋਈ ਹੇਮਵਤੀ ਨਦੀ, ਉਸਦੇ ਕੰਢੇ ਉੱਤੇ ਦੂਰ ਦੂਰ ਤਕ ਉੱਗੀਆਂ ਨਿੱਕੀਆਂ ਨਿੱਕੀਆਂ ਝਾੜੀਆਂ, ਕਈ ਪਾਸੀਂ ਨਜ਼ਰ ਔਣ ਵਾਲੇ ਖੇਤ, ਬੰਨ੍ਹ, ਨਦੀ ਤੋਂ ਫਰਲਾਂਗ ਕੁ ਭਰ ਦੂਰ ਕਿਲੇ ਦੇ ਪੈਰਾਂ ਵਿਚ ਵਗਦੀ ਸੁਅੱਛ ਪਾਣੀ ਦੀ ਨਹਿਰ, ਨਹਿਰ ਅਤੇ ਨਦੀ ਦੇ ਵਿਚਕਾਰ ਹਰੇ ਕਪੜੇ ਵਾਂਗ ਵਿਛਿਆ ਹੋਇਆ ਰਹੀਆਂ ਫ਼ਸਲਾਂ ਦਾ ਖੇਤ, ਨਹਿਰ ਦੇ ਇਕ ਪਾਸੇ ਪੇਟੇ (ਪਿੰਡ ਦਾ ਰੌਣਕ ਵਾਲਾ ਇਲਾਕਾ) ਅਤੇ ਦੂਸਰੇ ਪਾਸੇ ਕਿਲਾ, ਪਿੰਡ ਦੇ ਮੰਦਰ ਦੇ ਸਾਹਮਣੇ

ਸੁਅੱਛ ਪਾਣੀ ਦਾ ਤਲਾਅ, ਤਲਾਅ ਦੇ ਸਾਹਮਣੇ ਰੰਗ ਬਰੰਗੇ ਫੁੱਲਾਂ ਨਾਲ ਭਰਿਆ 'ਸ਼ਿੰਗਾਰ ਬਾਗ਼', ਪਿੰਡ ਦੇ ਪੂਰਬ ਅਤੇ ਪੱਛਮ ਵਲ ਉਪਰ ਉੱਠੇ ਨਜ਼ਰ ਆਉਣ ਵਾਲੇ ਬਗ਼ੀਚੇ, ਪਿੰਡ ਦੇ ਚਾਰ-ਚੁਫੇਰੀਂ ਉੱਗੇ ਵਣ, ਟਿੱਲੇ, ਪਰਬਤ—ਇਨ੍ਹਾਂ ਸਾਰਿਆਂ ਨੂੰ ਦੇਖ ਕੇ ਅਸਾਂ ਲੋਕਾਂ ਨੇ ਅਤੇ ਹੋਰ ਕਈ ਮਿੱਤਰਾਂ ਨੇ ਇਹ ਸਮਝਿਆ ਹੈ ਕਿ ਸਾਡੇ ਪਿੰਡ ਉੱਤੇ ਕੁਦਰਤ ਦੇਵੀ ਦੀ ਅਪਾਰ ਕਿਰਪਾ ਹੈ।

ਸਵੇਰ ਹੁੰਦਿਆਂ ਹੀ ਪਿੰਡ ਵਿਚ ਸਭ ਤੋਂ ਪਹਿਲਾਂ ਨਰਸਿੰਘਚਾਰੀਆ ਜੀ ਉਠਦੇ ਹਨ। ਦਰਵਾਜ਼ੇ 'ਤੇ ਬੈਠ ਕੇ ਨਸਵਾਰ ਬਣਾਉਣ ਲਗ ਪੈਂਦੇ ਹਨ। ਤਦੋਂ ਇਸ ਕੰਮ ਤੋਂ ਅੱਕੇ ਹੋਏ ਚਾਰ ਛੇ ਆਲਸੀ ਬੰਦੇ ਮੂੰਹ ਸਿਰ ਲਪੇਟੀ ਪਏ ਰਹਿੰਦੇ ਹਨ। ਨਰਸਿੰਘਚਾਰੀਆ ਜੀ ਸਾਨੂੰ ਸਾਰਿਆਂ ਨੂੰ 'ਕੁੰਭਕਰਣ ਦੀ ਔਲਾਦ' ਆਖਦੇ ਹਨ। ਜਦੋਂ ਉਹ ਬਿਸਤਰਿਉਂ ਉਠ ਕੇ ਬੈਠੇ ਹੋਏ ਦਿਖਾਈ ਦਿੰਦੇ ਤਾਂ ਉਨ੍ਹਾਂ ਤੋਂ ਪੁੱਛਦੇ— "ਉਠ ਗਏ ਜੀ ?" ਤਾਂ ਕਈ ਵਾਰ ਕਹਿ ਦਿੰਦੇ—"ਭੂਤ ਵਾਂਗ ਬੈਠਾ ਹਾਂ। ਦਿਸਦਾ ਨਹੀਂ ?"

ਸਾਡੇ ਪਿੰਡ ਵਿਚ ਆਮ ਤੌਰ ਤੇ ਕੋਈ ਵੀ ਦੇਰ ਤਕ ਨਹੀਂ ਸੌਂਦਾ। ਇਹ ਸਾਡੀਆਂ ਸੁਆਣੀਆਂ ਦੀ ਕਿਰਪਾ ਕਰਕੇ ਹੈ। ਉਹ ਪੰਜ ਵਜੇ ਉਠ ਪੈਂਦੀਆਂ ਹਨ। ਅੰਗੀਠੀ ਜਲਾ ਕੇ ਪਾਣੀ ਗਰਮ ਕਰਦੀਆਂ ਹਨ। ਫੇਰ ਕਾਫੀ ਬਣਾਉਂਦੀਆਂ ਹਨ, ਡੋਸਾ ਬਣਾਉਣ ਦੇ ਖੜਾਕ ਨਾਲ ਅਸੀਂ ਅੱਧਾ ਘੰਟਾ ਹੋਰ ਸੁੱਤੇ ਰਹਿਣ ਦੀ ਇੱਛਾ ਰਖਦੇ ਹੋਏ ਵੀ ਉੱਠ ਪੈਂਦੇ ਹਾਂ ਅਤੇ ਨਹਾ ਧੋ ਕੇ ਨਾਸ਼ਤੇ ਲਈ ਬੈਠ ਜਾਂਦੇ ਹਾਂ। ਨਾਸ਼ਤੇ ਦੇ ਮਗਰੋਂ ਔਰਤਾਂ ਜੂਠੇ ਭਾਂਡੇ ਲੈ ਕੇ ਇਕ ਦੂਸਰੀ ਨੂੰ ਆਵਾਜ਼ਾਂ ਮਾਰਦੀਆਂ ਨਦੀ ਵਲ ਚਲੀਆਂ ਜਾਂਦੀਆਂ ਹਨ। ਉਥੇ ਇਨ੍ਹਾਂ ਦਾ ਹੀ ਰਾਜ ਹੁੰਦਾ ਹੈ। ਉਥੇ ਇਹ ਕਿੰਨੀਆਂ ਆਜ਼ਾਦ ਹੁੰਦੀਆਂ ਹਨ। ਇਉਂ ਖੁਲ੍ਹ ਕੇ ਹੱਸਦੀਆਂ ਨੇ ਜਿਵੇਂ ਨਦੀ ਦੀਆਂ ਲਹਿਰਾਂ ਨੱਚ ਉੱਠੀਆਂ ਹੋਣ। ਆਪਣੇ ਪਿੰਡੇ ਨੂੰ ਹੇਮਵਤੀ ਦੇ ਸੀਤਲ ਪਾਣੀ ਵਿਚ ਡੁਬੋ ਕੇ ਉਹ ਕਿੰਨੀਆਂ ਖੁਸ਼ ਹੁੰਦੀਆਂ ਹਨ, ਇਹ ਬਿਆਨ ਤੋਂ ਬਾਹਰੀ ਗੱਲ ਹੈ।

ਜਿਸ ਦਿਨ ਜ਼ੋਰਦਾਰ ਮੀਂਹ ਪੈ ਰਿਹਾ ਹੋਵੇ, ਉਸ ਦਿਨ ਸਾਰੀਆਂ ਨਦੀ ਵਿਚ ਨਹਾਉਣ ਨਹੀਂ ਜਾਂਦੀਆਂ। ਪਰ ਪੰਜ-ਛੇ ਵਿਧਵਾਵਾਂ ਤਾਂ ਮੂਹਲੇਧਾਰ ਮੀਂਹ ਵਿਚ ਵੀ ਜਾਂਦੀਆਂ ਹਨ। ਮੈਨੂੰ ਤਾਂ ਇਉਂ ਲਗਦਾ ਹੈ ਜਿਵੇਂ ਉਹ ਜਨਮ ਤੋਂ ਲੈ ਕੇ ਹੁਣ ਤਕ ਇਸ਼ਨਾਨ ਕੀਤੇ ਬਿਨਾ ਨਹੀਂ ਰਹੀਆਂ ਹੋਣਗੀਆਂ।

ਸਾਡੇ ਪਿੰਡ ਦੇ ਬ੍ਰਾਹਮਣ, ਸੂਦਰ, ਮੁਸਲਮਾਨ, ਸਾਰੇ ਹੀ ਪਹਿਲੇ ਹੱਲੇ ਦੇ ਸੂਰਬੀਰ (ਆਰੰਭ ਸੂਰ) ਹਨ। ਸਾਰੇ ਹੀ ਕਿਵੇਂ ਨਾ ਕਿਵੇਂ ਇੰਨੀ ਕੁ ਫ਼ਸਲ ਜ਼ਰੂਰ ਉਗਾ ਲੈਂਦੇ ਹਨ ਜਿਸ ਨਾਲ ਸਾਲ ਭਰ ਦਾ ਗੁਜ਼ਾਰਾ ਹੋ ਜਾਵੇ ਅਤੇ ਨੌਰਾਤਿਆਂ, ਵਰ੍ਹੇ ਦਿਨਾਂ, ਮੁਹੱਰਮ ਵਰਗੇ ਤਿਉਹਾਰਾਂ ਨੂੰ ਖ਼ੁਸ਼ੀ ਨਾਲ ਮਨਾ ਸਕਦੇ ਹਨ। ਸ਼ਾਲ ਸਾਬੀ ਦਾ ਆਰੰਭ ਤਾਂ ਰੱਬ ਹੀ ਜਾਣਦਾ ਹੈ।

ਇਸ ਦਾ ਸ਼ਾਲ ਸਾਬੀ ਨਾਮ ਪੈਣ ਦਾ ਵੀ ਇਕ ਕਾਰਣ ਹੈ। ਗਰਮੀ ਹੋਵੇ,

ਮੀਂਹ ਹੋਵੇ ਉਹ ਸ਼ਾਲ ਲਪੇਟੀ ਰਖਦਾ ਹੈ। ਚਾਹੇ ਦਿਨ ਹੋਵੇ ਚਾਹੇ ਰਾਤ, ਖੇਤਾਂ ਵਿਚ ਜਾਣਾ ਹੋਵੇ ਜਾਂ ਦੂਸਰੇ ਪਿੰਡ ਨਮਾਜ਼ ਪੜ੍ਹਨੀ ਹੋਵੇ ਜਾਂ ਕਚਹਿਰੀ ਜਾਣਾ ਹੋਵੇ—ਕਹਿਣ ਦਾ ਮਤਲਬ ਹੈ ਕਿ ਕਦੇ ਵੀ ਉਹ ਸ਼ਾਲ ਲੈਣਾ ਨਹੀਂ ਭੁਲਦਾ। ਇਸੇ ਕਰਕੇ ਹੀ ਮੁੰਡੇ ਉਸਨੂੰ 'ਸ਼ਾਲ ਸਾਬੀ' ਆਖ ਕੇ ਚਿੜਾਉਂਦੇ ਹਨ। ਨਦੀ ਦੇ ਰਸਤੇ ਵਿਚ ਸ਼ਾਲ ਸਾਬੀ ਘਰ ਦੇ ਦਰਵਾਜ਼ੇ 'ਤੇ ਬੈਠਾ ਹੋਇਆ ਬੱਚਿਆਂ ਤੇ ਮਜ਼ਦੂਰਾਂ ਨੂੰ ਪਤਾ ਨਹੀਂ ਕਿੰਨੀਆਂ ਕੁ ਗਾਲ੍ਹਾਂ ਕੱਢਦਾ ਹੈ। ਪਰ ਉਹ ਵੀ ਸਾਲ ਭਰ ਖਾਣ ਲਈ ਤੇ ਮੁਹੱਰਮ ਦੇ ਮੌਕੇ ਤੇ ਜ਼ਰੀਦਾਰ ਕਪੜੇ ਸੰਵਾਉਣ ਲਈ ਗੁਜ਼ਾਰੇ ਜੋਗਾ ਅੰਨ ਉਗਾ ਹੀ ਲੈਂਦਾ ਹੈ।

ਸਵੇਰੇ ਸਵੇਰੇ ਆਪਣੇ ਘੜੇ ਵਰਗੇ ਢਿੱਡ ਤੇ ਢਿਲਕਵੀਂ ਜਿਹੀ ਧੋਤੀ ਬੰਨ੍ਹੀਂ ਕੰਨ ਵਿਚ ਅੰਬ ਦਾ ਪੱਤਾ ਟੰਗੀ ਅਤੇ ਜਨੇਊ ਲਪੇਟੀ ਨਦੀ ਕੰਢੇ ਜਾਣ ਵਾਲੇ ਸਾਸਤਰੀ ਜੀ ਮਿਲਦੇ ਹਨ। ਪਿੰਡ ਦੇ ਸਾਹਮਣੇ ਵਾਲੀ ਚੌਂਕੀ ਤੇ ਪਟਵਾਰੀ ਜੀ ਨੂੰ ਟੀਪੂ ਸੁਲਤਾਨ ਦੇ ਜ਼ਮਾਨੇ ਦੀ ਕਵਿਤਾ ਸੁਣਾਉਂਦੇ ਵਿਚਕਾਰਿਉਂ ਹੱਸਦੇ ਹੋਏ ਬੋਰੇਗੌੜ ਜੀ ਮਿਲਦੇ ਹਨ। ਕਿਸਾਨ ਬਲਦਾਂ ਦੇ ਨਾਲ ਮੋਢੇ ਉੱਤੇ ਹਲ ਚੁੱਕੀ ਹੌਲੀ ਹੌਲੀ ਗਾਉਂਦੇ ਖੇਤਾਂ ਵਲ ਜਾਂਦੇ ਮਿਲਣਗੇ। ਸਾਡੇ ਘਰ ਦੇ ਪਿਛਲੇ ਪਾਸੇ ਖੂਹ ਦੀ ਮਣ ਉੱਤੇ ਖੜੇ ਹੋ ਕੇ ਜੇ ਸੂਦਰਾਂ ਦੇ ਮੁਹੱਲੇ ਵਲ ਦੇਖੀਏ ਤਾਂ ਤਾਜ਼ਾ ਤਾਜ਼ਾ ਮੂੰਹ-ਹੱਥ ਧੋ ਕੇ ਰੰਗੇਗੌੜ ਸੂਰਜ ਨੂੰ ਨਮਸਕਾਰ ਕਰਦਾ ਮਿਲੇਗਾ। ਘਰ ਵਿਚ ਉਸਦੀ ਪਤਨੀ ਚਰਖਾ ਚਲਾਉਂਦੀ ਜਾਂ ਕਪੜੇ ਸੀਉਂਦੀ ਮਿਲੇਗੀ। ਮੈਲੇ ਕਪੜੇ ਪਾਈ ਪੁਜਾਰੀ ਮੰਦਰ ਦੀ ਘੰਟੀ ਵਜਾਉਂਦਾ ਦਿਖਾਈ ਦੇਵੇਗਾ। ਅਸੀਂ ਹਾਲੇ ਉੱਠ ਕੇ ਦਰਵਾਜ਼ੇ ਤੇ ਖੜੇ ਅੱਖਾਂ ਹੀ ਮਲਦੇ ਹੁੰਦੇ ਹਾਂ ਕਿ ਮੇਰੇ ਜੀਜਾ ਜੀ ਨਦੀ ਵਿਚ ਨਹਾ ਕੇ 'ਗੋਬਿੰਦੇਤਿ ਸਦਾ ਧਿਆਨ ਗੋਬਿੰਦੇਤਿ ਸਦਾ ਜਪੰ' ਉਚਾਰਦੇ ਹੋਏ ਤਾਂਬੇ ਦੇ ਮੋਟੇ ਗੜਵੇ ਵਿਚ ਪਾਣੀ ਭਰ ਕੇ ਘਰ ਪਰਤਦੇ ਹਨ। ਕਿਸਾਨ ਹਲ ਲੈ ਕੇ ਖੇਤਾਂ ਵਿਚ ਪਹੁੰਚਦੇ ਹਨ ਤਾਂ ਇਧਰ ਉਨ੍ਹਾਂ ਦੀਆਂ ਔਰਤਾਂ ਟੋਕਰੀ ਵਿਚ ਕੂੜਾ ਭਰਕੇ ਖੇਤਾ ਦੇ ਟੋਇਆਂ ਵਿਚ ਸੁੱਟ ਜਾਂਦੀਆਂ ਹਨ। ਕੁਝ ਔਰਤਾਂ ਤਾਂ ਨਦੀ ਤੇ ਜਾ ਕੇ ਹੱਥ ਵਿਚ ਪਾਏ ਕੰਗਣਾਂ ਦੀ ਛਣਕਾਰ ਨਾਲ ਘੜੇ ਚੁੱਕ ਕੇ ਪਾਣੀ ਭਰ ਕੇ ਘਰ ਪਰਤਦੀਆਂ ਹਨ। ਕਿਸਾਨਾਂ ਦੇ ਮੁੰਡੇ ਗਾਈਆਂ ਚਰਾਉਣ ਲਈ ਨਦੀ ਦੇ ਪਰਲੇ ਪਾਰ ਟਿੱਲੇ ਦੇ ਸਿਖਰ ਤੇ ਲੈ ਜਾਂਦੇ ਹਨ। ਤੁਰਦੇ ਤੁਰਦੇ ਮੁੰਡੇ ਗਾਊਆਂ ਦੇ ਗਲੀਂ ਬੱਧੀਆਂ ਘੰਟੀਆਂ ਦੀ ਸੁਰ ਰਲਾ ਕੇ ਗਾਉਂਦੇ ਜਾਂਦੇ ਹਨ।

ਤਿਰੁਮਲੰਮਾ ਤਾਂ ਸਵੇਰੇ ਛੇ ਵਜੇ ਤੋਂ ਪਹਿਲਾਂ ਹੀ ਪਿੰਡ ਦਾ ਇਕ ਗੇੜਾ ਲਾ ਆਉਂਦੀ ਹੈ। ਪਿੰਡ ਦੀ ਕੋਈ ਖ਼ਬਰ ਐਸੀ ਨਹੀਂ ਜੋ ਉਹ ਨਾ ਜਾਣਦੀ ਹੋਵੇ। ਮੁੰਡੇ ਉਸਨੂੰ ਸਾਡੇ ਪਿੰਡ ਦੀ ਰੂਟਰ ਏਜੰਸੀ ਆਖਦੇ ਹਨ। ਤਿਰੁਮਲਮਾ ਸਾਰਿਆਂ ਦੇ ਕੰਮ ਵਿਚ ਸਹਾਇਤਾ ਦੇਣ ਵਾਲੀ ਔਰਤ ਹੈ। ਹਰ ਇਕ ਦੀ ਮੁਸੀਬਤ ਵਿਚ 'ਹਾਏ ਬੇਚਾਰਾ' ਕਹਿਣ ਵਾਲੀ ਹੈ। ਰਾਤ ਨੂੰ ਵੀ ਉਹ ਪਿੰਡ ਦੀ ਕੋਈ ਖ਼ਬਰ ਐਸੀ ਨਹੀਂ ਜੋ ਉਹ ਨਾ ਜਾਣਦੀ ਹੋਵੇ। ਮੁੰਡੇ ਉਸਨੂੰ ਸਾਡੇ ਪਿੰਡ ਦੀ 'ਰੂਟਰ ਏਜੰਸੀ' ਆਖਦੇ

ਹਨ । ਰਾਤ ਨੂੰ ਵੀ ਉਹ ਪਿੰਡ ਦਾ ਇਕ ਗੇੜਾ ਲਾਉਂਦੀ ਹੈ । ਭਾਵੇਂ ਚਾਂਦਨੀ ਰਾਤ ਹੋਵੇ ਭਾਵੇਂ ਘੁੱਪ ਹਨੇਰਾ ਉਹ ਮਿੱਟੀ ਦੇ ਤੇਲ ਦਾ ਚਿਮਨੀ ਵਾਲਾ ਦੀਵਾ ਆਪਣੇ ਪੱਲੇ ਨਾਲ ਕੱਜੀ ਗੇੜਾ ਲਾਉਂਦੀ ਹੈ । ਉਸਦੇ ਹੱਥਾਂ ਵਿਚਲੀ ਇਹ ਚਿਮਨੀ ਤੂਫ਼ਾਨ ਵਿਚ ਵੀ ਨਹੀਂ ਬੁਝ ਸਕਦੀ ।

ਹੋਸਬੀ ਦੇ ਘਰ ਥੋੜ੍ਹੀ ਜਿਹੀ ਅੱਗ ਲੈਣ ਲਈ ਤਿੰਮੀ ਆਉਂਦੀ ਹੈ ਤਾਂ ਉਹ ਦਰਵਾਜ਼ੇ ਅੱਗੇ ਬੈਠੀ ਮਿਲਦੀ ਹੈ । ਹੋਸਬੀ ਨੂੰ ਇਸ ਗੱਲ ਦਾ ਮਾਣ ਹੈ ਕਿ ਉਹ ਤਿਮੀ ਨੂੰ ਅੱਗ ਦੇ ਸਕਣ ਦੀ ਹੈਸੀਅਤ ਤਾਂ ਰਖਦੀ ਹੈ । ਹੋਸਬੀ ਦੀ ਧੀ ਚੇਨੀ ਵਿਆਉਣ ਯੋਗ ਹੋ ਚੁੱਕੀ ਹੈ । ਉਹ ਸਿਹਤਮੰਦ ਤੇ ਸੋਹਣੀ ਹੈ । ਇਕ ਦਿਨ ਜਦੋਂ ਤਿਮੀ ਆਈ ਤਾਂ ਉਹ ਅੰਗੀਠੀ ਵਿਚ ਸੁੱਕੀਆਂ ਟਾਹਣੀਆਂ,ਪੱਤੇ ਵਗੈਰਾ ਪਾ ਰਹੀ ਸੀ । ਤਿਮੀ ਦੀ ਬਹੁਤ ਇੱਛਾ ਸੀ ਕਿ ਚੇਨੀ ਨਾਲ ਉਸਦੇ ਪੁੱਤਰ ਨਿੰਗਾ ਦਾ ਵਿਆਹ ਹੋ ਜਾਵੇ । ਪਰ ਉਸਨੂੰ ਤੌਖਲਾ ਹੈ ਕਿ ਹੋਸਬੀ ਉਸ ਵਾਸਤੇ ਰਾਜ਼ੀ ਨਹੀਂ ਹੋਵੇਗੀ । ਤਿਮੀ ਹਰ ਰੋਜ਼ ਅੱਗ ਲੈਣ ਆਉਂਦੀ ਤਾ ਏਧਰ ਉਧਰ ਦੀਆਂ ਗੱਲਾਂ ਕਰਨ ਤੋਂ ਬਾਅਦ ਚੇਨੀ ਦੇ ਵਿਆਹ ਦੀ ਗੱਲ ਛੇੜ ਦਿੰਦੀ ਹੈ । ਚੇਂਨੀ ਕੂੜਾ ਕਚਰਾ ਲੈ ਕੇ ਖੇਤਾਂ ਵਲ ਜਾਂਦੀ ਤਾਂ ਨਿੰਗਾ ਵੀ ਉਸਦੇ ਨਾਲ ਤੁਰ ਪੈਂਦਾ । ਉਸਦੇ ਮਨ੍ਹਾਂ ਕਰਨ ਤੇ ਵੀ ਉਹ ਉਸਦੇ ਹੱਥੋਂ ਪਾਨ ਸੁਪਾਰੀ ਤੇ ਤੰਬਾਕੂ ਜ਼ਬਰਦਸਤੀ ਖੋਹ ਲੈਂਦਾ ਫੇਰ ਕੁੱਤੇ ਨੂੰ 'ਛੂਹ ਛੂਹ' ਕਰਕੇ ਉਸ ਵਲ ਛੱਡਦਾ । ਉਹ ਡਰ ਕੇ ਕਹਿੰਦੀ ਕਿ ਕੁੱਤੇ ਨੂੰ ਵਾਪਸ ਬੁਲਾ ਲਵੇ ਤਾਂ ਉਹ ਪੁੱਛਦਾ "ਮੇਰੇ ਨਾਲ ਵਿਆਹ ਕਰੇਂਗੀ ?" ਅਤੇ ਉਸ ਤੋਂ 'ਹਾਂ' ਕਹਾ ਕੇ ਕੁੱਤਾ ਵਾਪਸ ਬੁਲਾ ਲੈਂਦਾ ।

ਕਿਸਾਨਾਂ ਦੇ ਘਰਾਂ ਦੀਆਂ ਛੱਤਾਂ ਤੋਂ ਲਕੜੀ ਦਾ ਧੂੰਆਂ ਉਠਦਾ ਹੈ ਅਤੇ ਬ੍ਰਾਹਮਣਾਂ ਦੇ ਘਰਾਂ ਤੋਂ ਕੱਖ ਕਾਨਿਆਂ ਦੇ ਜਲਣ ਦੀ ਗੰਧ ਆਉਂਦੀ ਹੈ ।

ਸਾਡੇ ਪਿੰਡ ਦੇ ਲੋਕ ਹਰ ਰੋਜ਼ ਇਕੋ ਜਿਹਾ ਜੀਵਨ ਬਿਤਾਉਂਦੇ ਅੱਕ ਜਾਂਦੇ ਹਨ । ਇਸ ਅਕੇਵੇਂ ਨੂੰ ਦੂਰ ਕਰਨ ਦੇ ਵਸੀਲਿਆਂ ਵਿਚ ਸਾਡੇ ਪਿੰਡ ਦੀ ਇਕ ਬੱਸ ਹੈ । ਇਥੇ ਬੱਸ ਇਕ ਘੜੀ ਦਾ ਕੰਮ ਵੀ ਕਰਦੀ ਹੈ । ਇਹ ਸਾਡੇ ਪਿੰਡ ਵਿਚ ਤਿੰਨ ਵਾਰ ਆਉਂਦੀ ਹੈ । ਪਹਿਲੀ ਵਾਰ ਸਵੇਰੇ ਅੱਠ ਵਜੇ । ਇਹ ਇਸ਼ਾਰਾ ਹੁੰਦਾ ਹੈ ਕਿ ਹੁਣ ਇਸਤ੍ਰੀਆਂ ਨੂੰ ਭਾਂਡੇ ਅਤੇ ਕਪੜੇ ਧੋਣ ਨਦੀ ਵਲ ਤੁਰ ਪੈਣਾ ਚਾਹੀਦਾ ਹੈ। ਦੂਸਰੀ ਵਾਰ ਬੱਸ ਦੁਪਹਿਰ ਦੇ ਇਕ ਵਜੇ ਆਉਂਦੀ ਹੈ । ਇਹ ਸਾਰਿਆਂ ਦੇ ਖਾਣ ਦਾ ਵੇਲਾ ਹੁੰਦਾ ਹੈ । ਦੁਪਹਿਰ ਦੀ ਬੱਸ ਆਉਂਦੇ ਹੀ 'ਬੱਸ ਆ ਗਈ ਹੁਣ ਆਦਮੀ ਖਾਣੇ ਲਈ ਆਉਂਦੇ ਹੋਣਗੇ' ਕਹਿੰਦੀਆਂ ਹੋਈਆਂ ਔਰਤਾਂ ਆਪਣੇ ਆਪਣੇ ਘਰਾਂ ਵਲ ਭੱਜ ਪੈਂਦੀਆਂ ਹਨ । ਤੀਸਰੀ ਵਾਰ ਬੱਸ ਸ਼ਾਮ ਦੇ ਤਕਰੀਬਨ ਛੇ ਵਜੇ ਆਉਂਦੀ ਹੈ । ਇਹ ਸਮਾਂ ਜੋੜੀਦਾਰ (ਦੋ ਪਿੰਡਾਂ ਦੀ ਜਾਗੀਰ ਵਾਲਾ)ਦੇ ਘਰ ਦੇ ਵਿਹੜੇ ਵਿਚ ਪੱਤਲਾਂ ਬੁਣਾਉਂਦੀਆਂ, ਗੀਤ ਗੁਣ-ਗੁਣਾਉਂਦੀਆਂ ਔਰਤਾਂ ਨੂੰ ਆਪੋ ਆਪਣੇ ਘਰ ਪਰਤਣ

ਦੀ ਸੂਚਨਾ ਦਿੰਦਾ ਹੈ। ਪੁਜਾਰੀ ਪੂਜਾ ਲਈ ਮੰਦਰ ਜਾਂਦਾ ਹੈ। ਮੁੰਡੇ ਕੁੜੀਆਂ ਟਿੱਲਿਆਂ ਮੈਦਾਨਾਂ ਵਿਚ ਚਰਦੀਆਂ ਗਊਆਂ, ਬੱਕਰੀਆਂ ਨੂੰ ਆਪੋ ਆਪਣੇ ਘਰ ਵਲ ਮੋੜ ਲੈਂਦੇ ਹਨ।

ਬੱਸ ਸਾਡੇ ਪਿੰਡ ਵਿਚ ਘੁੰਮਦੀ ਹੈ ਇਸ ਨੂੰ ਦੇਖ ਕੇ ਸਾਰਿਆਂ ਨੂੰ ਖ਼ੁਸ਼ੀ ਮਿਲਦੀ ਹੈ। ਖਾਣਾ ਪਕਾਉਂਦੀਆਂ ਔਰਤਾਂ ਬੱਸ ਦੀ ਆਵਾਜ਼ ਸੁਣਦੇ ਸਾਰ ਸਾਰਾ ਕੰਮ ਵਿਚੇ ਛੱਡ ਕੇ ਝਟ ਬਾਹਰ ਆ ਜਾਂਦੀਆਂ ਹਨ ਅਤੇ ਕੁਝ ਚਿਰ ਲਈ ਉਥੇ ਹੀ ਖੜੀਆਂ ਹੋ ਜਾਂਦੀਆਂ ਹਨ। ਬੱਸ ਦਿਖਾਉਣ ਤੇ ਬੱਚੇ ਰੋਣਾ ਬੰਦ ਕਰ ਦਿੰਦੇ ਹਨ। ਭਾਗਵਤ ਪੁਰਾਨ ਨੂੰ ਪੜ੍ਹਨ ਵਿਚ ਰੁਝੇ ਸ਼ਾਸਤਰੀ ਜੀ ਵੀ ਆਪਣੇ ਘਰ ਦੇ ਸਾਹਮਣੇ ਬੱਸ ਦੇ ਗੁਜ਼ਰਨ ਸਮੇਂ ਪੜ੍ਹਨਾ ਭੁੱਲ ਕੇ ਦੇਖਣ ਲਈ ਖਲੋ ਜਾਂਦੇ ਹਨ। ਤੇਲੀ ਬੇਟੱਯਾ ਕੋਹਲੂ ਨਾਲ ਬੱਝੇ ਬਲਦ ਨੂੰ ਹੱਕਣਾ ਭੁੱਲ ਜਾਂਦਾ ਹੈ। ਜੁਲਾਹਾ ਹਨੁੰਮ ਸੇਟੀ ਹੱਥੀਆਂ ਚਲਾਉਣਾ ਭੁੱਲ ਕੇ ਬੱਸ ਦੀ ਧੂੜ ਦੇਖਣ ਬੈਠ ਜਾਂਦਾ ਹੈ। ਲੁਹਾਰ ਸਿੱਧਾਚਾਰੀ ਤਪਦੇ ਲੋਹੇ ਤੇ ਸੱਟ ਮਾਰਨਾ ਛੱਡ ਕੇ ਦੁਕਾਨ ਵਿਚ ਫੈਲੇ ਧੂੰਏ ਦੇ ਪਰਲੇ ਪਾਰ ਬੱਸ ਨੂੰ ਦੇਖਣ ਦੀ ਕੋਸ਼ਿਸ਼ ਵਿਚ ਲੋਹਾ ਠੰਡਾ ਕਰ ਬੈਠਦਾ ਹੈ। ਬੱਸ ਦੇਖਣ ਵਰਗੇ ਕਾਰਜ ਲਈ ਸਾਡੇ ਪਿੰਡ ਦੇ ਅਨੇਕਾਂ ਆਲਸੀ ਲੋਕ ਗਲੀਆਂ ਵਿਚ ਇਕੱਠੇ ਹੋ ਜਾਂਦੇ ਹਨ।

ਸਾਡੇ ਪਿੰਡ ਵਿਚ ਬੱਸ ਦੇ ਹਰਮਨਪਿਆਰਾ ਹੋਣ ਦਾ ਇਕ ਕਾਰਣ ਹੋਰ ਹੈ। ਇਸ ਤੋਂ ਪਹਿਲਾਂ ਵਾਲੇ ਬੱਸ ਡਰਾਈਵਰ ਅਤੇ ਸਾਡੇ ਪਿੰਡ ਦੀਆਂ ਔਰਤਾਂ ਵਿਚਕਾਰ ਝਗੜਾ ਹੋ ਗਿਆ ਸੀ ਅਤੇ ਫਿਰ ਦੁੱਖ ਵੀ ਹੋਇਆ। ਕਿਉਂਕਿ ਉਹ ਅਜਿਹਾ ਹੀ ਸੀ। ਪਿੰਡ ਦੇ ਰਥ-ਉਤਸਵ ਤੋਂ ਚਾਰ ਦਿਨ ਪਹਿਲਾਂ ਹੀ ਔਰਤਾਂ ਨੇ ਘਰਾਂ ਦੀ ਸਫਾਈ ਕਰਕੇ ਸਫ਼ੇਦੀ ਕਰਾਈ ਸੀ। ਦੂਸਰੇ ਦਿਨ ਜ਼ੋਰ ਦਾ ਮੀਂਹ ਪੈਣ ਕਰਕੇ ਸੜਕਾਂ ਚਿੱਕੜ ਨਾਲ ਭਰ ਗਈਆਂ ਸਨ। ਬੱਸ ਆਪਣੇ ਸਮੇਂ ਸਿਰ ਪਿੰਡ ਵਿਚ ਦਾਖਲ ਹੋਈ। ਸੜਕ ਉੱਤੇ ਆਉਂਦਿਆਂ ਹੀ ਦੋਹਾਂ ਪਾਸਿਆਂ ਦੇ ਘਰਾਂ ਦੀਆਂ ਕੰਧਾਂ ਉੱਤੇ ਚਿੱਕੜ ਦੇ ਛਿੱਟੇ ਪੈ ਗਏ। ਇਸ ਉੱਤੇ ਔਰਤਾਂ ਨੂੰ ਬਹੁਤ ਗੁੱਸਾ ਚੜ੍ਹ ਗਿਆ। ਪਰ ਇਹ ਔਰਤਾਂ ਬ੍ਰਾਹਮਣ ਪਰਿਵਾਰ ਦੀਆਂ ਸਨ, ਇਸ ਲਈ ਚੁੱਪ ਕਰ ਗਈਆਂ। ਬਾਜ਼ਾਰ ਵਿਚ ਜਦੋਂ ਕਿਸਾਨਾਂ ਦੇ ਘਰਾਂ ਦੀਆਂ ਕੰਧਾਂ ਦਾ ਵੀ ਇਹੋ ਹਾਲ ਹੋਇਆ ਤਾਂ ਉਨ੍ਹਾਂ ਦੀਆਂ ਔਰਤਾਂ ਨੇ ਗੁੱਸੇ ਵਿਚ ਆ ਕੇ ਡਰਾਈਵਰ ਦੇ ਸਿਰ ਤੇ ਕੂੜੇ ਦੀ ਟੋਕਰੀ ਵਗਾਹ ਮਾਰੀ। ਉਦੋਂ ਤੋਂ ਉਸ ਡਰਾਈਵਰ ਨੇ ਸਾਡੇ ਪਿੰਡ ਵਿਚ ਆਉਣਾ ਹੀ ਬੰਦ ਕਰ ਦਿੱਤਾ।

ਹੁਣ ਰਾਜਯੰਗਾਰੀ ਡਰਾਈਵਰ ਹੈ। ਹਾਲੇ ਛੋਟੀ ਉਮਰ ਦਾ ਹੀ ਹੈ। ਹਮੇਸ਼ਾ ਬਨਾਉਟੀ ਹਾਸਾ ਹੱਸਦਾ ਰਹਿੰਦਾ ਹੈ। ਇਹ ਸਾਰੇ ਪਿੰਡ ਦੇ ਕੰਮ ਵੀ ਸੁਆਰਦਾ ਹੈ। ਸਾਰੀਆਂ ਮਾਵਾਂ ਨੂੰ ਉਸ ਉੱਤੇ ਭਰੋਸਾ ਹੈ। ਸਾਡੇ ਪਿੰਡ ਦੇ ਹਰ ਘਰ ਵਿਚੋਂ ਉਸਨੂੰ ਕਾਫੀ ਨਾਸ਼ਤਾ ਮਿਲਦਾ ਹੀ ਰਹਿੰਦਾ ਹੈ। ਰੰਗਾ ਦੇ ਘਰ ਦਾ ਨਾਰੀਅਲ-ਪਾਣੀ ਹੋਸਬੀ ਦੇ ਬਾਗ਼ ਦਾ ਡਾਲਿਬ—ਇਨ੍ਹਾਂ ਸਾਰਿਆਂ ਵਿਚ ਰਾਜਯੰਗਾਰੀ ਦਾ ਹਿੱਸਾ ਹੁੰਦਾ

ਹੈ । ਕਿਸੇ ਦਾ ਨਿਆਣਾ ਰੋਵੇ ਤਾਂ ਉਹ ਆਪਣੀ ਬੱਸ ਵਿਚ ਬਿਠਾ ਕੇ ਸੜਕ ਦਾ ਇਕ ਚੱਕਰ ਲੁਆ ਲਿਆਉਂਦਾ ਹੈ। ਇਸ ਨਾਲ ਮਾਵਾਂ ਬਹੁਤ ਖੁਸ਼ ਹੁੰਦੀਆਂ ਹਨ। ਸਾਡੇ ਇਥੋਂ ਦੇ ਮੁੰਡੇ ਹਾਸਨ ਦੇ ਹਾਈ ਸਕੂਲ ਵਿਚ ਪੜ੍ਹਦੇ ਹਨ ਇਸ ਲਈ ਉਨ੍ਹਾਂ ਦੀਆਂ ਚਿੱਠੀਆਂ ਇਥੇ ਘਰੋ ਘਰੀ ਪੁਚਾਉਂਦਾ ਹੈ । ਅਸੀਂ ਜੋ ਖਾਣ ਵਾਲੀ ਖ਼ਾਸ ਚੀਜ਼ ਆਪਣੇ ਬੱਚਿਆਂ ਨੂੰ ਭੇਜਦੇ ਹਾਂ ਤਾਂ ਉਨ੍ਹਾਂ ਨੂੰ ਉਵੇਂ ਦਾ ਉਵੇਂ ਦੇ ਆਉਂਦਾ ਹੈ । ਪਿੰਡ ਦੇ ਬੱਚਿਆਂ ਨੂੰ ਰੋਜ਼ ਇਕ ਵਾਰੀ ਬੱਸ ਵਿਚ ਬਿਠਾ ਕੇ ਘੁੰਮਾਉਂਦਾ ਹੈ। ਬੱਚੇ ਖ਼ੁਸ਼ੀ ਨਾਲ 'ਰਾਜ-ਯੰਗਾਰੀ ਦੀ ਜੈ' ਬੋਲਦੇ ਹਨ ।

ਰਾਜਯੰਗਾਰੀ ਨੂੰ ਸਾਡੇ ਪਿੰਡ ਵਲੋਂ ਕਾਫੀ ਇੱਜ਼ਤ ਮਿਲੀ ਹੋਈ ਹੈ। ਉਸਦਾ ਚਿਹਰਾਮੁਹਰਾ ਅਤੇ ਉਸਦੀ ਪੋਸ਼ਾਕ ਨੂੰ ਦੇਖ ਕੇ ਇਹ ਨਹੀਂ ਲਗਦਾ ਕਿ ਉਹ ਮੋਟਰ ਡਰਾਈਵਰਾਂ ਦੀ ਆਪਣੀ ਵੱਖਰੀ ਬੋਲੀ ਤੇ ਪੋਸ਼ਾਕ ਹੁੰਦੀ ਹੈ । ਇਸ ਇਲਾਕੇ ਦਾ ਮੋਟਰ ਡਰਾਈਵਰ ਇਕ ਲੰਬੀ ਟੋਪੀ ਪਾਉਂਦਾ ਹੈ । ਤੰਦਰੁਸਤ, ਉਭਰਦੇ ਸਰੀਰ ਵਿਚ ਕੁਝ ਚੌੜਾ ਮੱਥਾ ਬੇਫ਼ਿਕਰੀ ਅਤੇ ਖਾਧ ਖ਼ੁਰਾਕ ਨਾਲ ਪਲਿਆ ਖੁਲ੍ਹਾ ਡੁਲ੍ਹਾ ਸਰੀਰ ਮੋਟਾ ਹੋ ਜਾਣ ਦੇ ਕਾਰਣ ਸਰੀਰ ਨਾਲ ਚੰਬੜਿਆ ਕੋਟ, ਗਰਦਨ ਵਿਚ ਰੁਮਾਲ ਦੀ ਗੰਢ । ਕਮੀਜ਼ ਅਤੇ ਮਜ਼ਬੂਤ ਜੁੱਤੀ, ਰੰਗੀਨ ਵਾਸਕਟ । ਕੋਟ ਦੇ ਬਟਨ ਦੇ ਕਾਜ ਵਿਚ ਕਿਸੇ ਓਪਰੇ ਦਾ ਦਿੱਤਾ ਹੋਇਆ ਫੁੱਲ ਬੜੀ ਹੁਸ਼ਿਆਰੀ ਨਾਲ ਟੰਗ ਕੇ ਰਾਜਯੰਗਾਰੀ ਇਹ ਪੌਸ਼ਾਕ ਪਹਿਨਦਾ ਹੈ । ਰਸਤੇ ਵਿਚਲੇ ਬਹੁਤਿਆਂ ਨਾਲ ਉਸਦੀ ਜਾਣ ਪਛਾਣ ਹੈ । ਪਿੰਡਾਂ ਵਿਚ ਗਰਦ ਉਡਾਉਂਦੀ ਫਰਾਟੇ ਨਾਲ ਭੱਜਦੀ ਬੱਸ ਨੂੰ ਦੇਖਣ ਲਈ ਉਥੋਂ ਦੇ ਔਰਤ-ਮਰਦ ਘਰੋਂ ਬਾਹਰ ਆ ਜਾਂਦੇ ਹਨ । ਕਲੀਨਰ ਉੱਪਰ ਰਾਜਯੰਗਾਰੀ ਦਾ ਬੜਾ ਰੋਹਬ ਹੈ । ਉਂਜ ਰਾਜਯੰਗਾਰੀ ਤੇ ਕਲੀਨਰ ਦੋਵੇਂ ਅੰਗਰੇਜ਼ੀ ਨਹੀਂ ਜਾਣਦੇ ਪਰ ਬੱਸ ਵਿਚ ਮੁਸਾਫਰਾਂ ਕੋਲੋਂ ਇਧਰ ਉਧਰ ਦੇ ਕੁਝ ਅੰਗ੍ਰੇਜ਼ੀ ਸ਼ਬਦ ਸਿੱਖ ਲਏ ਹਨ । ਹਰ ਅੰਗ੍ਰੇਜ਼ੀ ਸ਼ਬਦ ਦੇ ਪਹਿਲਾਂ 'ਇ' ਜੋੜਦੇ ਹਨ ਜਿਵੇਂ ਇਸਤੋਂ ਬਿਨਾਂ ਸ਼ਬਦ ਚੱਲ ਹੀ ਨਹੀਂ ਸਕਦਾ । ਇਸਟਾਰਟ, ਇਸਕੂਲ ਆਦਿ ਰਾਜਯੰਗਾਰੀ ਦੇ ਸ਼ਬਦਕੋਸ਼ ਵਿਚਲੇ ਸ਼ਬਦ ਹਨ । ਉਹ ਸਾਡੇ ਪਿੰਡ ਦੇ ਡਾਕਘਰ ਦੇ ਸਾਹਮਣੇ ਬੱਸ ਖੜੀ ਕਰਕੇ, ਜੇਬਾਂ ਵਿਚ ਹੱਥ ਪਾਈ ਨਿੱਸਲ ਹੋ ਕੇ ਵਰਾਂਡੇ ਵਿਚ ਡੱਠੇ ਮੰਜੇ ਉਤੇ ਲੰਮਾ ਪੈ ਜਾਂਦਾ ਹੈ । ਸਾਰੇ ਪਿੰਡ ਦੇ ਬੱਚੇ ਉਸਨੂੰ ਚੁਫੇਰਿਉਂ ਘੇਰ ਕੇ ਉਸ ਕੋਲੋਂ ਬੱਸ ਅਤੇ ਪੈਟਰੋਲ ਬਾਰੇ ਬੜੀ ਉਤਸੁਕਤਾ ਨਾਲ ਸੁਣਦੇ ਹਨ ਅਤੇ ਇਸ ਤੋਂ ਮਗਰੋਂ ਉਹ ਇਹੋ ਕੁਝ ਬਾਰ ਬਾਰ ਦੁਹਰਾਉਂਦੇ ਹਨ । ਕੁਝ ਲੋਕ ਤਾਂ ਉਸਦੀ ਪੋਸ਼ਾਕ ਦੀ ਵੀ ਨਕਲ ਕਰਨ ਲੱਗੇ ਹਨ ।

ਵਰਖਾ ਰੁੱਤ ਇਕ ਮਹੀਨਾ ਮੁਹਲੇਧਾਰ ਮੀਂਹ ਪੈਂਦਾ ਹੈ । ਉਨ੍ਹਾਂ ਦਿਨਾਂ ਵਿਚ ਘਰੋਂ ਬਾਹਰ ਨਿਕਲਣਾ ਸੰਭਵ ਨਹੀਂ ਹੁੰਦਾ। ਪਰ ਸਾਡੇ ਕਿਸਾਨ ਤਾਂ ਬੜੇ ਮਿਹਨਤੀ ਹੁੰਦੇ ਹਨ। ਆਪਣਾ ਕੰਮ ਕੀਤੇ ਬਿਨਾਂ ਕਦੇ ਨਹੀਂ ਰਹਿੰਦੇ। ਇਸ ਤਰ੍ਹਾਂ ਦੇ ਮਿਹਨਤਕਸ਼ਾਂ ਵਿਚੋਂ ਇਕ ਰੰਗੇਗੌੜ ਵੀ ਹੈ। ਲਗਾਤਾਰ ਪੈਂਦੇ ਮੀਂਹ ਵਿਚ ਵੀ ਉਹ ਗੋਡਿਆਂ ਜਿੰਨੇ ਡੂੰਘੇ ਚਿੱਕੜ ਵਾਲੇ ਆਪਣੇ ਖੇਤ ਵਿਚ ਦੁਪਹਿਰ ਤਾਈਂ ਕੰਮ

ਕਰਦਾ ਰਹਿੰਦਾ ਹੈ । ਸਿਰ ਉੱਤੇ ਲਈ ਇਕ ਫਟੀ ਪੁਰਾਣੀ ਬੋਰੀ ਹੀ ਉਸਦੀ ਛਤਰੀ ਹੈ ਅਤੇ ਸਰੀਰ ਉੱਤੇ ਲੈਣ ਲਈ ਇਕ ਕਾਲਾ ਕੰਬਲ । ਲੱਕੋਂ ਹੇਠਾਂ ਗ਼ਜ਼ ਕੁ ਦੀ ਲੁੰਗੀ । ਵਕਤ ਤੋਂ ਪਹਿਲਾਂ ਹੀ ਉਠ ਪੈਂਦਾ ਹੈ । ਹੱਥ ਮੂੰਹ ਧੋ ਕੇ ਸੂਰਜ ਨੂੰ ਨਮਸਕਾਰ ਕਰਦਾ ਹੈ ਅਤੇ ਫੇਰ 'ਉਪਮਾ' ਖਾ ਕੇ ਕੰਮ ਲਈ ਨਿਕਲ ਪੈਂਦਾ ਹੈ।

ਇਹ ਉਪਮਾ ਹੋਟਲ ਜਾਂ ਘਰ ਵਿਚ ਚੌਲਾਂ ਤੇ ਸੂਜ਼ੀ ਤੋਂ ਬਣਨ ਵਾਲਾ ਉਪਮਾ ਨਹੀਂ ਹੈ । ਸਾਡੇ ਬਹੁਤੇ ਕਿਸਾਨ ਇਹ ਜਾਣਦੇ ਹੀ ਨਹੀਂ ਕਿ ਉਪਮਾ ਕੋਈ ਖਾਣ ਵਾਲੀ ਚੀਜ਼ ਵੀ ਹੈ। ਉਨ੍ਹਾਂ ਦਾ ਉਪਮਾ ਸਿਰਫ ਮਿਲਦਾ ਜੁਲਦਾ ਨਾਮ ਹੈ । ਕਿਸੇ ਵੀ ਕਿਸਾਨ ਦੇ ਘਰ ਵਿਚ ਪਰਿਵਾਰ ਦੀ ਲੋੜ ਅਨੁਸਾਰ ਰੋਟੀ ਨਹੀਂ ਬਣਦੀ। ਗਊਆਂ ਚਰਾਉਣ ਵਾਲੇ ਅਤੇ ਖੇਤੀਬਾੜੀ ਕਰਨ ਵਾਲੇ ਨੂੰ ਸਵੇਰੇ ਰੋਟੀ ਚਾਹੀਦੀ ਹੈ। ਇਸ ਲਈ ਰਾਤ ਨੂੰ ਹੀ ਕੁਝ ਜ਼ਿਆਦਾ ਰੋਟੀ ਇਨ੍ਹਾਂ ਲਈ ਬਣਾ ਲੈਂਦੇ ਹਨ। ਬਰਸਾਤ ਦੇ ਦਿਨਾਂ ਵਿਚ ਇਕ ਦਿਨ ਦੀ ਬੇਹੀ ਰੋਟੀ ਖਾਣ ਵਿਚ ਹਿਚਕਚਾਹਟ ਹੁੰਦੀ ਹੈ । ਇਸ ਲਈ ਕਿਸਾਨ ਦੀ ਪਤਨੀ ਸਿੱਲ ਬੱਟੇ 'ਤੇ ਥੋੜ੍ਹਾ ਜਿਹਾ ਨਮਕ ਅਤੇ ਅੱਠ-ਦਸ ਮਿਰਚਾਂ ਆਦਿ ਸੁੱਟ ਕੇ ਚੰਗੀ ਤਰ੍ਹਾਂ ਪੀਹ ਲੈਂਦੀ ਹੈ ਅਤੇ ਰਾਤ ਦੀ ਬਚੀ ਹੋਈ ਰੋਟੀ ਉੱਤੇ ਚੋਪੜ ਦਿੰਦੀ ਹੈ । ਇਸ ਨਾਲ ਰੋਟੀ ਕੁਝ ਨਮਕੀਨ ਤੇ ਕਰਾਰੀ ਹੋ ਜਾਂਦੀ ਹੈ । ਇਹੀ ਉਨ੍ਹਾਂ ਦਾ ਉਪਮਾ ਹੈ (ਉੱਪੁ-ਨਮਕ) (ਹਿੱਟੂ ਰੋਟੀ) ਕੰਨੜ ਵਿਚ ਉੱਪਿੱਟੂ ਆਖਦੇ ਹਨ ।

ਰੰਗੇਗੌੜ ਉਹ ਖੇਤ ਵਾਹੁੰਦਾ ਹੈ ਜਿਸ ਵਿਚ ਗੋਡੇ ਗੋਡੇ ਚਿੱਕੜ ਹੀ ਚਿੱਕੜ ਹੈ। ਉਸਦਾ ਇਕੋ ਇਕ ਨਿਸ਼ਾਨਾ ਹੈ, ਵਾਹੁਣਾ । ਵਾਹੀ ਪੂਰੀ ਕਰਨ ਤੋਂ ਪਹਿਲਾਂ ਉਹ ਹੋਰ ਕੁਝ ਸੋਚਦਾ ਵੀ ਨਹੀਂ । ਕਿਸਾਨ ਆਲਸੀ ਬਣ ਜਾਏਗਾ ਤਾਂ ਸੰਸਾਰ ਦਾ ਪੇਟ ਕੌਣ ਭਰੇਗਾ। ਉਸਦੇ ਬੱਚੇ ਤਕ ਆਲਸੀ ਨਹੀਂ । ਇਸੇ ਲਈ ਚਹੁੰ ਬੱਚਿਆਂ ਦਾ ਪਿਤਾ ਇਹ ਕਿਸਾਨ ਵਧੇਰੇ ਜ਼ਮੀਨ ਬੀਜ-ਵਾਹ ਕੇ ਸੁਖਮਈ ਜੀਵਨ ਬਿਤਾਉਂਦਾ ਹੈ । ਜਿਵੇਂ ਜਿਵੇਂ ਉਸਦੇ ਪਰਿਵਾਰ ਵਿਚ ਵਾਧਾ ਹੁੰਦਾ ਜਾਂਦਾ ਹੈ, ਉਸਦੀ ਕਮਾਈ ਵੀ ਉਂਵੇਂ ਹੀ ਵਧਦੀ ਜਾਂਦੀ ਹੈ । ਸਾਡੇ ਵਰਗੇ ਆਲਸੀਆਂ ਦੇ ਬੱਚੇ ਹੁੰਦੇ ਹਨ ਤਾਂ ਉਨ੍ਹਾਂ ਦੀ ਪਰਵਰਿਸ਼ ਕਰਨੀ ਬੋਝ ਬਣ ਜਾਂਦੀ ਹੈ । ਅਸੀਂ ਤੁਸੀਂ ਉਸ ਖੇਤ ਵਿਚ ਕੁਝ ਮਿੰਟ ਹੀ ਕੰਮ ਕਰੀਏ ਤਾਂ ਗੋਡੇ ਦੁਖਣ ਲਗਣਗੇ ।

ਰੰਗੇਗੌੜ ਦਾ ਜੀਵਨ ਸਰਲ ਅਤੇ ਸੁਖੀ ਹੈ। ਉਹ ਸਿਹਤਮੰਦ ਹੈ ਅਤੇ ਹਮੇਸ਼ਾ ਤੰਦਰੁਸਤ ਰਹਿੰਦਾ ਹੈ । ਵਕਤ ਸਿਰ ਉਠਦਾ ਅਤੇ ਬੇਹੀ ਰੋਟੀ ਖਾ ਕੇ ਖੇਤੀਬਾੜੀ ਦੇ ਕੰਮ ਵਿਚ ਰੁਝ ਜਾਂਦਾ ਹੈ । ਦੁਪਹਿਰ ਦੀ ਰੋਟੀ ਪਤਨੀ ਉਥੇ ਹੀ ਖੇਤਾਂ ਵਿਚ ਲੈ ਆਉਂਦੀ ਹੈ । ਕਿਸਾਨਾਂ ਦੀ ਰੋਟੀ ਖੇਤਾਂ ਵਿਚ ਹੀ ਆਉਂਦੀ ਹੈ । ਉਸਦੀ ਪਤਨੀ ਦੇ ਸਿਰ ਉੱਤੇ ਟੋਕਰੀ ਅਤੇ ਉਸ ਉਪਰ ਖਾਣੇ ਵਾਲੀ ਇਕ ਥਾਲੀ । ਮੱਕੀ ਦੇ ਆਟੇ ਦੀਆਂ ਦੋ ਰੋਟੀਆਂ, ਦਾਲ, ਥੋੜ੍ਹੇ ਚਾਵਲ, ਸਬਜ਼ੀ ਅਤੇ ਲੱਸੀ । ਜ਼ਿਆਦਾਤਰ ਕਿਸ਼ਾਨਾਂ ਦੇ ਬਿਮਾਰ ਨਾ ਹੋਣ ਦਾ ਇਕ ਰਹੱਸ ਸਾਨੂੰ ਜਾਣ ਲੈਣਾ ਚਾਹੀਦਾ ਹੈ । ਉਹ ਖਾਣ ਪੀਣ ਦੇ ਸਮੇਂ ਦੇ ਪਾਬੰਦ ਹੁੰਦੇ ਹਨ। ਸਾਡੇ ਲੋਕਾਂ ਵਾਂਗ ਉਹ ਬੇਨੇਮੇ ਢੰਗ ਨਾਲ

ਕੁਝ ਨਹੀਂ ਖਾਂਦੇ । ਉਹ ਸਵੇਰ ਤੋਂ ਬਾਅਦ ਰਾਤ ਨੂੰ ਹੀ ਕੰਮ ਤੋਂ ਪਰਤ ਕੇ ਖਾਂਦੇ ਹਨ। ਭਾਵੇਂ ਧੁੱਪ ਹੋਵੇ ਤੇ ਭਾਵੇਂ ਬਿਰਖ ਦੀ ਛਾਂ,ਭਾਵੇਂ ਕਣੀਆਂ ਦੀ ਕਿਣਮਿਣ ਕਿਉਂ ਨਾ ਹੁੰਦੀ ਹੋਵੇ ਰੰਗੇਗੌੜ ਆਪਣੀ ਪਤਨੀ ਦੀ ਲਿਆਂਦੀ ਹੋਈ ਰੋਈ ਸਿਰ ਤੇ ਕੰਬਲ ਲੈ ਕੇ ਖਾਂਦਾ ਹੈ । ਇਕ ਪਾਸੇ ਉਸਦੀ ਮਿਹਨਤ ਨਾਲ ਉੱਗੀ ਹੋਈ ਫ਼ਸਲ ਹੈ ਤਾਂ ਸਾਹਮਣੇ ਪਤਨੀ ਬੈਠੀ ਹੈ ਜਿਹੜੀ ਉਸਦੀਆਂ ਅੱਖਾਂ ਦੀ ਰੋਸ਼ਨੀ ਹੈ । ਭੁੱਖਾ ਪੇਟ ਸ਼ੁਧ ਪ੍ਰੇਮ ਭਰਪੂਰ ਖਾਣਾ । ਰੰਗੇਗੌੜ ਨੂੰ ਇਸ ਤਰ੍ਹਾਂ ਖਾਂਦਿਆਂ ਹੋਇਆ ਦੇਖ ਕੇ ਮੈਂ ਕਈ ਵਾਰ ਈਰਖਾ ਨਾਲ ਜਲ ਉਠਿਆ ਹਾਂ ।

ਸਾਡੇ ਸਾਰੇ ਪਿੰਡ ਵਿਚੋਂ ਸਭ ਤੋਂ ਬਜ਼ੁਰਗ ਨਰਸੇਗੌੜ ਹੀ ਲਗਦੇ ਹਨ । ਉਨ੍ਹਾਂ ਤੋਂ ਦੋ ਚਾਰ ਸਾਲ ਛੋਟੇ ਸਾਡੇ ਪਿੰਡ ਵਿਚ ਕਈ ਮਿਲਣਗੇ । ਨਰਸੇਗੌੜ ਨੇ ਜੀਵਨ ਵਿਚ ਕਾਫੀ ਦੁੱਖ ਝਲਿਆ ਹੈ ਤਾਂ ਵੀ ਮਨੁੱਖੀ ਚੰਗਿਆਈਆਂ ਵਿਚ ਉਸਦਾ ਪੱਕਾ ਵਿਸ਼ਵਾਸ ਹੈ। ਕਦੇ ਕਿਸੇ ਵਲੋਂ ਦਿੱਤੀ ਗਈ ਸਹਾਇਤਾ, ਪਿਆਰੀ ਪਤਨੀ ਦੀ ਯਾਦ, ਇਸ ਸੰਸਾਰ ਤੋਂ ਵਿਦਾ ਹੋ ਗਏ ਮਿੱਤਰਾਂ ਦੇ ਨਾਲ ਬਾਰਸ਼ ਦੇ ਦਿਨਾਂ ਵਿਚ ਅੱਗ ਦੀ ਧੂਣੀ ਤੇ ਬਿਤਾਏ ਹੋਏ ਦਿਨ ਇਹ ਸਾਰੀਆਂ ਘਟਨਾਵਾਂ ਉਸਨੂੰ ਜੀਵਨ ਦੇ ਸੁਖੀ ਪਲਾਂ ਦਾ ਬਾਰ ਬਾਰ ਚੇਤਾ ਕਰਵਾ ਜਾਂਦੀਆਂ ਹਨ । ਹੁਣ ਉਹ ਜਵਾਨੀ ਦੇ ਦਿਨਾਂ ਵਾਂਗ ਮੋਢੇ ਤੇ ਬੰਦੂਕ ਰਖ ਕੇ ਸ਼ਿਕਾਰ ਨਹੀਂ ਕਰ ਸਕਦਾ ਅਤੇ ਨਾ ਹੀ ਹੱਲ ਵਾਹ ਸਕਦਾ ਹੈ । ਹੁਣ ਤਾਂ ਪਿੰਡ ਦੇ ਨੇੜੇ ਜੰਗਲ ਵਿਚ ਟਿੱਲੇ ਦੇ ਨਾਲ ਨਾਲ ਗਊਆਂ ਚਰਾਉਣ ਵਾਲੇ ਉਸਨੂੰ ਘੇਰ ਕੇ ਬੈਠ ਜਾਂਦੇ ਹਨ ਅਤੇ ਉਹ ਓਬੀਰਾਏ (ਅਤਿ ਪ੍ਰਾਚੀਨ ਕਾਲ ਦਾ ਕਾਲਪਨਿਕ ਵਿਅਕਤੀ) ਦੇ ਜ਼ਮਾਨੇ ਦੀ ਕਹਾਣੀ ਸੁਣਾ ਕੇ ਉਨ੍ਹਾਂ ਦਾ ਮਨੋਰੰਜਨ ਕਰਦਾ ਹੈ ।

ਸਾਤਾਨੀ ਨਾਰਾਇਣੱਯ ਕਰਡੀਬੇਟਾ ਸਥਾਨ ਤੇ ਬਣੇ ਅੰਜਨੇਯ ਦੇ ਮੰਦਰ ਦਾ ਪੁਜਾਰੀ ਹੈ । ਹਰ ਐਤਵਾਰ ਦੇ ਦਿਨ ਕਰਡੀਬੇਟਾ ਦੇ ਅੰਜਨੇਯ ਨਾਲ ਤਿੰਨ ਚਾਰ ਆਦਮੀ ਗੱਲ ਕੀਤੇ ਬਿਨਾਂ ਨਹੀਂ ਰਹਿੰਦੇ ।

ਹਾਂ, ਉਹ ਭਗਵਾਨ ਨਾਲ ਗੱਲ ਕਰਾਉਂਦਾ ਹੈ । ਹੈਰਾਨ ਨਾ ਹੋਵੋ । ਪੁਜਾਰੀ ਨਰਾਇਣੱਯ ਕਿੱਲੀ ਤੇ ਪੂਜਾ ਲਈ ਲਟਕਾਈ ਹੋਈ ਧੋਤੀ ਪਹਿਨ ਕੇ ਪਾਣੀ ਨਾਲ ਭਰੀ ਗੜਵੀ ਹੱਥ ਵਿਚ ਫੜੀ ਥਾਲੀ ਵਿਚ ਫੁੱਲ ਲੈ ਕੇ ਸਾਰੇ ਰਸਤੇ ਘੜਿਆਲ ਵਜੋਂਦਾ ਹੋਇਆ ਮੰਦਰ ਜਾਂਦਾ ਹੈ। ਮੰਦਰ ਵਿਚ ਪਹੁੰਚਦਿਆਂ ਹੀ ਹੱਥ ਵਿਚ ਪਾਣੀ ਲੈ ਕੇ ਭਗਵਾਨ ਦੇ ਮੁਖ ਉੱਤੇ ਇਸ ਤਰ੍ਹਾਂ ਛਿੜਕਦਾ ਹੈ ਕਿ ਭੂਤ ਆਦਿ ਭੱਜ ਜਾਵੇ ਭਾਵੇਂ ਭਗਵਾਨ ਦੀ ਮੂਰਤੀ ਡਿੱਗ ਕੇ ਟੁੱਟ ਜਾਵੇ । ਉਸ ਤੋਂ ਮਗਰੋਂ ਛਿੜਕੇ ਹੋਏ ਉਸ ਪਾਣੀ ਤੇ ਫੁੱਲ ਚਿਪਕਾਉਂਦਾ ਹੈ। ਤਾਂ ਹੀ ਭਗਵਾਨ ਨਾਲ ਬੁਲਵਾਉਣ ਵਾਲਾ ਆ ਜਾਂਦਾ ਹੈ । ਉਸਨੂੰ ਪ੍ਰਸਾਦ ਚਾਹੀਦਾ ਹੈ । ਉਹ ਜਾਨਣਾ ਚਾਹੁੰਦਾ ਹੈ ਕਿ ਫਲਾਣਾ ਕੰਮ ਕਰਨ ਨਾਲ ਭਲਾ ਹੋਵੇਗਾ ਜਾਂ ਬੁਰਾ । ਆਉਂਦਿਆਂ ਹੀ ਭਗਵਾਨ ਨੂੰ ਪ੍ਰਣਾਮ ਕਰਕੇ ਕਹਿੰਦਾ ਹੈ—"ਕੰਮ ਬਣਨਾ ਹੋਵੇ ਤਾਂ ਸੱਜੇ ਨਹੀਂ ਤਾਂ ਖੱਬੇ ਮੋਢੇ ਦਾ ਫੁੱਲ ਦਿਉ ।" ਉਸ ਦਿਨ

ਮੈਂ ਤੇ ਗੁੰਡੂ ਟਿੱਲੇ ਦੇ ਮੰਦਰ ਵਿਚ ਗਏ ਸੀ। ਭਗਵਾਨ ਨਾਲ ਬੁਲਵਾਉਣ ਵਾਲਾ ਆਇਆ ਤਾਂ ਫੁੱਲ ਪਹਿਲੋਂ ਖੱਬੇ ਪਾਸਿਉਂ ਹੇਠਾਂ ਡਿਗਿਆ। ਭਗਤ ਏਨੇ ਵਿਚ ਕਿਥੇ ਛੱਡਣ ਵਾਲਾ ਸੀ। ਉਸਨੇ ਭਗਵਾਨ ਨੂੰ ਆਖਿਆ, "ਮੈਂ ਜਾਣਦਾ ਹਾਂ ਇਹੋ ਹੀ ਹੋਣ ਵਾਲਾ ਹੈ। ਮੈਂ ਸਤਾਇਆ ਹੋਇਆ ਹਾਂ। ਮੈਂ ਜਾਣਦਾ ਹਾਂ। ਖੱਬੇ ਪਾਸੇ ਦਾ ਨਾ ਦਿਉ। ਯਾਦ ਰਹੇ ਸੱਜੇ ਪਾਸੇ ਦਾ ਦਿਉ।" ਅਤੇ ਥਾਲੀ ਵਜਾਉਂਦੇ ਹੋਏ ਨੱਚ ਨੱਚ ਉਸਨੇ ਭਗਵਾਨ ਨੂੰ ਧਮਕਾਇਆ ਅਤੇ ਸੱਜੇ ਪਾਸੇ ਦਾ ਫੁੱਲ ਡੇਗ ਦਿੱਤਾ !! ਇਹ ਇਕ ਬੰਦੇ ਦਾ ਕਾਰਜ ਹੋਇਆ। ਥੋੜ੍ਹੀ ਦੇਰ ਬਾਅਦ ਦੂਸਰਾ ਆਇਆ। ਉਹ ਵੀ ਬੋਲਿਆ, "ਕੰਮ ਬਣਨ ਵਾਲਾ ਹੋਵੇ ਤਾਂ ਸੱਜਾ ਅਤੇ ਨਾ ਬਨਣ ਵਾਲਾ ਹੋਵੇ ਤਾ ਖੱਬਾ।" ਥੋੜ੍ਹੀ ਦੇਰ ਵਿਚ ਖੱਬੇ ਪਾਸੇ ਦਾ ਫੁੱਲ ਡਿੱਗ ਪਿਆ। ਭਗਤ ਨੇ ਪੁਜਾਰੀ ਜੀ ਵੱਲ ਦੇਖ ਕੇ ਕਿਹਾ, "ਦੇਖਿਆ ਸੁਆਮੀ ਜੀ ਕੰਮ ਨਹੀਂ ਬਣੇਗਾ ਮੇਰੀ ਕਿਸਮਤ ਹੀ ਇਹੋ ਜਿਹੀ ਹੈ।" ਪੁਜਾਰੀ ਬੜਾ ਹੁਸ਼ਿਆਰ ਸੀ। ਉਹ ਭਗਤ ਨੂੰ ਨਿਰਾਸ਼ ਨਹੀਂ ਸੀ ਕਰਨਾ ਚਾਹੁੰਦਾ। ਉਸਨੇ ਆਖਿਆ, "ਇਹ ਫੁੱਲ ਡਿਗਣਾ ਮਹੱਤਵਪੂਰਨ ਨਹੀਂ ਹੈ ਭਗਵਾਨ ਦੇ ਹੱਥ ਵਿਚ ਜਿਹੜਾ ਫੁੱਲ ਹੈ ਉਹ ਡਿਗਣਾ ਚਾਹੀਦਾ ਹੈ।" ਪੁਜਾਰੀ ਫੇਰ ਭਗਵਾਨ ਨਾਲ ਬੋਲਿਆ ਇਹ ਠੀਕ ਨਹੀਂ ਹੈ। "ਦੇਖੋ ਸੱਜੇ ਪਾਸੇ ਦਾ ਪ੍ਰਸਾਦ ਦੇ ਦਿਉ। ਬੇਕਾਰ ਗ੍ਰਾਮ-ਦੇਵਤਾ ਵਾਂਗ ਨਾ ਕਰੋ। ਆਲੇ ਦੁਆਲੇ ਦੇ ਪਿੰਡਾਂ ਵਿਚ ਤੁਹਾਡੇ ਨਾਮ ਉੱਤੇ ਕਲੰਕ ਲੱਗ ਰਿਹਾ ਹੈ।" ਇੰਨਾ ਕਹਿੰਦਿਆਂ ਹੀ ਫੁੱਲ ਸੱਜੇ ਪਾਸਿਉਂ ਡਿੱਗ ਪਿਆ। ਭਗਤ ਨੂੰ ਆਪਣੇ ਕਾਰਜ ਵਿਚ ਸਫਲਤਾ ਦੀ ਆਸ ਵੀ ਬੱਝ ਗਈ ਅਤੇ ਉਤਸ਼ਾਹ ਵੀ ਮਿਲਿਆ। ਸਾਨੂੰ ਨਾਰੀਅਲ ਅਤੇ ਕੇਲੇ ਦਾ ਪ੍ਰਸਾਦ ਮਿਲਿਆ। ਵਾਪਸ ਆਉਂਦਿਆਂ ਗੁੰਡੂ ਸਾਰੇ ਰਸਤੇ ਹੱਸਦਾ ਰਿਹਾ। ਘਰ ਜਾਣ ਤੋਂ ਪਹਿਲਾਂ ਉਹ ਬੋਲਿਆ, "ਪਾਣੀ ਨਾਲ ਚਿਪਕਿਆ ਫੁੱਲ ਪ੍ਰਸਾਦ ਦੇ ਰੂਪ ਵਿਚ ਮੰਗਿਆ ਜਾਵੇ ਜਾਂ ਨਾ ਡਿੱਗੇਗਾ ਹੀ।" ਮੈਂ ਕਿਹਾ, "ਇਉਂ ਨਾ ਕਹਿ ਸਾਡੇ ਟਿੱਲੇ ਦੇ ਹਨੂੰਮਾਨ ਵਿਚ ਬੜੀ ਸ਼ਕਤੀ ਹੈ।"

ਮਾਦਾ ਨੂੰ ਪਾਨ-ਸੁਪਾਰੀ ਦੇ ਲਈ ਸਾਰੇ ਪਿੰਡ ਵਿਚ ਚੱਕਰ ਲਾਉਂਦਿਆਂ ਮੈਂ ਅਤੇ ਗੁੰਡੂ ਨੇ ਦੇਖਿਆ। ਉਸ ਵਿਚ ਪਾਨ-ਸੁਪਾਰੀ ਖਾਣ ਦਾ ਬੜਾ ਝੱਲ ਹੈ। ਖੇਤ ਵਿਚ ਹਲ ਚਲਾ ਰਿਹਾ ਹੋਵੇ ਅਤੇ ਕਿਸੇ ਨੂੰ ਦੂਰ ਤੋਂ ਜਾਂਦੇ ਹੋਏ ਦੇਖ ਲਵੇ ਤਾਂ ਹਲ ਉਥੇ ਹੀ ਛੱਡ ਉਸਦੇ ਕੋਲ ਪਾਨ ਮੰਗਣ ਦੌੜ ਪੈਂਦਾ ਹੈ।

ਸ਼ਹਿਰ ਵਾਲੇ ਇਹ ਅੰਦਾਜ਼ਾ ਨਹੀਂ ਲਾ ਸਕਦੇ ਕਿ ਪਿੰਡ ਵਾਲੇ ਕਿੰਨਾ ਪਾਨ ਖਾਂਦੇ ਹਨ। ਸ਼ਹਿਰ ਵਾਲੇ ਤਾਂ ਦਸ ਬਾਰਾਂ ਪਾਨਾਂ ਵਿਚ ਜੈਫੱਲ, ਲੌਂਗ ਖੋਪਾ ਅਤੇ ਸੁਪਾਰੀ ਪਾ ਕੇ ਬਕਰੀ ਵਾਂਗ ਚਬਾ ਕੇ ਨਿਗਲ ਲੈਂਦੇ ਹਨ ਪਰ ਪਿੰਡ ਵਾਲੇ ਪਾਨ ਇਉਂ ਨਹੀਂ ਖਾਂਦੇ। ਪਾਨ ਖਾਣ ਵਿਚ ਉਹ ਵਿਸ਼ੇਸ਼ ਨੇਮ ਦੀ ਪਾਲਣਾ ਕਰਦੇ ਹਨ। ਘਰ ਦੀ ਮਾਲਕਣ ਹਰ ਹਫ਼ਤੇ ਬਾਜ਼ਾਰ ਜਾ ਕੇ ਦੋ ਆਨੇ ਦੇ ਪਾਨ-ਸੁਪਾਰੀ, ਤੰਬਾਕੂ ਲਿਆ ਕੇ ਘਰ ਪੇਟੀ ਵਿਚ ਰਖ ਕੇ ਤਾਲਾ ਲਾ ਦਿੰਦੀ ਹੈ। ਉਸਤੋਂ ਮਗਰੋਂ ਘਰ

ਦੇ ਹਰ ਆਦਮੀ ਲਈ ਹਿੱਸੇ ਬਣਾ ਕੇ ਵੰਡਦੀ ਹੈ। ਜੋ ਦਿੱਤਾ ਜਾਂਦਾ ਹੈ ਉਸਨੂੰ ਅਗਲੇ ਹਫ਼ਤੇ ਤੱਕ ਸੰਭਾਲ ਕੇ ਕੰਮ ਚਲਾਉਣਾ ਪੈਂਦਾ ਹੈ। ਨੱਕ ਰਗੜਨ ਤੇ ਵੀ ਮਾਲਕਣ ਤੋਂ ਹੋਰ ਨਹੀਂ ਮਿਲੇਗਾ। ਜਾਣਦੇ ਹੋ ਕਿਸਾਨ ਇਕ ਵਾਰ ਵਿਚ ਕਿੰਨਾ ਪਾਨ ਖਾਂਦਾ ਹੈ। ਅੱਧਾ ਪਾਨ ਅਤੇ ਸੁਪਾਰੀ ਦਾ ਇਕ ਛੋਟਾ ਜਿਹਾ ਟੁਕੜਾ। ਸੁਪਾਰੀ ਸੁੱਕੀ ਅਤੇ ਪੁਰਾਣੀ। ਉਸ ਸੁਪਾਰੀ ਨੂੰ ਉਹ ਇਕ ਪੱਥਰ ਉੱਤੇ ਰਖ ਕੇ ਦੂਸਰੇ ਪੱਥਰ ਨਾਲ ਪੂਰੇ ਜ਼ੋਰ ਨਾਲ ਸੱਟ ਮਾਰਦਾ ਹੈ। ਇਸ ਤਰ੍ਹਾਂ ਤਿੰਨ ਚਾਰ ਸੱਟਾਂ ਮਾਰਨ ਨਾਲ ਉਸ ਸੁਪਾਰੀ ਦੇ ਦੋ ਤਿੰਨ ਟੁਕੜੇ ਹੋ ਜਾਂਦੇ ਹਨ। ਅੱਧੇ ਨੂੰ ਮੂੰਹ ਵਿਚ ਪਾ ਅੱਖਾਂ ਬੰਦ ਕਰਕੇ ਦੰਦਾਂ ਨਾਲ ਜ਼ੋਰ ਦੀ ਦਬਾਉਂਦਾ ਹੈ ਤਾਂ ਪਾਪੜ ਚਬਾਉਣ ਵਰਗੀ ਆਵਾਜ਼ ਨਿਕਲਦੀ ਹੈ। ਸਾਨੂੰ ਜਾਪਦਾ ਹੈ ਜਿਵੇਂ ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਪੁੱਠੀਆਂ ਹੋਣ, ਦੰਦ ਟੁੱਟ ਕੇ ਟੁਕੜੇ-ਟੁਕੜੇ ਹੋ ਗਏ ਹੋਣ। ਇਹੋ ਜਿਹੀ ਆਵਾਜ਼ ਸੁਣ ਕੇ ਤਾਂ ਕਈ ਵਾਰ ਮੈਂ ਘਬਰਾ ਕੇ ਇਧਰ ਉਧਰ ਤੱਕਿਆ ਹੈ। ਪਾਪੜ ਵਰਗੀ ਆਵਾਜ਼ ਕਰਨ ਵਾਲੇ ਅੱਧੇ ਪਾਨ ਵਿਚ ਇਹੋ ਜਿਹੀ ਸੁਪਾਰੀ ਅਤੇ ਤੰਬਾਕੂ ਦਾ ਚੁਆਨੀ ਜਿੱਡਾ ਚੌੜਾ ਪੱਤਾ ਪਾ ਕੇ ਕਿਸਾਨ ਚਬਾਉਂਦਾ ਹੈ। ਇਹੀ ਉਸਦਾ ਪਾਨ ਹੈ। ਇਸੇ ਤਰ੍ਹਾਂ ਰੋਜ਼ ਛੇ ਸੱਤ ਬਾਰ ਪਾਨ ਖਾਂਦਾ ਹੈ। ਧੁੱਪ ਵਿਚ ਕੰਮ ਕਰਦਿਆਂ ਥੱਕਣ ਤੋਂ ਬਾਅਦ ਉਹ ਭੁਜੀਆ, ਪਕੌੜੇ ਨਹੀਂ ਖਾਂਦਾ। ਦਸ ਬਾਰਾਂ ਬਾਰ ਸ਼ਿਕੰਜਵੀ ਜਾਂ ਕਾਫ਼ੀ ਨਹੀਂ ਪੀਂਦਾ।

ਸਾਡੇ ਪਿੰਡ ਦਾ ਮਾਦਾ ਤਾਂ ਹਦ ਤੋਂ ਜ਼ਿਆਦਾ ਪਾਨ ਖਾਂਦਾ ਹੈ। ਇਸੇ ਲਈ ਘਰ ਤੋਂ ਜਿਹੜੇ ਪਾਨ ਮਿਲਦੇ ਹਨ ਖ਼ਤਮ ਹੋ ਜਾਂਦੇ ਹਨ। ਖੇਤ ਵਿਚ ਹਲ ਵਾਹੁੰਦੇ ਸਮੇਂ ਦੂਰੋਂ ਕਿਸੇ ਨੂੰ ਦੇਖ ਲੈਂਦਾ ਹੈ ਤਾਂ ਹਲ ਛੱਡ ਕੇ ਪਾਨ ਸੁਪਾਰੀ ਮੰਗਣ ਦੌੜ ਪੈਂਦਾ ਹੈ। ਔਰਤਾਂ ਆਪਣੀ ਥੈਲੀ ਵਿਚ ਹੱਥ ਪਾ ਕੇ ਦੇਖਦੀਆਂ ਹਨ। ਉਨ੍ਹਾਂ ਦੇ ਕੋਲ ਵੀ ਜੇ ਇਕ ਟੁਕੜਾ ਸੁਪਾਰੀ ਦਾ ਹੁੰਦਾ ਹੈ ਤਾਂ ਪਾਨ ਨਹੀਂ। ਔਰਤਾਂ ਸੁਪਾਰੀ ਦਾ ਉਹੀ ਟੁਕੜਾ ਦੇ ਦਿੰਦੀਆਂ ਹਨ। ਸਿਰਫ ਸੁਪਾਰੀ ਦੇ ਇਕ ਟੁਕੜੇ ਨਾਲ ਮਾਦਾ ਦਾ ਕੀ ਬਣੇਗਾ। ਉਹ ਉਹੀ ਟੁਕੜਾ ਲੈ ਕੇ ਫੇਰ ਅੱਧ ਮੀਲ ਤਕ ਨਜ਼ਰ ਦੁੜਾਉਂਦਾ ਹੈ। ਜੇ ਕੋਈ ਦਿਸਦਾ ਤਾਂ ਉਸ ਕੋਲੋਂ ਮੰਗ ਬੈਠਦਾ। ਉਨ੍ਹਾਂ ਤੋਂ ਸਿਰਫ ਪਾਨ ਦਾ ਟੁਕੜਾ ਹੀ ਮਿਲਦਾ। ਇਤਨੇ ਵਿਚ ਦੂਸਰੀ ਪਗਡੰਡੀ ਤੇ ਕੋਈ ਹੋਰ ਦਿਖਾਈ ਦੇ ਜਾਂਦਾ। ਇਸੇ ਤਰ੍ਹਾਂ ਕਈ ਵਾਰ ਹਲ ਵਾਹੁਣਾ ਛੱਡ ਉਸ ਪਾਨ ਸੁਪਾਰੀ ਲਈ ਤਿੰਨ ਤਿੰਨ ਚਾਰ-ਚਾਰ ਮੀਲ ਤਾਈਂ ਚਲਿਆ ਜਾਂਦਾ। ਫੇਰ ਕਿਸੇ ਜਗ੍ਹਾ ਬੈਠ ਕੇ ਆਰਾਮ ਨਾਲ ਪਾਨ ਲਗਾ ਕੇ ਖੇਤਾਂ ਨੂੰ ਪਰਤਦਾ ਹੈ। ਤਦੋਂ ਹੀ ਦੁਪਹਿਰ ਵੇਲੇ ਬਲਦਾਂ ਨੂੰ ਛੱਡਣ ਦਾ ਵੇਲਾ ਹੋ ਜਾਂਦਾ। ਬਲਦ ਪੰਜਾਲੀ ਗਰਦਨ ਤੇ ਰਖੇ ਹੋਏ ਲੇਟੇ ਰਹਿੰਦੇ ਹਨ। ਮਾਦਾ ਉਨ੍ਹਾਂ ਨੂੰ ਹਿੱਕਦਾ ਹੋਇਆ ਘਰ ਵਾਪਸ ਆਉਂਦਾ ਹੈ।

## 2

ਸਾਡੈ ਪਿੰਡ ਦੇ ਸਾਰੇ ਲੋਕ ਬੜੇ ਰਸਿਕ ਹਨ। ਇਥੇ ਇਹੋ ਜਿਹਾ ਕੋਈ ਨਹੀਂ ਮਿਲੇਗਾ ਜਿਹੜਾ ਹਾਸਰਸ ਪ੍ਰੇਮੀ ਨਾ ਹੋਵੇ। ਕਰੋਧੀ ਜਾਂ ਨਿਰਾਸ਼ ਸੁਭਾਅ ਵਾਲੇ ਦੇ ਇਥੇ ਪਹੁੰਚਦਿਆਂ ਹੀ ਕਰੋਧ ਅਤੇ ਨਿਰਾਸ਼ਾ ਅਲੋਪ ਹੋ ਜਾਂਦੀ ਹੈ ਅਤੇ ਉਹ ਹੋਰਨਾਂ ਵਾਂਗ ਹੱਸਣ ਲੱਗ ਪੈਂਦੇ ਹਨ। ਇਕ ਮਿਸਾਲ ਲਓ—

ਉਸ ਦਿਨ ਅਯੰਗਾਰੀ ਦੇ ਘਰ ਸ਼ਾਨਦਾਰ ਸਮਾਰੋਹ ਸੀ। ਸਾਰੇ ਪਿੰਡ ਨੂੰ ਭੋਜਨ ਦੀ ਦਾਅਵਤ ਦਿੱਤੀ ਗਈ ਸੀ। ਰਸੋਈ ਬਣਾਣ ਲਈ ਇਥੇ ਨੌਕਰ ਚਾਕਰ ਥੋੜ੍ਹੇ ਹੀ ਹੁੰਦੇ ਹਨ। ਪਿੰਡ ਦੇ ਹੀ ਪੰਜ-ਛੇ ਆਦਮੀ ਪਕਾਉਣ ਲਈ ਆਏ ਸਨ। ਰਸੋਈ ਬਣਨ ਵਿਚ ਕੁਝ ਦੇਰ ਹੋਣ ਕਰਕੇ ਔਰਤਾਂ ਮਰਦਾਂ ਲਈ ਇਕੱਠਿਆਂ ਹੀ ਪੱਤਲਾਂ ਵਿਛਾ ਦਿਤੀਆਂ ਗਈਆਂ। ਸਾਡੇ ਪਿੰਡ ਦੇ ਧਵਜ ਮਣੇਗਾਰ ਜੀ ਵੀ ਪਰੋਸਣ ਲਈ ਉਠੇ।

ਇਨ੍ਹਾਂ ਦਾ 'ਧਵਜ ਮਣੇਗਾਰ', 'ਨਿਸ਼ਾਨ ਮਣੇਗਾਰ' ਨਾਮ ਪੈਣ ਦੇ ਪਿੱਛੇ ਵੀ ਇਕ ਇਤਿਹਾਸ ਹੈ। ਇਨ੍ਹਾਂ ਨੇ ਇਸ਼ਨਾਨ ਕਰਨ ਲਈ ਘਰ ਵਿਚ ਕਦੇ ਵੀ ਪਾਣੀ ਗਰਮ ਨਹੀਂ ਕੀਤਾ ਹੋਵੇਗਾ। ਇਕੱਲੇ ਹਨ ਇਸ ਲਈ ਹਰ ਰੋਜ਼ ਕਿਸੇ ਹੋਰ ਦੇ ਘਰ ਜਾ ਕੇ ਨਹਾ ਆਉਂਦੇ ਹਨ। ਨਹਾਉਣ ਜਾਂਦੇ ਸਮੇਂ ਇਕ ਸੁੱਕੀ ਲਕੜੀ ਦੇ ਸਿਰੇ 'ਤੇ ਪਰਨਾ ਲਟਕਾਈ ਸਾਰਾ ਪਿੰਡ ਘੁੰਮ ਆਉਂਦੇ ਹਨ। ਖੈਰ ਸਾਡੇ ਪਿੰਡ ਵਿਚ ਇਹੋ ਹੀ ਅਜਿਹੇ ਹਨ ਜਿਹੜੇ ਗਰਮ ਪਾਣੀ ਤੋਂ ਬਿਨਾਂ ਨਹੀਂ ਨਹਾਉਂਦੇ। ਰੋਜ਼ ਲਕੜੀ 'ਤੇ ਪਰਨਾ ਲਹਿਰਾਈ ਘੁੰਮਣ ਦੇ ਕਾਰਣ ਹੀ ਸਾਡੇ ਪਿੰਡ ਦੇ ਮੁੰਡੇ ਇਨ੍ਹਾਂ ਨੂੰ ਦੇਖਦਿਆਂ ਹੀ 'ਧਵਜ ਨਿਕਲਿਆ, ਨਿਸ਼ਾਨ ਨਿਕਲਿਆ ਦਾ ਰੌਲਾ ਪਾ ਦਿੰਦੇ ਹਨ।

ਧਵਜ ਮਣੇਗਾਰ ਜੀ ਦਾ ਢਿੱਡ ਕੁਝ ਵੱਡਾ ਹੀ ਹੈ। ਉਹ ਵੀ ਉਸ ਦਿਨ ਪਰੋਸਣ ਲਈ ਉਠੇ ਤਾਂ ਅਸਾਂ ਲੋਕਾਂ ਆਖਿਆ, "ਤੁਸੀਂ ਨਹੀਂ ਮਹਾਸ਼ੇ ਜੀ, ਨੌਜਵਾਨ ਪਰੋਸਣਗੇ। ਤੁਸੀਂ ਕਿਉਂ ਤਕਲੀਫ਼ ਕਰਦੇ ਹੋ।" ਸਾਡੇ ਇੰਨਾ ਕਹਿਣ ਤੇ ਹੀ ਉਨ੍ਹਾਂ ਨੂੰ ਰਤਾ ਗੁੱਸਾ ਆ ਗਿਆ। "ਨੌਜਵਾਨ ਪਰੋਸਣਗੇ ਤਾਂ ਮੈਂ ਕਿਧਰੋਂ ਬੁੱਢਾ ਹੋ ਗਿਆ ਹਾਂ? ਮੈਂ ਵੀ ਪਰੋਸਾਂਗਾ।" ਇਹ ਕਹਿ ਕੇ ਉਨ੍ਹਾਂ ਨੇ ਆਪਣੀ ਧੋਤੀ ਉਪਰ ਕੀਤੀ ਅਤੇ ਉਸ ਉੱਤੇ ਪਰਨਾ ਲਪੇਟ ਲਿਆ। ਰਸੋਈਘਰ ਵਿਚੋਂ ਗਰਮ ਗਰਮ 'ਰਸਮ' ਪਰੋਸਣ ਲਈ ਲਿਆਏ। ਹੁਣੇ ਹੁਣੇ ਘਰ ਆਈ ਅਯੰਗਾਰੀ ਦੀ ਬਹੂ ਘਿਉ ਪਰੋਸਣ ਲੱਗੀ। ਅਸਾਂ ਲੋਕਾਂ ਮਜ਼ਾਕ ਕਰ ਦਿੱਤਾ, "ਘਿਉ ਪਰੋਸਣਾ ਨਵੀਂ ਮਾਲਕਣ ਦਾ ਹੱਕ ਹੈ।" ਅਸੀਂ ਰੋਟੀ ਖਾਣ ਲਈ ਉਪਰਲੀ ਮੰਜ਼ਲ ਉੱਤੇ ਬੈਠੇ ਸਾਂ। ਜਿਵੇਂ ਹੀ ਘਿਉ ਪਰੋਸਣਾ ਖ਼ਤਮ ਹੋਇਆ ਮਣੇਗਾਰ ਜੀ ਗਰਮ ਗਰਮ ਰਸਮ ਲੈ ਆਏ। ਮਾਘ ਮਹੀਨੇ ਤੋਂ ਰਸਮ ਨੂੰ

ਗਰਮ ਰਖਣ ਦੇ ਲਈ ਅੰਗੀਠੀ 'ਤੇ ਹੀ ਰਖਿਆ ਜਾਂਦਾ ਹੈ। ਮਣੇਗਾਰ ਜੀ ਰਸਮ ਲਈ ਹਫਦੇ ਹਫਦੇ ਉਪਰ ਆਏ। ਆਪਣੇ ਮੋਟੇ ਢਿੱਡ ਨੂੰ ਸਾਂਭਦੇ ਹੋਏ ਪੌੜੀਆਂ ਚੜ੍ਹਨ ਦਾ ਜਤਨ ਕਰਨਾ ਹੀ ਉਨ੍ਹਾਂ ਲਈ ਇਕ ਬਹੁਤ ਵੱਡਾ ਕੰਮ ਸਿੱਧ ਹੋਇਆ। ਪਰੋਸਣਾ ਭੁੱਲ ਕੇ ਹਫਦੇ ਹੋਏ ਖੜੇ ਰਹੇ। ਇਹ ਨਜ਼ਾਰਾ ਦੇਖ ਕੇ ਸਾਰੇ ਨਿਆਣੇ ਜ਼ੋਰ ਦੀ ਹੱਸ ਪਏ। ਇਸ ਗੱਲ ਤੇ ਤਾਂ ਬੋਲੇ, "ਪਾਗਲੋ ਤੁਸਾਂ ਲੋਕਾਂ ਦੇ ਮਨ ਵਿਚ ਬਜ਼ੁਰਗਾਂ ਲਈ ਜ਼ਰਾ ਜਿੰਨੀ ਵੀ ਮਾਣ-ਮਰਿਆਦਾ ਨਹੀਂ ਹੈ। ਕਿਸੇ ਦਾ ਵੀ ਮੌਜੂ ਉਡਾ ਸਕਦੇ ਹੋ ? ਨਿਰੀ ਨਿਆਣਿਆਂ ਦੀ ਟੋਲੀ ਹੈ।" ਅਤੇ ਬੁੜ ਬੁੜ ਕਰਦੇ ਹੋਏ ਰਸਮ ਪਰੋਸੇ ਬਿਨਾਂ ਹੀ ਝਟ ਹੇਠਾਂ ਉੱਤਰ ਗਏ।

ਦੀਵਾਲੀ ਦੇ ਦਿਨਾਂ ਵਿਚ ਸਾਡੇ ਪਿੰਡ ਵਿਚ ਪਟਾਕਿਆਂ ਦੀ ਖੁੜਦੁੰਮ ਦਾ ਕੀ ਕਹਿਣਾ। ਮੁੰਡੇ ਗੰਧਕ ਆਦਿ ਲਿਆ ਕੇ ਆਪਣੀ ਇੱਛਾ ਅਨੁਸਾਰ ਪਟਾਕੇ ਬਣਾ ਕੇ ਸਾਰੇ ਪਿੰਡ ਵਿਚ ਚਲਾਉਂਦੇ ਰਹਿੰਦੇ ਹਨ। ਬਸ, ਅੱਧੀ ਰਾਤ ਨੂੰ ਹਰ ਘਰ ਦੇ ਸਾਹਮਣੇ ਘਰਾਂ ਅਤੇ ਉਨ੍ਹਾਂ ਦੀਆਂ ਕੰਧਾਂ ਨਾਲ ਟਕਰਾ ਕੇ ਪਟਾਕੇ ਚਲਾਉਂਦੇ ਰਹਿੰਦੇ ਹਨ। ਪਟਾਕਿਆਂ ਦੀ ਆਵਾਜ਼ ਨਾਲ ਸਾਡੇ ਪਿੰਡ ਦੇ ਮੂਰਤੀਰਾਵ ਦਾ ਤਾਂ ਜਾਣੋ ਸਿਰ ਫਟਣ ਲੱਗ ਪੈਂਦਾ ਹੈ। ਉਸ ਦਾ ਗੁੱਸਾ ਵੀ ਬਹੁਤ ਤੇਜ਼ ਹੈ। ਮੁੰਡੇ ਉਸ ਦੇ ਸਾਮ੍ਹਣੇ ਪਟਾਕੇ ਨਾ ਚਲਾ ਕੇ ਹੋਰਨਾਂ ਦੇ ਘਰਾਂ ਸਾਹਮਣੇ ਚਲਾਉਂਦੇ ਹਨ ਪਰ ਤਾਂ ਵੀ ਮੂਰਤੀਰਾਵ ਗਾਲ੍ਹਾਂ ਕੱਢਣ ਲਗਦੇ ਹਨ, "ਬੜੇ ਆਵਾਰਾ ਹਨ, ਤੁਹਾਨੂੰ ਕਹਿਣ ਸੁਨਣ ਵਾਲਾ ਕੋਈ ਨਹੀਂ...।" ਦਿਵਾਲੀ ਦੇ ਦਿਨ ਮੰਦਰ ਦੇ ਸਾਹਮਣੇ ਅਨੰਤ ਨੇ ਪਟਾਕਾ ਚਲਾਇਆ ਤਾਂ ਉਸਨੂੰ ਫੜ ਕੇ ਬਹੁਤ ਕੁੱਟਿਆ।

ਸਾਡੇ ਪਿੰਡ ਦੇ ਮੁੰਡਿਆਂ ਨੂੰ ਮੂਰਤੀਰਾਵ ਦੇ ਇਸ ਗੁੱਸੇ ਨੂੰ ਘਟ ਕਰਨ ਦਾ ਇਕ ਮੌਕਾ ਮਿਲ ਗਿਆ। ਮੂਰਤੀਰਾਵ ਹਰ ਸਾਲ ਆਪਣੀ ਨਿਗਰਾਨੀ ਵਿਚ ਖੇਤੀ ਕਰਵਾਉਂਦੇ ਹਨ। ਉਨ੍ਹਾਂ ਦਾ ਇਕ ਏਕੜ ਖੇਤ ਕੁਝ ਨੀਵੇਂ ਪਾਸੇ ਹੈ ਜਿਸ ਵਿਚ ਹਮੇਸ਼ਾ ਪਾਣੀ ਭਰਿਆ ਰਹਿੰਦਾ ਹੈ। ਇਸ ਵਰ੍ਹੇ ਕਟਾਈ ਦੇ ਸਮੇਂ ਵੀ ਉਸ ਵਿਚ ਪਾਣੀ ਭਰਿਆ ਹੋਇਆ ਸੀ। ਇਸ ਕਰਕੇ ਕਟਾਈ ਦਾ ਕੰਮ ਸਾਰੇ ਪਿੰਡ ਦਾ ਤਾਂ ਪੂਰਾ ਹੋ ਗਿਆ ਪਰ ਮੂਰਤੀਰਾਵ ਦਾ ਨਾ ਹੋਇਆ। ਮੂਰਤੀਰਾਵ ਨੇ ਬਗਲ ਵਾਲੇ ਖੇਤਾਂ ਵਿਚ ਨਾਲੀ ਬਣਾ ਕੇ ਅਜਿਹਾ ਪ੍ਰਬੰਧ ਕੀਤਾ ਕਿ ਉਨ੍ਹਾਂ ਦੇ ਖੇਤਾਂ ਦਾ ਪਾਣੀ ਆਪਣੇ ਖੇਤ ਵਿਚ ਨਾ ਆ ਸਕੇ। ਫੇਰ ਫ਼ਸਲ ਕਟਾਈ ਦੀ ਤਿਆਰੀ ਕੀਤੀ। ਮਜ਼ਦੂਰਾਂ ਨੂੰ ਬੁਲਾਣ ਲਈ ਸਵੇਰੇ ਨਿਕਲੇ ਤਾਂ ਦੁਪਹਿਰ ਨੂੰ ਇਕ ਵਜੇ ਘਰ ਪਰਤੇ। ਦੀਵਾਲੀ ਵਾਲੇ ਦਿਨ ਇਨ੍ਹਾਂ ਤੋਂ ਖਾਧੀ ਹੋਈ ਮਾਰ ਅਨੰਤ ਦੇ ਦਿਲ ਵਿਚ ਚੁੱਭ ਰਹੀ ਸੀ। ਉਸਨੇ ਮੂਰਤੀਰਾਵ ਨੂੰ ਆਖਿਆ, "ਮਹਾਸ਼ੇ ਜੀ, ਤੁਹਾਡੇ ਨਿਚਲੇ ਖੇਤ ਵਿਚ ਕਿਸੇ ਨੇ ਪਾਣੀ ਛੱਡ ਦਿਤਾ ਹੈ।" ਇਤਨਾ ਸੁਣਦਿਆਂ ਹੀ ਮੂਰਤੀਰਾਵ ਦਾ ਸਾਰਾ ਸਰੀਰ ਭਖ ਉਠਿਆ। ਇਹ ਸੁਭਾਵਕ ਵੀ ਸੀ। ਆਖ਼ਰ ਉਨ੍ਹਾਂ ਨੇ ਕਟਾਈ ਵਾਸਤੇ ਦਸ-ਬਾਰਾਂ ਦਿਨ ਕਰੜੀ ਮਿਹਨਤ ਕਰਕੇ ਪਾਣੀ ਜੋ ਬਾਹਰ ਕੱਢਿਆ ਸੀ। ਅਤੇ ਹੁਣੇ ਹੁਣੇ ਤਾਂ

ਚਾਰ ਮੀਲ ਦਾ ਗੇੜਾ ਕੱਢ ਕੇ ਅਗਲੇ ਦਿਨ ਕਟਾਈ ਲਈ ਪਿੰਡ ਦੇ ਮਜ਼ਦੂਰਾਂ ਨੂੰ ਆਖ ਕੇ ਪਰਤੇ ਸਨ। ਉਪਰੋਂ ਭੁੱਖ ਵੀ ਲੱਗ ਰਹੀ ਸੀ। ਪਾਣੀ ਛੱਡਣ ਵਾਲੇ ਨੂੰ ਗੁੱਸੇ ਨਾਲ ਥਥਲਾ ਕੇ ਗਾਲ੍ਹਾਂ ਕੱਢਦੇ ਹੋਏ ਘਰ ਨਾ ਜਾ ਕੇ ਖੇਤਾਂ ਵਲ ਮੁੜ ਗਏ। ਦੇਖਿਆ ਤਾਂ ਖੇਤ ਵਿਚ ਪਾਣੀ ਨਹੀਂ ਭਰਿਆ ਹੋਇਆ ਸੀ। ਇਸ ਨਾਲ ਉਨ੍ਹਾਂ ਦੇ ਮਨ ਨੂੰ ਤਸੱਲੀ ਮਿਲੀ। ਪਰ ਉਸ ਨੂੰ ਅਨੰਤ ਉੱਤੇ ਬਹੁਤ ਗੁੱਸਾ ਸੀ। ਉਹ ਅਨੰਤ ਨੂੰ ਕੁੱਟਣ ਦੇ ਖ਼ਿਆਲ ਨਾਲ ਅਤੇ ਭੁੱਖ ਨਾਲ ਤੜਫਦੇ ਹੋਏ ਘਰ ਪਰਤ ਰਹੇ ਸਨ। ਇਹ ਸਾਰਾ ਕੁਝ ਵੇਖ ਦੇ ਸ਼ੀਨੱਪਾ ਨੇ ਕਾਫੀ ਤਿਆਰ ਕਰਵਾ ਲਈ ਸੀ। ਦਰਵਾਜ਼ੇ ਤੇ ਖਲੋਤੇ ਸ਼ੀਨੱਪਾ ਨੂੰ ਦੇਖਦੇ ਸਾਰ ਹੀ ਉਸ ਉੱਤੇ ਆਪਣਾ ਗੁੱਸਾ ਕੱਢਣ ਲੱਗੇ, "ਇਹ ਸਭ ਇਨ੍ਹਾਂ ਮੁੰਡਿਆਂ ਨੂੰ ਸਿਰ ਚੜ੍ਹਾਉਣ ਦਾ ਫਲ ਹੈ।" ਸ਼ੀਨੱਪਾ ਉਨ੍ਹਾਂ ਨੂੰ ਅੰਦਰ ਲੈ ਗਿਆ ਅਤੇ ਕਾਫੀ ਨਾਸ਼ਤਾ ਦੇ ਕੇ ਸ਼ਾਂਤ ਕੀਤਾ।

ਸਾਡੇ ਪਿੰਡ ਦੇ ਪਹਾੜੀ ਮੇਲੇ ਵਿਚ ਸਾਰੇ ਜੋਗੀ ਮਿਲ ਕੇ 'ਹਰਿਸੇਵਾ' ਪੱਧਤੀ ਦਾ ਆਚਰਣ ਕਰਦੇ ਹਨ। ਇਹ 'ਹਰਿਸੇਵਾ' ਇਸ ਤਰ੍ਹਾਂ ਦੀ ਹੈ—ਚਾਰ ਜੋਗੀ ਆਵੇਸ਼ ਵਿਚ ਇਹ ਕਹਿੰਦੇ ਹੋਏ ਨੱਚਣ ਲਗਦੇ ਹਨ ਕਿ ਉਨ੍ਹਾਂ ਦੇ ਸਰੀਰ ਵਿਚ ਦੇਵਤਾ ਆਇਆ ਹੋਇਆ ਹੈ। ਉਸ ਤੋਂ ਮਗਰੋਂ 'ਪਾਟ ਵਿਛਾਉਣਾ' ਰੀਤ ਨਿਭਾਉਂਦੇ ਹਨ। ਇਹ 'ਪਾਟ ਵਿਛਾਉਣਾ' ਪੱਧਤੀ ਕਰਨਾਟਕ ਦੇ ਸਾਰੇ ਪਿੰਡਾਂ ਵਿਚ ਪ੍ਰਚੱਲਤ ਹੈ। ਜੋਗੀ ਧਰਤੀ ਤੇ ਇਕ ਕਪੜਾ ਵਿਛਾਉਂਦੇ ਹਨ ਅਤੇ ਉਸ ਉਪਰ ਭਗਤਜਨਾਂ ਵਲੋਂ ਨਾਰੀਅਲ, ਮੂੰਗਫਲੀ, ਗੁੜ ਦੇ ਡਲਿਆਂ ਆਦਿ ਨੂੰ ਮਿਲਾ ਕੇ ਪੰਜ ਜੋਗੀਆਂ ਲਈ ਪੰਜ ਢੇਰੀਆਂ ਲਾ ਦਿੱਤੀਆਂ ਜਾਂਦੀਆਂ ਹਨ। ਜੋਗੀ 'ਹਾ-ਹੂ, ਹਾ-ਹੂ' ਕਰਦੇ ਹੋਏ ਕਪੜੇ ਵਲ ਝੁਕਦੇ ਹਨ। ਅੰਤ ਉੱਤੇ ਢੋਲਕ ਦੀ ਆਵਾਜ਼ ਦੇ ਵਿਚਕਾਰ ਗੋਡਿਆਂ ਪਰਨੇ ਬੈਠ ਕੇ ਬਿਨਾਂ ਹੱਥ ਨਾਲ ਛੂਹੇ ਝੁਕ ਕੇ ਮੂੰਹ ਨਾਲ ਖਾਂਦੇ ਹਨ। ਜੇ ਕਪੜੇ ਤੇ ਕੁਝ ਬਚ ਜਾਵੇ ਤਾਂ ਪਿੱਛੇ ਖੜੇ ਭਗਤਜਨ ਪ੍ਰਸਾਦ ਸਮਝ ਕੇ ਉਸਨੂੰ ਵੰਡ ਲੈਂਦੇ ਹਨ। ਸਾਡੇ ਪਿੰਡ ਦੇ ਪਹਾੜੀ ਮੇਲੇ ਵਿਚ ਇਕ ਹੀ ਦਿਨ ਵਿਚ ਤਿੰਨ-ਤਿੰਨ, ਚਾਰ-ਚਾਰ ਸੌ ਭਗਤਜਨ ਇਸ ਤਰ੍ਹਾਂ 'ਪਾਟ ਵਿਛਾਉਂਦੇ' ਹਨ। ਪੰਜ-ਪੰਜ ਜੋਗੀਆਂ ਦਾ ਇਕ-ਇਕ ਟੋਲਾ ਵੀਹ-ਪੱਚੀ 'ਪਾਟ' ਖਾਂਦਾ ਹੈ। ਜਦੋਂ ਇਕ ਟੋਲੇ ਦਾ ਆਵੇਸ਼ ਘਟਦਾ ਹੈ ਤਾਂ ਦੂਸਰੇ ਟੋਲੇ ਦਾ ਚੜ੍ਹ ਪੈਂਦਾ ਹੈ। ਇਸ ਪਹਾੜੀ ਮੇਲੇ ਵਿਚ ਤਿੰਨ-ਚਾਰ ਸੌ ਜੋਗੀ ਸ਼ਾਮਲ ਹੁੰਦੇ ਹਨ। ਆਪਣੀ ਗਿਣਤੀ ਦੇਖ ਕੇ ਉਨ੍ਹਾਂ ਦਾ ਜ਼ੋਰ ਬਹੁਤ ਵਧ ਜਾਂਦਾ ਹੈ ਅਤੇ ਉਸੇ ਅਨੁਪਾਤ ਵਿਚ ਘੁਮੰਡ ਵੀ।

ਹਾਲੇ ਚਾਰ-ਪੰਜ ਸਾਲ ਪਹਿਲਾਂ ਸਾਡੇ ਪਿੰਡ ਵਾਲੇ ਪਹਾੜੀ ਮੇਲੇ ਵਿਚ ਗਏ ਸਨ। ਪਿੰਡ ਵਾਲਿਆਂ ਤੋਂ ਇਨ੍ਹਾਂ ਜੋਗੀਆਂ ਦਾ ਘੁਮੰਡ ਬਰਦਾਸ਼ਤ ਨਹੀਂ ਹੋਇਆ। ਜੋਗੀਜਨ ਭਗਵਾਨ ਨੂੰ ਭੁੱਲ ਕੇ ਆਪਣੇ ਆਵੇਸ਼ ਵਿਚ 'ਹਰਿਸੇਵਾ' ਆਦਿ ਵਿਚ ਲੀਨ ਸਨ। ਸਾਡੇ ਪਿੰਡ ਵਾਲਿਆਂ ਨੇ ਇਨ੍ਹਾਂ ਦਾ ਘੁਮੰਡ ਲਾਹ ਕੇ ਸਬਕ ਸਿਖਾਉਣ ਦੀ ਸੋਚੀ। ਸ਼ਾਲ ਸਾਬੀ ਨੇ ਵੀ ਆਪਣੀ ਪ੍ਰਵਾਨਗੀ ਦੇ ਦਿੱਤੀ। ਹੁਣ ਪਿੰਡ ਵਾਲਿਆਂ ਨੇ ਖ਼ਬਰ

ਧੁਮਾ ਦਿੱਤੀ—"ਪਹਾੜੀ ਮੇਲੇ ਦੇ ਅਗਲੇ ਦਿਨ ਰਾਤ ਦੀ ਹਰਿਸੇਵਾ ਸਾਡੀ ਵਲੋਂ ਹੋਵੇਗੀ।" ਇਧਰ ਸ਼ੀਨੱਪਾ, ਸ਼ਾਸਤਰੀ, ਕਿੱਟੂਰ ਨਰਹਰਿ ਆਦਿ ਹਰਿਸੇਵਾ ਦੇ ਲਈ ਮੁੰਗਫਲੀ ਦੀ ਤਿਆਰੀ ਵਿਚ ਜੁੱਟ ਗਏ। ਇਥੋਂ ਨੇੜੇ ਦੀ ਖਾੜੀ ਤੋਂ ਛਾਣ ਕੇ ਦੋ-ਤਿੰਨ ਸੇਰ ਮੋਟੀ ਮੋਟੀ ਰੇਤ ਲੈ ਆਏ। ਤਾੜ ਦੇ ਰੁੱਖ ਦਾ ਛਿਲਕਾ ਕੱਢ ਕੇ ਅੰਦਰਲੇ ਸਫ਼ੇਦ ਭਾਗ ਨੂੰ ਛੁਰੇ ਨਾਲ ਨਾਰੀਅਲ ਦੇ ਛੋਟੇ ਛੋਟੇ ਟੁਕੜਿਆਂ ਵਾਂਗ ਕੱਟ ਲਿਆ। ਖੇਤ ਦੀ ਕਾਲੀ ਮਿੱਟੀ ਦੇ ਛੋਟੇ ਛੋਟੇ ਡਲੇ ਚੁਣ ਲਏ ਜਿਨ੍ਹਾਂ ਦੀ ਗੁੜ ਦੀ ਥਾਵੇਂ ਵਰਤੋਂ ਕੀਤੀ ਜਾਵੇਗੀ। ਨਾਰੀਅਲ ਦੇ ਰੁੱਖ ਦੇ ਫੁੱਲ ਇਕੱਠੇ ਕਰਕੇ ਮੂੰਗਫਲੀ ਨਾਲ ਮਿਲਾ ਦਿੱਤੇ। ਰਾਤ ਨੂੰ ਮਸ਼ਾਲ ਦੀ ਰੋਸ਼ਨੀ ਵਿਚ ਵੀ ਅਸਲੀ ਤੇ ਨਕਲੀ ਦਾ ਫ਼ਰਕ ਨਜ਼ਰ ਨਹੀਂ ਆਉਂਦਾ ਸੀ। ਜੋਗੀਆਂ ਦੇ ਜ਼ਮੀਨ ਉੱਤੇ ਕਪੜਾ ਵਿਛਾਉਂਦਿਆਂ ਹੀ ਸ਼ੀਨੱਪਾ ਅਤੇ ਨਰਹਰਿ ਨੇ ਉਸ ਉੱਤੇ ਪੰਜ ਢੇਰੀਆਂ ਲਾ ਦਿੱਤੀਆਂ। ਹੁਣ ਇਨ੍ਹਾਂ ਦੇ ਚੁਫੇਰੇ ਨਾਚ ਸ਼ੁਰੂ ਹੋ ਗਿਆ। 'ਹਾ-ਹੂ, ਹਾ-ਹੂ' ਦੇ ਸ਼ੋਰ ਸ਼ਰਾਬੇ ਵਿਚ ਸਾਡੇ ਪਿੰਡ ਵਾਲੇ ਖਿਸਕ ਗਏ। ਜੋਗੀਜਨ ਨੱਚ ਨੱਚ ਕੇ ਜਦੋਂ ਥੱਕ ਗਏ ਤਾਂ ਆਵੇਸ਼ ਵਿਚ ਆਉਂਦਿਆਂ ਹੀ ਕਪੜੇ ਉਪਰ ਲਗੀਆਂ ਢੇਰੀਆਂ ਨੂੰ ਮੂੰਹ ਨਾਲ ਖਾਣ ਲੱਗੇ।

ਕਹਿੰਦੇ ਹਨ ਇਸ ਤਰ੍ਹਾਂ ਧੋਖਾ ਦੇਣ ਅਤੇ ਅਪਮਾਨ ਕਰਨ ਵਾਲੇ ਸ਼ੀਨੱਪਾ ਅਤੇ ਨਰਹਰਿ ਤੋਂ ਬਦਲਾ ਲੈਣ ਲਈ ਜੋਗੀਜਨ ਸਾਰੀ ਪਹਾੜੀ ਉੱਤੇ ਉਨ੍ਹਾਂ ਨੂੰ ਲੱਭਦੇ ਰਹੇ ਸਨ।

ਇਕ ਦਿਨ ਰਾਮਾਨੁਜਾਚਾਰੀਆ ਜੀ ਦਾ ਜਨਮ ਦਿਨ ਸਮਾਰੋਹ ਸੀ। ਮੰਦਰ ਵਿਚ 'ਪੁਲਿਯੋਗਰੇ' (ਮਸਾਲੇ ਤੇ ਇਮਲੀ ਦੇ ਪਾਣੀ ਨਾਲ ਰਿਝੇ ਹੋਏ ਚਾਵਲ) ਦੀ ਤਿਆਰੀ ਬੜੀ ਧੂਮ ਧਾਮ ਨਾਲ ਹੋ ਰਹੀ ਸੀ। ਉਸ ਦਿਨ ਨਰ-ਨਾਰੀਆਂ ਅਤੇ ਬੱਚਿਆਂ ਵਿਚ ਪਤਾ ਨਹੀਂ ਕਿਧਰੋਂ ਇੰਨੀ ਭਗਤੀ ਜਾਗ ਪਈ ਸੀ। ਸਾਡੇ ਪਿੰਡ ਵਿਚ ਕਈ ਵਾਰੀ ਇੰਜ ਹੀ ਹੁੰਦਾ ਹੈ। ਮੰਦਰ ਵਿਚ ਜਦੋਂ ਕਦੇ 'ਪੁਲਿਯੋਗਰੇ' ਦਾ ਲੰਗਰ ਲਗਦਾ ਹੈ ਉਸ ਦਿਨ ਭਗਤੀ ਅਚਾਨਕ ਜਾਗ ਉਠਦੀ ਹੈ। ਰਾਮਾਨੁਜਾਚਾਰੀਆ ਜੀ ਦੇ ਜਨਮ ਦਿਨ ਸਮਾਰੋਹ ਵਾਲੇ ਦਿਨ ਸ਼ੀਨੱਪਾ ਅਤੇ ਅੱਪਣਯੰਗਾਰੀ ਕਿਸੇ ਪਿੰਡ ਗਏ ਹੋਏ ਸਨ ਪਰ 'ਪੁਲਿਯੋਗਰੇ' ਪਰੋਸਣ ਵੇਲੇ ਮੰਦਰ ਆ ਪਹੁੰਚੇ। ਇਨ੍ਹਾਂ ਨੂੰ ਦੇਖ ਕੇ ਪ੍ਰੋਹਿਤ ਜੀ ਬੋਲੇ, "ਕਿਉਂ ਬਈ, ਤੁਸੀਂ 'ਪੁਲਿਯੋਗਰੇ' ਲਈ ਹੀ ਮੰਦਰ ਆਉਂਦੇ ਹੋ ? ਮੰਗਲ-ਆਰਤੀ, ਪ੍ਰਸਾਦ-ਤੀਰਥ ਆਦਿ ਵਿਚ ਤੁਹਾਡੀ ਕੋਈ ਦਿਲਚਸਪੀ ਨਹੀਂ ?" ਸ਼ੀਨੱਪਾ ਬੋਲਿਆ—"ਪਿੰਡ ਵਿਚ ਇਕ ਝਗੜਾ ਖੜਾ ਹੋ ਗਿਆ ਜੀ, ਕਚਹਿਰੀਆਂ ਵਿਚ ਪੈਸੇ ਦੇ ਕੇ ਬੇਕਾਰ ਬਰਬਾਦ ਹੋ ਰਹੇ ਹਨ। ਏਸੇ ਲਈ ਅਸੀਂ ਉਥੇ ਗਏ ਸੀ ਅਤੇ ਬੜੀ ਮੁਸ਼ਕਲ ਨਾਲ ਦੋਹਾਂ ਧਿਰਾਂ ਨੂੰ ਸਮਝਾ ਬੁਝਾ ਕੇ ਵਾਪਸ ਆਏ ਹਾਂ। ਕੀ ਕਰੀਏ ਥੋੜ੍ਹੀ ਦੇਰ ਹੋ ਗਈ।" ਪੁਰੋਹਿਤ ਜੀ ਕਿਥੇ ਚੁੱਪ ਰਹਿਣ ਵਾਲੇ ਸਨ। ਬੋਲੇ, "ਹਾਂ ਹਾਂ, ਮੰਗਲ-ਆਰਤੀ ਲਈ ਦੇਰ ਹੋ ਗਈ, 'ਪੁਲਿਯੋਗਰੇ' ਲਈ ਦੇਰ ਨਹੀਂ ਹੋਈ ? ਭਗਵਤ-ਸੇਵਾ ਵਿਚ ਤੁਹਾਡੀ ਇਹੋ ਜਿਹੀ ਹੀ ਸ਼ਰਧਾ ਹੈ !"

ਸ਼ੀਨੱਪਾ ਹੁਣੇ ਧੁੱਪ 'ਚੋਂ ਚਲ ਕੇ ਆਇਆ ਸੀ ਤੇ ਹਫ਼ ਰਿਹਾ ਸੀ। ਥਕਾਵਟ ਨਾਲ ਉਸਨੂੰ ਗੁੱਸਾ ਚੜ੍ਹ ਗਿਆ। ਬੋਲਿਆ, 'ਜੀ ਹਾਂ ਮੈਂ ਵੀ 'ਪੁਲਿਯੋਗਰੇ' ਦੇ ਲਈ ਹੀ ਆਇਆ ਹਾਂ ਅਤੇ ਤੁਸੀਂ ਵੀ ਉਹਦੇ ਲਈ ਹੀ ਆਏ ਹੋ। ਭਗਵਤ-ਸੇਵਾ ਭਗਵਾਨ ਦੀ ਸੇਵਾ ਨੂੰ ਹੀ ਆਖਦੇ ਹਨ ਨਾ ? ਭਗਵਾਨ ਰੋਜ਼ ਇਥੇ ਨਾ ਰਹਿ ਕੇ ਕਿਧਰੇ ਚਲਾ ਜਾਂਦਾ ਹੈ। ਤੁਸੀਂ ਹਰ ਰੋਜ਼ ਕਿਉਂ ਨਹੀਂ ਆਉਂਦੇ। ਕੀ ਸਿਰਫ 'ਪੁਲਿਯੋਗਰੇ' ਦੇ ਦਿਨ ਹੀ ਪੂਜਾ ਹੁੰਦੀ ਹੈ, ਹੋਰਨਾਂ ਦਿਨਾਂ ਵਿਚ ਨਹੀਂ।" ਪੁਰੋਹਿਤ ਜੀ ਬੋਲੇ, "ਤੁਸੀਂ ਲੋਕ ਬਹਿਸ ਕਰਨ ਵਾਲਿਆਂ 'ਚੋਂ ਹੋ। ਤੁਹਾਡੇ ਨਾਲ ਗੱਲ ਕਰਨ ਵਾਲਾ ਹੀ ਮੂਰਖ ਹੈ।"

ਖੈਰ ਪੁਰੋਹਿਤ ਜੀ ਨੇ ਤਾਂ ਗੱਲ ਭੁਲਾ ਦਿੱਤੀ ਪਰ ਸ਼ੀਨੱਪਾ ਨਹੀਂ ਭੁੱਲਿਆ। ਉਸ ਘਟਨਾ ਤੋਂ ਇਕ ਮਹੀਨੇ ਮਗਰੋਂ ਦੁਆਦਸ਼ੀ ਵਾਲੇ ਦਿਨ ਸ਼ੀਨੱਪਾ। ਅੱਪਣਯੰਗਾਰੀ ਅਤੇ ਦੋ ਤਿੰਨ ਨੌਜਵਾਨ ਮਿਲ ਕੇ ਖਾਣਾ ਪਕਾਉਣ ਵਾਲੇ ਬੜੇ ਬੜੇ ਪਤੀਲੇ ਲੈ ਕੇ ਧੋਣ ਲਈ ਨਦੀ ਵਲ ਜਾ ਰਹੇ ਸਨ। ਅਸੀਂ ਸਾਰੇ ਜਾਣਦੇ ਹਾਂ ਕਿ ਮੋਢੇ ਤੇ ਕਠੌਤਾ ਲੈ ਕੇ ਨਦੀ ਵਲ ਜਾਣ ਦਾ ਮਤਲਬ ਇਹ ਹੈ ਕਿ ਮੰਦਰ ਵਿਚ ਕੋਈ ਖ਼ਾਸ ਪ੍ਰੋਗਰਾਮ ਹੈ। ਉਸ ਦਿਨ ਮੰਦਰ ਦੇ ਲੰਗਰ ਵਾਲੇ ਕਮਰੇ 'ਚੋਂ ਲਗਾਤਾਰ ਦੋ ਤਿੰਨ ਘੰਟੇ ਧੂਆਂ ਨਿਕਲਦਾ ਰਿਹਾ। ਉਸ ਦਿਨ ਭਰਪੂਰ ਭਗਵਤ-ਸੇਵਾ ਚਲਣ ਵਿਚ ਕਿਸੇ ਨੂੰ ਵੀ ਸ਼ੰਕਾ ਨਹੀਂ ਸੀ। ਇਸੇ ਲਈ ਅਸੀਂ ਸਾਰੇ ਹੀ ਬਗਲ ਵਿਚ ਇਕ ਇਕ ਪੱਤਲ ਦਬਾਈ ਪੁੱਜ ਗਏ। ਅਸੀਂ ਅਤੇ ਪੁਰੋਹਿਤ ਜੀ ਵੀ ਨਹਾ ਧੋ ਕੇ ਸੁਧ ਹੋ ਕੇ ਆਏ ਸਾਂ। ਉਨ੍ਹਾਂ ਦੀ ਬਗਲ ਵਿਚ ਪੱਤਲ ਦੀ ਥਾਂ ਇਕ ਛੋਟੀ ਜਿਹੀ ਟੋਕਰੀ ਸੀ।

ਸਮੇਂ ਸਿਰ ਧੂਮ ਧਾਮ ਨਾਲ ਆਰਤੀ-ਮੰਗਲ ਹੋਇਆ ਅਤੇ ਪ੍ਰਸਾਦ ਵੀ ਵੰਡਿਆ ਗਿਆ। ਅਸੀਂ ਸਾਰੇ ਰਸੋਈ ਦੇ ਇਰਦ ਗਿਰਦ ਬਹਿ ਗਏ। ਕਾਫੀ ਦੇਰ ਤਕ ਉਵੇਂ ਹੀ ਬੈਠੇ ਰਹੇ ਪਰ 'ਪੁਲਿਯੋਗਰੇ' ਨਹੀਂ ਆਇਆ। ਪੁਰੋਹਿਤ ਜੀ ਸਮੇਤ ਕੁਝ ਹੋਰ ਲੋਕਾਂ ਨੇ ਵੀ ਆਖਿਆ, "ਕਿੰਨੀ ਕੁ ਦੇਰ ਹੈ ਬਈ ? ਭਗਵਤ ਪ੍ਰੇਮੀਆਂ ਨੂੰ ਇੰਨਾ ਇੰਤਜ਼ਾਰ ਕਰਵਾ ਰਹੇ ਹੋ, ਪਰੋਸੋ ਹੁਣ।" ਪੁਰੋਹਿਤ ਦੇ ਇਉਂ ਕਹਿੰਦਿਆਂ ਹੀ ਅੰਦਰੋਂ ਕਿਸੇ ਦੇ ਹੱਸਣ ਦੀ ਆਵਾਜ਼ ਆਈ। ਮੈਂ ਅੰਦਰ ਗਿਆ। ਦੇਖਿਆ ਕਿ ਧੋਤੇ ਹੋਏ ਬਰਤਨ ਨਦੀ ਤੋਂ ਪਾਣੀ ਲਿਆਉਣ ਵੇਲੇ ਜਿਵੇਂ ਭਰੇ ਸੀ ਉਵੇਂ ਹੀ ਪਾਣੀ ਨਾਲ ਭਰੇ ਪਏ ਸਨ। ਅੰਗੀਠੀ ਵਿਚ ਸਿਰਫ ਇਕ ਗਿੱਲੀ ਲੱਕੜ ਧੁਖ ਰਹੀ ਸੀ। 'ਪੁਲਿਯੋਗਰੇ' ਦਾ ਤਾਂ ਨਾਮ ਨਿਸ਼ਾਨ ਵੀ ਨਹੀਂ ਸੀ। ਪੁਰੋਹਿਤ ਜੀ ਵੀ ਅੰਦਰ ਆ ਗਏ ਅਤੇ ਦੇਖ ਕੇ ਗੁੱਸੇ ਨਾਲ ਬੋਲੇ, "ਇਹ ਕੀ ਬਚਪਨਾ ਹੈ ? ਕੀ ਸਾਡੇ ਸਾਰਿਆਂ ਦਾ ਅਪਮਾਨ ਕਰਨ ਲਈ ਇਉਂ ਕੀਤਾ ਹੈ ? ਬਜ਼ੁਰਗਾਂ ਦਾ ਅਨਾਦਰ ਕਰੋਗੇ ਤਾਂ ਭਗਵਾਨ ਤੁਹਾਨੂੰ ਜ਼ਰੂਰ ਸਜ਼ਾ ਦੇਵੇਗਾ।"

ਉਦੋਂ ਤੋਂ ਪੁਰੋਹਿਤ ਜੀ ਕਿਸੇ ਨੂੰ ਵੀ ਇਹ ਨਹੀਂ ਕਹਿੰਦੇ ਕਿ 'ਪੁਲਿਯੋਗਰੇ' ਲਈ ਹੀ ਮੰਦਰ ਆਏ ਹਨ। ਲੱਗਦਾ ਹੈ ਕਿ ਉਹ ਵੀ ਸਮਝ ਗਏ ਨੇ ਕਿ 'ਪੁਲਿਯੋਗਰੇ' ਅਤੇ ਭਗਵਤ-ਸੇਵਾ ਵਿਚਕਾਰ ਕੋਈ ਸੰਬੰਧ ਜ਼ਰੂਰ ਹੈ।

# 3

ਅਜੇ ਕੁਝ ਦਿਨ ਪਹਿਲਾਂ ਦੀ ਹੀ ਗੱਲ ਹੈ। ਸਾਡੇ ਪਿੰਡ ਵਿਚ ਇਕ ਬੁੱਢੀ ਮਰ ਗਈ। ਉਸਦਾ ਕੋਈ ਨਹੀਂ ਸੀ। ਪਤੀ, ਬੱਚੇ, ਸਕੇ ਸੰਬੰਧੀ, ਕੋਈ ਨਹੀਂ ਸੀ। ਉਹ ਅਨਾਥ ਸੀ। ਸਾਡੇ ਵਲ 'ਅਪਰਕਰਮ ਸਭਾ' ਆਦਿ ਦੀ ਪ੍ਰਥਾ ਨਹੀਂ ਹੈ। ਕੋਈ ਮਰ ਜਾਏ ਤਾਂ ਪਿੰਡ ਦੇ ਲੋਕ ਮ੍ਰਿਤਕ ਦੇ ਘਰ ਜਾ ਕੇ ਅਫ਼ਸੋਸ ਕਰਨ ਲਈ ਬੈਠਦੇ ਹਨ। ਉਸਦੇ ਰਿਸ਼ਤੇਦਾਰਾਂ ਨੂੰ ਢਾਰਸ ਦਿੰਦੇ ਹਨ, ਜ਼ਰੂਰੀ ਬਣਦਾ ਲਕੜੀ ਆਦਿ ਸਾਮਾਨ ਸ਼ਮਸ਼ਾਨ ਭੂਮੀ ਪਹੁੰਚਾ ਕੇ ਦਾਗ ਦੇਣ ਤੋਂ ਬਾਅਦ ਘਰ ਪਰਤਦੇ ਹਨ। ਉਨ੍ਹਾਂ ਵਿਚ ਵੀ ਤਿੰਨ ਚਾਰ ਜਣੇ ਅਜਿਹੇ ਹਨ ਕਿ ਜਿਨ੍ਹਾਂ ਦੀ ਜਾਣਕਾਰੀ ਤੋਂ ਬਿਨਾ ਕੋਈ ਵੀ ਮੁਰਦਾ ਸ਼ਮਸ਼ਾਨ ਭੂਮੀ ਨਹੀਂ ਪਹੁੰਚ ਸਕਿਆ। ਸਾਡੇ ਪਿੰਡ ਵਾਲੇ ਮਜ਼ਾਕ ਨਾਲ ਉਨ੍ਹਾਂ ਨੂੰ ਆਖਦੇ ਹਨ, "ਮੁਰਦੇ ਢੋਂਦੇ-ਢੋਂਦੇ ਤੁਹਾਡੇ ਤਾਂ ਮੋਢੇ ਟੁੱਟ ਗਏ ਹੋਣਗੇ।" ਅੱਜ ਤੋਂ ਬਾਰ੍ਹਾਂ ਸਾਲ ਪਹਿਲਾਂ ਸਾਡੇ ਪਿੰਡ ਵਿਚ ਭਿਆਨਕ ਪਲੇਗ ਫੈਲੀ ਸੀ। ਉਸ ਵਿਚ ਹਰ ਰੋਜ਼ ਇਕ-ਇਕ ਕਰਕੇ ਅਨੇਕਾਂ ਲੋਕ ਮਰ ਗਏ ਸਨ। ਉਨ੍ਹਾਂ ਪੰਦਰਾਂ ਦਿਨਾਂ ਵਿਚ ਇਨ੍ਹਾਂ ਨੇ ਹੋਰ ਕੋਈ ਕੰਮ ਨਹੀਂ ਕੀਤਾ! ਇਨ੍ਹਾਂ ਨੂੰ ਪਲੇਗ ਦਾ ਸ਼ਿਕਾਰ ਬਣਨ ਦਾ ਵੀ ਡਰ ਨਹੀਂ ਸੀ। ਪੈਸੇ ਕਮਾਉਣ ਦਾ ਲਾਲਚ ਨਹੀਂ ਸੀ। ਹਰ ਰੋਜ਼ ਮੁਰਦਿਆਂ ਨੂੰ ਸ਼ਮਸ਼ਾਨ ਭੂਮੀ ਪਹੁੰਚਾਣਾ ਹੀ ਇਨ੍ਹਾਂ ਦਾ ਕੰਮ ਰਹਿ ਗਿਆ ਸੀ। ਇਨ੍ਹਾਂ ਦੇ ਮਿਰਤੂ-ਸੰਸਕਾਰ ਦੇ ਚਮਤਕਾਰ ਦੇਖ ਕੇ ਸਾਡੇ ਪਿੰਡ ਦੇ ਕਈ ਲੋਕਾਂ ਨੇ ਜੇ ਮਰਨਾ ਚਾਹਿਆ ਹੋਵੇ ਤਾਂ ਹੈਰਾਨੀ ਦੀ ਗੱਲ ਨਹੀਂ ਹੋਵੇਗੀ। ਕਾਸ਼ੀ, ਗੰਗਾ ਦੀ ਮਹਿਮਾ ਸਾਡੇ ਪਿੰਡ ਵਿਚ ਨਹੀਂ ਮਿਲੇਗੀ ਪਰ ਮੈਂ ਬੇਖੌਫ਼ ਕਹਿ ਸਕਦਾ ਹਾਂ ਕਿ ਪ੍ਰਕਿਰਤੀ ਦੇ ਅੰਤਮ ਰਿਣ ਤੋਂ ਮੁਕਤ ਨਾ ਹੋਣ ਵਾਲਿਆਂ ਦੀ ਦੇਹ ਮੁਕਾਬਲਤਨ ਛੇਤੀ ਪੰਜ-ਭੂਤਾਂ ਵਿਚ ਰਲ ਜਾਂਦੀ ਹੈ।

ਸਾਡੇ ਪਿੰਡ ਵਿਚ ਮਿਰਤੂ-ਸੰਸਕਾਰਾਂ ਦੇ ਇੰਨਾ ਆਸਾਨ ਹੋਣ ਦਾ ਇਕ ਕਾਰਣ ਹੈ। ਲਗਭਗ ਪੰਦਰਾਂ ਵੀਹ ਵਰ੍ਹੇ ਪਹਿਲਾਂ ਕਿਧਰੇ 'ਮੌਤ ਹੋ ਗਈ' ਸੁਣਦੇ ਹੀ ਪਿੰਡ ਦੇ ਲੋਕ ਬਿਨਾਂ ਕਹੇ-ਸੁਣੇ ਗ਼ਾਇਬ ਹੋ ਜਾਂਦੇ ਸਨ। ਆਦਮੀ ਘਰ ਵਿਚ ਹੁੰਦਿਆਂ ਹੋਇਆਂ ਵੀ ਅਖਵਾ ਦਿੰਦੇ ਸਨ ਕਿ ਘਰ ਨਹੀਂ ਹਨ। ਉਸ ਸਮੇਂ ਮ੍ਰਿਤਕ ਦੇ ਸਕੇ-ਸੰਬੰਧੀਆਂ ਨੂੰ ਮੁਰਦਾ ਦੇਹ ਲੈ ਜਾਣ ਲਈ ਗੁਆਂਢੀ ਪਿੰਡ ਵਿਚੋਂ ਪੈਸੇ ਦੇ ਕੇ ਲੋਕਾਂ ਨੂੰ ਬੁਲਾਉਣਾ ਪੈਂਦਾ ਸੀ। ਇਕ ਵਾਰੀ ਇਕ ਅਨਾਥ ਅੰਨ੍ਹਾਂ ਮਰ ਗਿਆ ਤਾਂ ਮੁਰਦਾ ਦੇਹ ਨੂੰ ਗੱਡੇ ਉੱਤੇ ਰਖ ਕੇ ਸ਼ਮਸ਼ਾਨ ਭੂਮੀ ਲਿਜਾਣਾ ਪਿਆ। ਪਿੰਡ ਦੇ ਕੁਲੀਨ ਬ੍ਰਾਹਮਣਾਂ ਦੇ ਚਾਲੀ ਘਰਾਂ ਵਿਚ ਹੱਟੇ ਕੱਟੇ ਲੋਕਾਂ ਦੇ ਰਹਿੰਦਿਆਂ ਹੋਇਆਂ ਵੀ ਮੁਰਦਾ ਦੇਹ ਨੂੰ ਸ਼ਮਸ਼ਾਨ ਭੂਮੀ ਲਿਜਾਣ ਲਈ ਇਕ ਦਾ ਵੀ ਨਾ ਮਿਲਣਾ ਕਿੰਨੀ ਬਦਨਾਮੀ ਵਾਲੀ ਗੱਲ ਹੈ। ਇਸ ਨਾਲ ਸਾਰੇ ਪਿੰਡ 'ਚੋਂ ਬਜ਼ੁਰਗ ਸ਼ੀਨੱਪਾ ਦੇ ਪਿਤਾ ਜੀ ਨੂੰ ਬਹੁਤ ਬੁਰਾ ਲੱਗਿਆ।

ਉਨ੍ਹਾਂ ਨੇ ਨਿਸ਼ਚਾ ਕਰ ਲਿਆ ਕਿ ਹੁਣ ਤੋਂ ਜਦੋਂ ਵੀ ਕੋਈ ਮੌਤ ਹੋਵੇਗੀ ਉਹ ਮੁਰਦਾ ਲੈ ਜਾਣ ਵਿਚ ਸਭ ਤੋਂ ਅੱਗੇ ਰਹਿਣਗੇ ਅਤੇ ਆਪਣੀ ਅਗਵਾਈ ਦਿਖਾਉਣ ਵਿਚ ਉਨ੍ਹਾਂ ਨੂੰ ਬਹੁਤੇ ਦਿਨ ਵੀ ਨਹੀਂ ਲੱਗੇ ।

ਮਹਾਂ ਯੁਧ ਦੇ ਦਿਨਾਂ ਵਿਚ ਸਾਡੇ ਪਿੰਡ ਦੇ ਪੁਜਾਰੀ ਲਕਸ਼ਮੀਪਤੀ ਭੱਟ ਜੀ ਗੁਜ਼ਰ ਗਏ—ਲੜਾਈ ਵਿਚ ਨਹੀਂ, ਸਾਡੇ ਪਿੰਡ ਵਿਚ ਆਪਣੇ ਹੀ ਘਰ ਵਿਚ । ਸਵੇਰੇ ਘਰ ਦੇ ਦਰਵਾਜ਼ੇ ਤੇ ਅੱਗ ਬਲਦੀ ਦੇਖ ਕੇ ਸਾਰੇ ਪਿੰਡ ਦੇ ਮਰਦ ਆਪੋ ਆਪਣੇ ਘਰੀਂ ਵੜ ਗਏ । ਪਰ ਸ਼ੀਨੱਪਾ ਦੇ ਪਿਤਾ ਜੀ ਅੱਗੇ ਆਏ । ਪੁਜਾਰੀ ਦੇ ਦਰ ਤੇ ਪੁੱਜ ਗਏ । ਫੇਰ ਇਕ ਇਕ ਕਰਕੇ ਪਿੰਡ ਦੇ ਲੋਕਾਂ ਨੂੰ ਬੁਲਾਇਆ । ਉਨ੍ਹਾਂ ਨੂੰ ਗਾਲ੍ਹਾਂ ਵੀ ਦਿੱਤੀਆਂ ਅਤੇ ਸੁਣੀਆਂ ਵੀ । ਖੈਰ ਚਾਰ ਮਰਦਾਂ ਨੂੰ ਲੈ ਕੇ ਮੁਰਦੇ ਨੂੰ ਮੋਢਾ ਦੇ ਕੇ ਸ਼ਮਸ਼ਾਨ ਭੂਮੀ ਲੈ ਗਏ । ਸਮਝ ਲਵੋ ਕਿ ਜਿਸ ਦਿਨ ਪੁਜਾਰੀ ਜੀ ਮਰੇ, ਉਸ ਦਿਨ ਤੋਂ ਬਾਅਦ ਸਾਡੇ ਪਿੰਡ ਨੂੰ ਸੁਮੱਤ ਆ ਗਈ । ਮਤਲਬ ਇਹ ਕਿ ਉਸੇ ਦਿਨ ਤੋਂ ਹੀ ਮੁਰਦੇ ਨੂੰ ਸ਼ਮਸ਼ਾਨ ਭੂਮੀ ਪਹੁੰਚਾਣਾ ਇੰਨਾ ਆਸਾਨ ਹੋਇਆ । ਜਿਉਂਦੇ ਜੀ ਪੁਜਾਰੀ ਜੀ ਨੇ ਕਿਸੇ ਦਾ ਭਲਾ ਕੀਤਾ ਹੋਵੇਗਾ, ਇਸ ਗੱਲ ਦਾ ਤਾਂ ਪਤਾ ਨਹੀਂ ਪਰ ਮਰਨ ਤੋਂ ਬਾਅਦ ਉਹ ਸਾਨੂੰ ਸਾਰਿਆਂ ਨੂੰ ਆਪਣਾ ਰਿਣੀ ਬਣਾ ਗਿਆ ।

ਮਰਨ ਤੋਂ ਬਾਅਦ ਜਿਹੜਾ ਮਿਰਤੂ-ਸੰਸਕਾਰ ਹੁੰਦਾ ਹੈ, ਉਸ ਦੇ ਲਈ ਸਾਡੇ ਪਿੰਡ ਦੇ ਬ੍ਰਾਹਮਣਾਂ ਦਾ ਜਿਹੜਾ ਵਿਧਾਨ ਹੈ,ਉਸ ਬਾਰੇ ਕੀ ਕਹਿਣਾ ! ਮਰਨ ਵਾਲਾ ਤਾਂ ਮਰ ਗਿਆ ਪਰ ਉਸਦੀ ਕਰਮਾਂਤਰ ਵਿਧੀ ਬਣਾਉਣ ਦੇ ਬਾਵਜੂਦ ਵੈਦਿਕਾਂ ਵਲੋਂ ਤਸੱਲੀ ਦਾ ਸਰਟੀਫਿਕੇਟ ਲੈਣ ਵਿਚ ਅਸਮਰਥ ਹੋ ਕੇ ਉਸਦੇ ਉਤਰ-ਅਧਿਕਾਰੀਆਂ ਨੂੰ ਵੀ ਮਰਨਾ ਹੀ ਚਾਹੀਦਾ ਹੈ ! ਉਸ ਵਿਚਾਰੇ ਮ੍ਰਿਤਕ ਨੂੰ ਹਜ਼ਾਰਾਂ ਪਿਸ਼ਾਚ ਰਸਤੇ ਵਿਚ ਰੋਕ ਲੈਂਦੇ ਹਨ । ਪ੍ਰਾਸ਼ਚਿਤ ਦੇ ਰੂਪ ਵਿਚ ਪੁਰੋਹਿਤਾਂ ਅਤੇ ਉਥੇ ਹਾਜ਼ਰ ਹੋਰਨਾਂ ਵੈਦਿਕਾਂ ਨੂੰ ਦੋ ਆਨੇ ਚਾਰ ਆਨੇ ਦੱਖਣਾ ਦੇ ਕੇ ਉਨ੍ਹਾਂ ਪਿਸ਼ਾਚਾਂ ਨੂੰ ਭਜਾਉਣਾ ਚਾਹੀਦਾ ਹੈ । ਵੈਦਿਕਾਂ ਅਤੇ ਪੁਰੋਹਿਤਾਂ ਨੂੰ ਛਤਰੀ ਦਾਨ ਕਰਨੀ ਚਾਹੀਦੀ ਹੈ ਤਾਂ ਜੋ ਮ੍ਰਿਤਕ ਦੀ ਆਤਮਾ ਨੂੰ ਰਸਤੇ ਵਿਚ ਧੁੱਪ ਨਾ ਲੱਗੇ । ਚੱਪਲ ਦਾਨ ਕਰਨੀ ਚਾਹੀਦੀ ਹੈ ਤਾਂ ਜੋ ਪੈਰੀਂ ਛਾਲੇ ਨਾ ਪੈਣ । ਮ੍ਰਿਤਕ ਪਰਲੋਕ ਵਿਚ ਖੇਤੀਬਾੜੀ ਕਰਕੇ ਸੁਖ ਨਾਲ ਜੀਵੇ ਇਸ ਲਈ ਇਥੇ ਭੂਦਾਨ, ਵਸਤਰਦਾਨ, ਸੁਵਰਨਦਾਨ, ਤਿਲਦਾਨ, ਬਿਸਤਰਾਦਾਨ ਅਤੇ ਪੁਰੋਹਿਤਾਂ ਨੂੰ ਜੋ ਜੋ ਚੰਗਾ ਲਗਦਾ ਹੈ, ਉਹ ਸਭ ਕੁਝ ਦਾਨ ਦੇ ਕੇ ਉਨ੍ਹਾਂ ਤੋਂ 'ਕੋਈ ਗੱਲ ਨਹੀਂ, ਮ੍ਰਿਤਕ ਕੈਲਾਸ਼ ਜਾਂ ਬੈਕੁੰਠ ਨੂੰ ਪ੍ਰਾਪਤ ਹੋਵੇ' ਅਖਵਾਉਣ ਵਿਚ ਕ੍ਰਿਆ ਕਰਮ ਕਰਾਉਣ ਵਾਲਿਆਂ ਦਾ ਹੀ ਕ੍ਰਿਆ ਕਰਮ ਹੋ ਜਾਂਦਾ ਹੈ । ਕੁਝ ਵੀ ਹੋਵੇ ਸ਼ਾਸਤਰ ਅਨੁਸਾਰ ਹੀ ਕੰਮ ਹੋਣਾ ਚਾਹੀਦਾ ਹੈ । ਨਹੀਂ ਤਾਂ ਆਰੀਆ ਮਹਾਂਰਿਸ਼ੀਆਂ ਦਾ ਸਾਰਾ ਸਨਾਤਨ ਧਰਮ ਹੀ ਨਸ਼ਟ ਹੋ ਜਾਂਦਾ ਹੈ । ਸ਼ਾਸਤਰ ਅਨੁਸਾਰ ਦਖਸ਼ਣਾ ਦੇ ਕੇ ਕਿਰਿਆਕਰਮ ਨਾ ਕਰਾਈਏ ਤਾਂ ਮਰਨ ਵਾਲਾ ਪ੍ਰੇਤ ਬਣ ਕੇ

ਨਰਕ ਵਿਚ ਭਟਕਦਾ ਰਹਿੰਦਾ ਹੈ ਅਤੇ ਉਸ ਦੇ ਉੱਤਰ ਅਧਿਕਾਰੀ ਸਮਾਜ ਤੋਂ ਛੇਕੇ ਜਾਂਦੇ ਹਨ।

ਪੁਜਾਰੀ ਲਕਸ਼ਮੀਪਤੀ ਭੱਟ ਦਾ ਕੋਈ ਲੜਕਾ ਨਹੀਂ ਸੀ। ਸਿਰਫ ਪਤਨੀ ਅਤੇ ਇਕ ਧੀ ਸੀ। ਉਸਦੇ ਜਿਉਂਦੇ ਜੀ ਹੀ ਉਹ ਗਰੀਬੀ ਦੇ ਸ਼ਿਕਾਰ ਸਨ। ਮਰਨ ਤੋਂ ਬਾਅਦ ਤਾਂ ਕਹਿਣਾ ਹੀ ਕੀ ਸੀ ? ਲਕੜਾਂ ਖਰੀਦਣ ਲਈ ਵੀ ਘਰ ਵਿਚ ਪੈਸੇ ਨਹੀਂ ਸਨ। ਜੋੜੀਦਾਰ ਨੇ ਆਪਣੇ ਘਰੋਂ ਸ਼ਮਸ਼ਾਨ ਭੂਮੀ ਵਿਚ ਲਕੜਾਂ ਘੱਲ ਦਿੱਤੀਆਂ। ਪਰ ਮ੍ਰਿਤਕ ਦੇਹ ਨੂੰ ਚਿਤਾ 'ਤੇ ਰਖ ਕੇ ਜਲਾਉਣਾ ਹੋਵੇ ਤਾਂ ਹਜ਼ਾਰਾਂ ਮੰਤਰ ਪੜ੍ਹਨੇ ਹੀ ਚਾਹੀਦੇ ਹਨ। ਉਸਤੋਂ ਮਗਰੋਂ ਵੈਦਿਕਾਂ ਨੂੰ ਸੋਨੇ ਦੇ ਪਤਰੇ ਭੇਟਾ ਕਰਕੇ ਮ੍ਰਿਤਕ ਦੇਹ ਨੂੰ ਜਲਾਣ ਲਈ ਅੱਗ ਮੰਗਣੀ ਚਾਹੀਦੀ ਹੈ। ਬਿਨਾਂ ਦਾਨ ਦਖਣਾ ਮਿਲੇ ਪੁਰੋਹਿਤ ਇਉਂ ਕਿਵੇਂ ਕਰਦੇ ? ਵੈਦਿਕਾਂ ਨੂੰ ਇਹੋ ਜਿਹੀਆਂ ਥਾਵਾਂ ਤੇ ਨਹੀਂ ਜਾਣਾ ਚਾਹੀਦਾ ਜਿਥੋਂ ਦਖਣਾ ਹੀ ਨਾ ਮਿਲੇ। ਇਸ ਲਈ ਉਹ ਸ਼ਮਸ਼ਾਨ ਭੂਮੀ ਗਏ ਹੀ ਨਹੀਂ। ਜਿਹੜੇ ਲੋਕ ਦੇਹ ਨੂੰ ਸ਼ਮਸ਼ਾਨਭੂਮੀ ਲਿਆਏ ਸਨ ਉਹ ਵੈਦਿਕਾਂ ਦਾ ਇੰਤਜ਼ਾਰ ਕਰਦੇ ਕਰਦੇ ਥੱਕ ਗਏ। ਆਖ਼ਰ ਮ੍ਰਿਤਕ ਦੇਹ ਨੂੰ ਚਿਤਾ 'ਤੇ ਰਖ ਕੇ ਅੱਗ ਦੇ ਹਵਾਲੇ ਕੀਤਾ ਅਤੇ ਉਸਦੇ ਸੁਆਹ ਹੋਣ ਤੇ ਹੀ ਘਰ ਪਰਤੇ।

ਦੂਸਰੇ ਦਿਨ ਪੁਰੋਹਿਤਾਂ ਅਤੇ ਵੈਦਿਕ ਸ਼ਿਰੋਮਣੀਆਂ ਦੀ ਭਾਰੀ ਸਭਾ ਜੁੜੀ। ਭਿਅੰਕਰ ਵਾਕ-ਯੁੱਧ ਹੋਇਆ। ਸਾਡੇ ਪਿੰਡ ਵਿਚ ਸਦਾਚਾਰ ਸੰਪਨ ਆਰੀਆ ਧਰਮ ਦੇ ਅਨੁਯਾਈ ਵੈਦਿਕ ਸ਼ਿਰੋਮਣੀ ਰਹਿੰਦੇ ਹਨ। ਇਨ੍ਹਾਂ ਵੈਦਿਕਾਂ ਵਲੋਂ 'ਠੀਕ, ਚੰਗਾ' ਅਖਵਾਉਣ ਬਗੈਰ ਦਾਹ-ਸਸਕਾਰ ਤੋਂ ਛੁਟਕਾਰਾ ਸੰਭਵ ਨਹੀਂ। ਗੋਦਾਨ, ਭੂਦਾਨ, ਸੁਵਰਨਦਾਨ ਆਦਿ ਕੀਤੇ ਬਿਨਾਂ ਜੇ ਦੇਹ ਕੈਲਾਸ਼-ਪ੍ਰਵੇਸ਼ ਕਰੇ ਤਾਂ ਵੈਦਿਕ ਉਸਨੂੰ ਰੋਕੇ ਬਿਨਾਂ ਰਹਿ ਸਕਣਗੇ ? ਇਹ ਤੈਅ ਹੋਇਆ ਕਿ ਲਕਸ਼ਮੀਪਤੀ ਦੀ ਪਤਨੀ ਤੇ ਬੇਟੀ ਨੂੰ ਬਰਾਦਰੀ 'ਚੋਂ ਛੇਕ ਦਿੱਤਾ ਜਾਵੇ। ਧਰਮ ਨੂੰ ਅਨੰਤਕਾਲ ਤੱਕ ਅਮਰ ਰਖਣ ਦੇ ਜੋਸ਼ ਵਿਚ ਕੁਝ ਇਕ ਨੇ ਤਾਂ ਲਕਸ਼ਮੀਪਤੀ ਭੱਟ, ਉਸਦੀ ਪਤਨੀ ਅਤੇ ਬੇਟੀ ਨੂੰ ਖੁਲ੍ਹ ਕੇ ਗਾਲ੍ਹਾਂ ਤਕ ਵੀ ਕੱਢੀਆਂ।

ਬਰਾਦਰੀ 'ਚੋਂ ਛੇਕੇ ਹੋਏ ਰੂਪ ਵਿਚ ਜਿਊਣਾ ਸਾਡੇ ਪਿੰਡ ਵਿਚ ਸੌਖਾ ਕੰਮ ਨਹੀਂ। ਆਖ਼ਰ ਲਕਸ਼ਮੀਪਤੀ ਦੀ ਪਤਨੀ ਤੇ ਬੇਟੀ ਦੋਹਾਂ ਨੂੰ ਉਸੇ ਰਾਤ ਸਾਡੇ ਪਿੰਡ ਦੇ ਕਾਹੀ ਨਾਲ ਭਰੇ ਪੁਰਾਣੇ ਤਲਾਅ ਵਿਚ ਡੁੱਬ ਕੇ ਆਤਮ ਹੱਤਿਆ ਕਰਨੀ ਪਈ। ਉਹ ਮਰ ਗਈਆਂ ਤਾਂ ਕੋਈ ਗੱਲ ਨਹੀਂ, ਸਾਡੇ ਪਿੰਡ ਵਿਚ ਬ੍ਰਾਹਮਣ ਧਰਮ ਉੱਪਰ ਜਿਹੜਾ ਕਲੰਕ ਲਗਿਆ ਸੀ ਉਹ ਤਾਂ ਨਸ਼ਟ ਹੋ ਗਿਆ!

ਇਹ ਦੇਖ ਕੇ ਰਾਮਣਜੀ ਤੋਂ ਰਿਹਾ ਨਹੀਂ ਗਿਆ। ਦੂਸਰਿਆਂ ਦੀ ਬਲੀ ਚੜ੍ਹਾ ਕੇ ਆਪਣੇ ਧਰਮ ਨੂੰ ਬਚਾਉਣ ਦਾ ਝੂਠਾ ਅਭਿਮਾਨ ਉਨ੍ਹਾਂ ਵਿਚ ਨਹੀਂ ਸੀ। ਆਪਣੇ ਬਚਪਨ ਵਿਚ ਹੀ ਉਨ੍ਹਾਂ ਨੂੰ ਪੁਰੋਹਿਤੀ ਅਤੇ ਹੋਰ ਕਰਮਕਾਂਡਾਂ ਦਾ ਚੰਗਾ ਅਭਿਆਸ ਹੋ ਗਿਆ ਸੀ। ਉਨ੍ਹਾਂ ਨੇ ਇਕ ਦਿਨ ਸਾਡੇ ਵਿਚੋਂ ਕੁਝ ਨੌਜਵਾਨਾਂ ਨੂੰ ਬੁਲਾ ਕੇ

ਵੈਦਿਕਾਂ ਦੀਆਂ ਮੰਦਭਾਵਨਾਵਾਂ ਦੇ ਅਨਰਥਾਂ ਨੂੰ ਸਮਝਾਇਆ ਅਤੇ ਫੇਰ ਕਿਹਾ—''ਤੁਸੀਂ ਸਾਰੇ ਕਰਮ-ਸੰਸਕਾਰ ਸਿਖ ਲਵੋ, ਮੈਂ ਤੁਹਾਨੂੰ ਸਿਖਾਵਾਂਗਾ। ਕਿਧਰੇ ਵੀ ਲਾਵਾਰਸ ਮ੍ਰਿਤਕ ਦੇਹ ਮਿਲੇ, ਤੁਸੀਂ ਅੱਗੇ ਹੋ ਕੇ ਬਿਨ-ਬੁਲਾਏ, ਬਿਨਾ ਕੋਈ ਦਾਨ-ਦਖਣਾ ਲਏ ਸ਼ਾਸਤਰ ਅਨੁਸਾਰ ਕਾਰਜ ਕਰਾਓ। ਪਹਿਲਾਂ ਤੋਂ ਹੀ ਜੇ ਅਜਿਹਾ ਕਰਦੇ ਤਾਂ ਸ਼ਾਇਦ ਬਹੁਤ ਸਾਰਾ ਅਨਰਥ ਰੋਕਿਆ ਜਾ ਸਕਦਾ ਸੀ! ਭੱਟ ਦੀ ਪਤਨੀ ਅਤੇ ਬੇਟੀ ਨੂੰ ਅਸਾਂ ਲੋਕਾਂ ਨੇ ਅਨਿਆਂਪੂਰਬਕ ਮਾਰ ਦਿੱਤਾ ਹੈ।'' ਕਿਸੇ ਨੇ ਇਨ੍ਹਾਂ ਗੱਲਾਂ ਦਾ ਖੰਡਨ ਨਹੀਂ ਕੀਤਾ। ਛੇ ਨੌਜਵਾਨਾਂ ਨੇ ਬੜੀ ਮਿਹਨਤ ਕਰਕੇ ਉਨ੍ਹਾਂ ਕੋਲੋਂ ਕਰਮ-ਸੰਸਕਾਰ ਸਿੱਖ ਲਿਆ। ਹੁਣ ਪੁਰੋਹਿਤ ਜੀ ਚਿੱਲਾਏ—''ਅਯੋਗ ਲੋਕ ਪਅਕਰਮ ਸਿੱਖ ਕੇ ਵੇਦਾਂ ਨੂੰ ਅਪਵਿੱਤਰ ਕਰ ਰਹੇ ਹਨ।''

ਤਿਲਕਧਾਰੀ ਅਯੰਗਾਰਾਂ ਵਿਚ ਮੌਤ ਹੋਣ ਤੋਂ ਗਿਆਰ੍ਹਵੇਂ ਦਿਨ 'ਏਕਾਹ' ਕਰਮ ਕਰਾਉਣਾ ਚਾਹੀਦਾ ਹੈ। ਇਸਦਾ ਮੁੱਖ ਹਿੱਸਾ ਇਕ ਨੂੰ ਭੋਜਨ ਛਕਾਉਣਾ ਹੈ। ਏਸ ਪ੍ਰਥਾ ਨੂੰ ਵੈਦਿਕਾਂ ਨੇ ਭਿਆਨਕ ਰੂਪ ਦੇ ਦਿੱਤਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਉਸ ਅੰਨ ਨੂੰ ਖਾਣ ਵਾਲਾ ਆਪੇ ਪਕਾ ਕੇ ਖਾਵੇ, ਹਰ ਬੁਰਕੀ ਦੇ ਨਾਲ ਪੁਰੋਹਿਤ ਮੰਤਰ ਉਚਾਰਨਗੇ, ਉਸਤੋਂ ਬਾਅਦ ਉਸਨੂੰ ਰਸੋਈ ਦੇ ਭਾਂਡੇ ਅਤੇ ਖਾਧ-ਸਮਗਰੀ ਲੈ ਕੇ ਬਿਨਾਂ ਕਿਸੇ ਨਾਲ ਬੋਲੇ, ਸਾਰਿਆਂ ਤੋਂ ਨਜ਼ਰ ਬਚਾ ਕੇ ਪਿਛਲੇ ਦਰਵਾਜ਼ੇ ਰਾਹੀਂ ਭੱਜ ਜਾਣਾ ਚਾਹੀਦਾ ਹੈ। ਇਸਤੋਂ ਮਗਰੋਂ ਉਸਨੂੰ ਤਿੰਨ ਦਿਨ ਲੋਕਾਂ ਦੀ ਨਜ਼ਰ ਬਚਾ ਕੇ, ਨਦੀ ਕੰਢੇ ਬਣੇ ਹੋਏ ਥੜਿਆਂ ਜਾਂ ਛਤਰਾਂ ਵਿਚ ਰਹਿ ਕੇ ਸਮਾਂ ਬਿਤਾਉਣਾ ਚਾਹੀਦਾ ਹੈ। 'ਏਕਾਹ' ਗ੍ਰਹਿਣ ਕਰਨ ਵਾਲਿਆਂ ਵਿਚ ਰਸੋਈ ਦੇ ਭਾਂਡੇ, ਦੋ ਧੋਤੀਆਂ, ਖਾਣਾ ਬਣਾਉਣ ਲਈ ਦਿੱਤੇ ਗਏ ਦਾਲ ਚਾਵਲ ਆਦਿ ਅਤੇ ਪੱਚੀ ਰੁਪੈ ਤੋਂ ਘੱਟ ਸਵੀਕਾਰ ਕਰਨ ਵਾਲਾ ਸਾਡੇ ਪਿੰਡ ਵਿਚ ਕੋਈ ਨਹੀਂ। ਇਹ ਰਕਮ ਕਦੇ ਕਦੇ ਪੰਜਾਹ-ਸੌ ਤੱਕ ਵਧ ਜਾਂਦੀ ਹੈ। ਏਸ ਖੇਤਰ ਵਿਚ ਵੀ ਰਾਮਣਜੀ ਨੇ ਲੋਕਾਂ ਦੀ ਭਲਾਈ ਦੇ ਮਨੋਰਥ ਨਾਲ ਬੜੀ ਤਬਦੀਲੀ ਕੀਤੀ। ਉਨ੍ਹਾਂ ਨੇ ਆਖਿਆ, ''ਮ੍ਰਿਤਕ ਦੇ ਘਰ ਵਿਚ 'ਏਕਾਹ' ਗ੍ਰਹਿਣ ਕਰਨ ਲਈ ਸਾਡੇ ਪਿੰਡ ਦੇ ਕਿਸੇ ਬੰਦੇ ਨੂੰ ਅੱਗੇ ਆਉਣਾ ਚਾਹੀਦਾ ਹੈ। ਜੇ ਉਹ ਦਖਣਾ ਦਿੰਦੇ ਹਨ ਤਾਂ ਠੀਕ ਹੈ, ਨਹੀਂ ਤਾਂ ਮਜ਼ਬੂਰ ਨਾ ਕੀਤਾ ਜਾਵੇ।'' ਸ਼ੁਰੂ ਸ਼ੁਰੂ ਵਿਚ ਕਿਸੇ ਨੇ ਇਸ ਸਲਾਹ ਨੂੰ ਸਵੀਕਾਰ ਨਹੀਂ ਕੀਤਾ। ਤਿੰਨ ਚਾਰ ਜਗ੍ਹਾ ਪਹਿਲੀ ਪੰਗਤ ਵਿਚ ਰਾਮਣਜੀ ਹੀ ਉਮੀਦਵਾਰ ਬਣ ਗਏ। ਸਾਡੇ ਪਿੰਡ ਦੇ ਦਸ ਬਾਰਾਂ ਮੀਲਾਂ ਦੇ ਘੇਰੇ ਵਿਚ 'ਏਕਾਹ' ਨੇਮਾਂ ਤੋਂ ਡਰੇ ਹੋਏ ਲੋਕਾਂ ਨੇ ਆਪਣੀ ਜਾਤ ਵਾਲਿਆਂ ਦੇ ਘਰ ਆਪ ਉਮੀਦਵਾਰ ਬਣ ਕੇ ਭੋਜਨ ਕੀਤਾ। ਹੁਣ ਆਮ ਤੌਰ ਤੇ ਇਹੀ ਪ੍ਰਥਾ ਸਾਡੇ ਪਿੰਡ ਵਿਚ ਹਰ ਥਾਂ ਤੁਰ ਰਹੀ ਹੈ। ਇਕ ਦਮੜੀ ਖ਼ਰਚ ਕੀਤੇ ਬਿਨਾਂ ਕਿਸੇ ਨੂੰ ਮਰਨ ਤੇ ਬੈਕੁੰਠ ਦਾ ਪੱਤਰ ਸਾਡੇ ਪਿੰਡ ਵਿਚ ਮਿਲ ਜਾਂਦਾ ਹੈ। ਇਸੇ ਲਈ ਮੈਂ ਕਿਹਾ ਸੀ ਕਿ ਸਾਡਾ ਪਿੰਡ ਮਰਨ ਵਾਲਿਆਂ ਲਈ ਭਾਗਸ਼ਾਲੀ ਹੈ।

ਉਸ ਬੁੱਢੀ ਦੀ ਗੱਲ ਸੁਣਾਉਂਦਾ ਹਾਂ ਜਿਹੜੀ ਮਰ ਚੁੱਕੀ ਹੈ। ਬੁੱਢੀ ਮਰੀ ਤਾਂ

ਕੁਝ ਮਖੌਲੀਏ ਉਸਦੇ ਦਰਵਾਜ਼ੇ ਬੈਠ ਕੇ ਕਹਿਣ ਲੱਗੇ—"ਬੁਲਾਓ ਉਨ੍ਹਾਂ ਚਹੁੰ ਜਣਿਆਂ ਨੂੰ, ਇੰਨੇ ਦਿਨਾਂ ਤੋਂ ਬੇਕਾਰ ਬੈਠੇ ਆਲਸੀ ਬਣ ਗਏ ਹੋਣਗੇ। ਅੱਜ ਉਨ੍ਹਾਂ ਦੇ ਮੋਢਿਆਂ ਦੀ ਚਰਬੀ ਢਲਣ ਦਿਓ। ਇਸ ਉੱਤੇ ਇਕ ਅੱਧ ਬਜ਼ੁਰਗ ਨੇ ਨਾਰਾਜ਼ ਹੋ ਕੇ ਆਖਿਆ, "ਜ਼ਰਾ ਹੌਲੀ ਬੋਲੋ, ਮ੍ਰਿਤਕ-ਦੇਹ ਦੇ ਸਾਹਮਣੇ ਇਹੋ ਜਿਹਾ ਠੱਠਾ।" ਬੱਸ, ਸ਼ੇਸ਼ੱਪਾ ਨੇ ਇਕ ਲੈਕਚਰ ਝਾੜ ਦਿੱਤਾ, ਜਿਸਦਾ ਸਾਰ ਹੈ—

"ਜਨਮ ਲੈਣ ਵਾਲਾ ਲਾਜ਼ਮੀ ਮਰਦਾ ਹੈ। ਮੌਤ ਨੂੰ ਦੇਖ ਕੇ ਰੋਣਾ ਕਾਇਰਤਾ ਹੈ। ਜਿਸ ਤਰ੍ਹਾਂ ਫੁੱਲ ਖਿੜ ਕੇ ਮੁਰਝਾ ਜਾਂਦਾ ਹੈ, ਉਸੇ ਤਰ੍ਹਾਂ ਇਨਸਾਨ ਜਨਮ ਲੈ ਕੇ ਮਰ ਜਾਂਦਾ ਹੈ, ਮੌਤ ਭਗਵਾਨ ਦਾ ਹੁਕਮ ਹੈ। ਉਸਨੂੰ ਦੇਖ ਕੇ ਅਸੀਂ ਰੋਂਦੇ ਹਾਂ। ਤਾਂ ਕੀ ਇਸਦਾ ਮਤਲਬ ਇਹ ਹੈ ਕਿ ਭਗਵਾਨ ਦੀ ਕਰਨੀ ਗ਼ਲਤ ਹੈ, ਭਗਵਾਨ ਨਾਲੋਂ ਅਸੀਂ ਵਧੇਰੇ ਅਕਲਮੰਦ ਹਾਂ ?" ਖੈਰ ਉਸਨੂੰ ਛੱਡੋ। ਇਹ ਬੁੱਢੀ ਸਤੰਨਵੇਂ ਵਰ੍ਹਿਆਂ ਦੀ ਸੀ। ਕਹਿੰਦੇ ਨੇ ਗਿਆਰਾਂ ਵਰ੍ਹੇ ਵਿਚ ਹੀ ਵਿਧਵਾ ਹੋ ਗਈ ਸੀ। ਬੇਚਾਰੀ! ਕਿੰਨੀ ਔਖਿਆਈ ਨਾਲ ਉਸਨੇ ਆਪਣੇ ਜੀਵਨ ਦੇ ਛਿਆਸੀ ਵਰ੍ਹੇ ਬਿਤਾਏ ਹੋਣਗੇ। ਉਹ ਮਰ ਕੇ ਬਚ ਗਈ। ਮਹਾਸ਼ੇ ਜੀ, ਉੱਚੀ ਬੋਲਣ ਨਾਲ ਹੀ ਮਿਰਤੂ ਸਾਨੂੰ ਦੇਖ ਕੇ ਭੱਜ ਨਹੀਂ ਜਾਂਦੀ।"

ਬੁੱਢੀ ਦੀ ਦੇਹ ਸ਼ਮਸ਼ਾਨ ਭੂਮੀ ਪੁਚਾਈ ਗਈ। ਮੰਡੀ ਦੇ ਗੌੜਾਂ ਨੇ ਬਗ਼ੀਚੇ ਵਿਚ ਡਿੱਗੇ ਇਕ ਸੁੱਕੇ ਦਰੱਖ਼ਤ ਦੀਆਂ ਲਕੜਾਂ ਕੱਟ ਕੇ ਤਿਆਰੀ ਕੀਤੀ। ਤਿੰਨ ਚਾਰ ਆਦਮੀਆਂ ਨੇ ਕੱਖ ਕਾਨੇ ਲਿਆ ਕੇ ਦਿੱਤੇ। ਚਿਤਾ ਤਿਆਰ ਹੋ ਗਈ। ਬੁੱਢੀ ਨੂੰ ਹੁਣ ਚਿਤਾ ਉਤੇ ਰੱਖ ਕੇ ਅੱਗ ਲਾਉਣੀ ਬਾਕੀ ਸੀ। ਪੁਰੋਹਿਤ ਮੰਤਰ ਉਚਾਰ ਰਹੇ ਸਨ ਤਾਂ ਹੋਰ ਲੋਕ ਬੈਠੇ ਬੁੱਢੀ ਬਾਰੇ ਗੱਲਾਂ ਕਰ ਰਹੇ ਸਨ। ਬੁੱਢੀ ਨੇ ਛਿਆਸੀ ਵਰ੍ਹੇ ਦਾ ਵਿਧਵਾ ਜੀਵਨ ਜੀਵਿਆ ਹੈ ਇਹ ਸੁਣ ਕੇ ਸਾਨੂੰ ਸਭ ਨੂੰ ਹੈਰਾਨੀ ਹੋਈ। ਅੱਪਣਯੰਗਾਰੀ ਬੋਲਿਆ, "ਜਦੋਂ ਤੋਂ ਮੈਂ ਇਸ ਬੁੱਢੀ ਨੂੰ ਵੇਖਿਆ ਹੈ ਉਦੋਂ ਤੋਂ ਹੁਣ ਤੱਕ ਨਾ ਸਾਵਣ ਹਰਿਆਲੀ ਤੇ ਨਾ ਭਾਦੋਂ ਸੁੱਕੀ ਹਾਲਤ ਵਿਚ ਹੀ ਦੇਖਿਆ ਹੈ। ਕਦੇ ਨਹੀਂ ਜਾਪਿਆ ਕਿ ਉਸ 'ਤੇ ਦੁਖ-ਸੁਖ ਦਾ ਕੋਈ ਪ੍ਰਭਾਵ ਪਿਆ ਹੋਵੇ। ਕਹਿੰਦੇ ਨੇ ਸ਼ਾਦੀ ਤੋਂ ਤਿੰਨ ਮਹੀਨੇ ਮਗਰੋਂ ਹੀ ਇਸਦਾ ਪਤੀ ਮਰ ਗਿਆ ਸੀ। ਕਈ ਵਾਰ ਮੈਂ ਇਸਨੂੰ ਰਾਹ ਵਿਚ ਭਿਖਿਆ ਮੰਗਦਿਆਂ ਵੀ ਦੇਖਿਆ ਹੈ।" ਅਸੀਂ ਸਾਰੇ ਚੁੱਪ ਸਾਂ। ਸਾਡੀਆਂ ਨਜ਼ਰਾਂ ਸਾਹਮਣੇ ਗਿਆਰਾਂ ਬਾਰ੍ਹਾਂ ਵਰ੍ਹੇ ਦੀ ਬਾਲੜੀ ਦੇ ਵਿਧਵਾਪਨ ਦਾ ਦ੍ਰਿਸ਼ ਘੁੰਮਣ ਲੱਗਿਆ। ਵੈਦਿਕ ਸ਼ਿਰੋਮਣੀ ਪਿਤਾ ਦੁਆਰਾ ਬੇਟੀ ਦਾ ਜ਼ਬਰਦਸਤੀ ਸਿਰ ਮੁੰਨਵਾ ਦੇਣਾ, ਮਾਸੂਮ ਬੱਚੀ ਦਾ ਸੁਹੱਪਣ ਵਿਗਾੜ ਕੇ ਆਪਣਾ ਧਰਮ ਬਚਾਉਣਾ, ਸਿਰਫ ਪੇਟ ਭਰਨ ਦੇ ਲਈ ਮਾਸੂਮ ਬੱਚੀ ਦਾ ਆਪਣੇ ਭਰਾਵਾਂ ਦੇ ਘਰ ਵਿਚ ਦਸ ਆਦਮੀਆਂ ਦੀ ਸੇਵਾ ਚਾਕਰੀ ਕਰਕੇ ਗ਼ੁਲਾਮੀ ਦਾ ਜੀਵਨ ਜਿਊਣਾ, ਆਪਣੀਆਂ ਸਹੇਲੀਆਂ ਨੂੰ ਉਨ੍ਹਾਂ ਦੇ ਪਤੀ ਅਤੇ ਬੱਚਿਆਂ ਨਾਲ ਸੁਖਮਈ ਜੀਵਨ ਬਿਤਾਉਂਦਿਆਂ ਅਤੇ ਖੁਦ ਘਰ ਦੇ ਇਕ ਕੋਨੇ ਵਿਚ ਘੁੰਡ ਕੱਢੀ ਸਮਾਜ ਅਤੇ ਵਿਧਾਤਾ ਨੂੰ ਕੋਸਦਿਆਂ ਹੰਝੂ ਵਗਾਂਦੇ

ਰਹਿਣਾ, ਜਵਾਨੀ ਦੇ ਉਭਰਦੇ ਰੂਪ ਨੂੰ ਦੇਖ ਕੇ ਲੋਕਾਂ ਦਾ 'ਵਿਲਾਸਨੀ, ਜਾਦੂਗਰਨੀ' ਕਹਿਣਾ, ਮਾਂ-ਬਾਪ ਦੁਆਰਾ ਕੁਸਗਨੀ ਠਹਿਰਾਇਆ ਜਾਣਾ, ਵਿਧਵਾ ਜੀਵਨ ਦੀ ਮੌਤ ਵਰਗੀ ਪੀੜ ਝੱਲਣੀ—ਇਨ੍ਹਾਂ ਸਾਰੀਆਂ ਗੱਲਾਂ ਨਾਲ ਹੀ ਉਸਦਾ ਹਿਰਦਾ ਪੱਥਰ ਬਣ ਗਿਆ ਸੀ। "ਸੰਸਾਰ ਸੁਆਰਥ ਨਾਲ ਭਰਿਆ ਹੋਇਆ ਹੈ। ਦਇਆ, ਪ੍ਰੇਮ, ਪਰ-ਉਪਕਾਰ ਕੇਵਲ ਮਾਇਆ ਹੈ।" ਇਸ ਗੱਲ ਨੂੰ ਇਹ ਸਮਝਣ ਲੱਗ ਪਈ ਸੀ। ਪਤੀ ਨੂੰ ਖਾ ਜਾਣ ਵਾਲੀ ਕਹਿ ਕੇ ਸਮਾਜ ਵਲੋਂ ਦੁਰਕਾਰਿਆ ਜਾਣਾ, ਜਵਾਨੀ ਦਾ ਢਲਣਾ, ਰੂਪਵਤੀ ਆਖੀ ਜਾਣ ਵਾਲੀ ਮੁਟਿਆਰ ਦਾ ਪੀੜਾਂ ਭਰੇ ਜੀਵਨ ਵਿਚ ਵਕਤੋਂ ਪਹਿਲਾਂ ਹੀ ਕਰੂਪ ਬਣ ਜਾਣਾ, ਚਮਕਦੀਆਂ ਅੱਖਾਂ ਦਾ ਅੰਦਰ ਧਸ ਜਾਣਾ, ਗੁਲਾਬੀ ਗਲ੍ਹਾਂ ਦਾ ਮੁਰਝਾ ਜਾਣਾ, ਦੰਦਾਂ ਦਾ ਝੜ ਜਾਣਾ, ਭਿਖਿਆ ਮੰਗ ਕੇ ਪੇਟ ਭਰਨਾ, ਜਿਊਂਦੇ ਰਹਿਣ ਨਾਲ ਖ਼ੁਸ਼ ਹੋਣ ਵਾਲਿਆਂ ਅਤੇ ਮਰਨ ਤੋਂ ਦੁਖੀ ਨਾ ਹੋਣ ਦੀ ਕਮੀ ਵਿਚ ਕਰੜੇ ਜੀਵਨ ਦੀ ਆਖ਼ਰੀ ਮੰਜ਼ਿਲ ਤੇ ਅਪੜਨਾ—ਇਹ ਸਾਰੇ ਦ੍ਰਿਸ਼ ਸਾਡੀਆਂ ਅੱਖਾਂ ਸਾਮ੍ਹਣੇ ਨੱਚ ਉੱਠੇ। ਲੱਕੜਾਂ ਪਾੜਨ ਵਾਲਾ ਬੈਰੇਗੌੜ ਸਾਡੀਆਂ ਗੱਲਾਂ ਸੁਣ ਕੇ ਬੋਲਿਆ, "ਕਿਉਂ ਹਜ਼ੂਰ ਗਿਆਰਾਂ ਵਰ੍ਹਿਆਂ ਦੀ ਮਾਸੂਮ ਲੜਕੀ ਦੀ ਦੂਸਰੀ ਸ਼ਾਦੀ ਨਹੀਂ ਸੀ ਹੋ ਸਕਦੀ।" ਉਹ ਤਾਂ ਵਿਵੇਕਹੀਣ ਹੈ। ਉਹ ਕੀ ਜਾਣੇ ! ਵਿਧਵਾ ਦੀ ਸ਼ਾਦੀ ! ਉਸਦਾ ਪਤੀ ਸਵਰਗ ਵਿਚ ਇਸਦੇ ਲਈ ਅੱਧਾ ਆਸਣ ਰਿਜ਼ਰਵ ਕਰਾ ਕੇ ਇਸਦੀ ਉਡੀਕ ਕਰ ਰਿਹਾ ਹੈ ਨਾ ? ਪੁਰੋਹਿਤ ਬੋਰੇਗੌੜ ਨੂੰ ਟੁੱਟ ਕੇ ਪਏ, "ਇਸ ਸਾਰੇ ਕੁਝ ਨਾਲ ਉਸਨੂੰ ਕੀ ਵਾਸਤਾ ? ਚੱਲ ਉਧਰ !"

ਸਾਨੂੰ ਸਾਰਿਆਂ ਨੂੰ ਦੁਖੀ ਦੇਖ ਕੇ ਸਾਡਾ ਮਨ ਹੋਰ ਪਾਸੇ ਮੋੜਨ ਲਈ ਅੱਪਣਯੰਗਾਰੀ ਬੋਲਿਆ, "ਚਿਤਾ ਦੀ ਲੰਬਾਈ ਕਾਫ਼ੀ ਹੋਵੇਗੀ ?" ਸ਼ੀਨੱਪਾ ਤੁਰੰਤ ਬੋਲਿਆ—"ਉਸਤੇ ਲੇਟ ਕੇ ਦੇਖ ਲੈ।" ਇਸ ਤੇ ਅਸੀਂ ਸਾਰੇ ਬੋਲ ਉਠੇ—"ਛੀ-ਛੀ ! ਇਉਂ ਨਾ ਕਹੋ।" ਸ਼ੀਨੱਪਾ ਫੇਰ ਬੋਲਿਆ, "ਇਸ ਵਿਚ ਕੀ ਹੈ ? ਮੈਂ ਉਸਨੂੰ ਮਰਨ ਲਈ ਥੋੜ੍ਹਾ ਕਿਹਾ ਹੈ ? ਅਤੇ ਜੇ ਮਰ ਵੀ ਗਿਆ ਤਾਂ ਕਿਹੜਾ ਰਾਜੇ ਦਾ ਰਾਜ ਉਜੜ ਚਲਿਆ ਹੈ ?" ਅੱਪਣਯੰਗਾਰੀ ਬੋਲਿਆ, "ਸਭ ਜਾਣਦਾ ਹਾਂ ਯਾਰ ਜਿਵੇਂ ਜੀ ਕਰਦਾ ਬੋਲ ਲੈ, ਪਰ ਮਰਨ ਉਪਰੰਤ ਚੁਕਣ ਲਈ ਕੋਈ ਵੀ ਨਹੀਂ ਆਏਗਾ।" ਸ਼ੀਨੱਪਾ ਬੋਲਿਆ, "ਹੁਣੇ ਲੇਟ ਜਾਏਂਗਾ ਤਾਂ ਫੇਰ ਢੋਣ ਦੀ ਤਕਲੀਫ਼ ਹੀ ਨਹੀਂ ਹੋਵੇਗੀ।" ਖੈਰ, ਦੇਹ ਦੇ ਮਿਰਤ-ਸੰਸਕਾਰ ਪੂਰੇ ਹੋਏ। ਦੇਹ ਦੇ ਜਲ ਕੇ ਸੁਆਹ ਹੋਣ ਤੱਕ ਸ਼ੀਨੱਪਾ ਅਤੇ ਅੱਪਣਯੰਗਾਰੀ ਸ਼ਮਸ਼ਾਨ ਭੂਮੀ ਵਿਚ ਹੀ ਰਹੇ। ਨਦੀ ਵਿਚ ਇਸ਼ਨਾਨ ਕੀਤਾ। ਘਰ ਪਰਤੇ ਤਾਂ ਰਾਤ ਹੋ ਚੁੱਕੀ ਸੀ।

# 4

ਸਾਡੇ ਪਿੰਡ ਵਿਚ ਬੀ. ਏ. ਪਾਸ ਵਿਦਵਾਨ ਬਹੁਤ ਘੱਟ ਆਉਂਦੇ ਹਨ। ਸਿਰਫ ਮੇਰਾ ਦੋਸਤ ਗੁੰਡੂ ਹੀ ਹੈ ਜਿਹੜਾ ਬਾਰ ਬਾਰ ਆਉਂਦਾ ਰਹਿੰਦਾ ਹੈ। ਉਹ ਜਦੋਂ ਵੀ ਆਉਂਦਾ ਹੈ, ਸਾਰੇ ਉਸ ਕੋਲੋਂ 'ਠੀਕ' ਅਖਵਾਉਣ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ। ਸਾਡੇ ਪਿੰਡ ਦੇ ਮਾਸਟਰ ਵੀ ਗੁੰਡੂ ਨੂੰ ਬਾਰ ਬਾਰ ਮਿਲਦੇ ਹਨ। ਮਾਸਟਰ ਦਾ ਮਤਲਬ ਇਥੇ ਸਕੂਲ ਦਾ ਅਧਿਆਪਕ ਨਹੀਂ ਸਗੋਂ ਸਾਡੇ ਪਿੰਡ ਵਾਲਿਆਂ ਨੇ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਕਿਧਰੋਂ ਇਕ ਬੰਦੇ ਨੂੰ ਤਨਖ਼ਾਹ ਦੇ ਕੇ ਮਾਸਟਰ ਲਾ ਲਿਆ ਹੈ। ਇਹ ਮਾਸਟਰ ਬ੍ਰਹਮਚਾਰੀ ਹੈ। ਉਮਰ ਤਕਰੀਬਨ ਤੀਹ ਦੀ ਹੋਵੇਗੀ। ਪਤਲਾ ਲੰਬਾ ਹੈ। ਪੁਰਾਣੇ ਜ਼ਮਾਨੇ ਦਾ ਲੰਬਾ ਕੋਟ ਅਤੇ ਬਰੀਕ ਜਰੀ ਦਾ ਫਟਿਆ ਪੁਰਾਣਾ ਸਾਫਾ,ਲੋੜ ਪੈਣ ਤੇ ਛੇ ਗਜ਼ੀ ਇਕ ਧੋਤੀ ਇਹੀ ਉਸਦਾ ਪਹਿਰਾਵਾ ਹੈ। ਉਸਦਾ ਸਕੂਲ ਹਰ ਰੋਜ਼ ਹਨੂੰਮਾਨ ਮੰਦਰ ਵਿਚ ਲਗਦਾ ਹੈ। ਮਾਸਟਰ ਇਤਨੀ ਉੱਚੀ ਆਵਾਜ਼ ਵਿਚ ਬੱਚਿਆਂ ਨੂੰ ਪੜ੍ਹਾਉਂਦਾ ਹੈ ਕਿ ਸਾਡੇ ਪਿੰਡ ਦੀਆਂ ਗਲੀਆਂ ਤੱਕ ਉਸਦੀ ਆਵਾਜ਼ ਸੁਣਾਈ ਦਿੰਦੀ ਹੈ। ਵਿਚ ਵਿਚ ਬੱਚਿਆਂ ਨੂੰ ਕੱਢੀਆਂ ਜਾਣ ਵਾਲੀਆਂ ਗਾਲ੍ਹਾਂ ਅਤੇ ਗ਼ਲਤੀਆਂ ਲਈ ਮਾਰਨ ਦੀ ਆਵਾਜ਼ ਵੀ ਬਾਰ ਬਾਰ ਸੁਣਾਈ ਦੇ ਜਾਂਦੀ ਹੈ। ਗੱਲ ਇਹ ਹੈ ਕਿ ਬੱਚਿਆਂ ਨੂੰ ਕੁੱਟਣ ਵਿਚ ਸਾਡੇ ਪਿੰਡ ਦੇ ਇਸ ਅਧਿਆਪਕ ਨੂੰ ਕੋਈ ਸੰਕੋਚ ਨਹੀਂ ਹੈ।

ਪਰ ਇਹ ਨਾ ਸਮਝਣਾ ਕਿ ਮਾਸਟਰ ਬੱਚਿਆਂ ਨੂੰ ਰੋਜ਼ ਕੁੱਟ ਉਨ੍ਹਾਂ ਦੀ ਖੱਲ ਲਾਹੁੰਦਾ ਹੈ। ਸਾਡੇ ਮਾਸਟਰ ਦੀ ਸਜ਼ਾ ਵਿਚ ਵੀ ਥੋੜ੍ਹੀ ਜਿਹੀ ਵਿਲੱਖਣਤਾ ਹੈ। ਕਮਜ਼ੋਰ ਲੜਕਿਆਂ ਨੂੰ ਛੱਡ ਕੇ ਇਹ ਹੱਟੇ ਕੱਟੇ ਮੁੰਡਿਆਂ ਨੂੰ ਹੀ ਕੁੱਟਦੇ ਹਨ। ਕਦੇ ਕਦੇ ਤਾਂ ਕਮਜ਼ੋਰਾਂ ਦੀ ਮਾਰ ਵੀ ਜ਼ੋਰ ਵਾਲਿਆਂ ਨੂੰ ਸਹਿਣੀ ਪੈ ਜਾਂਦੀ ਹੈ। ਸੋਟੀ ਦੇਖ ਕੇ ਕੰਬ ਜਾਣ ਵਾਲੇ ਲੜਕਿਆਂ ਨੂੰ ਮਾਰ ਨਹੀਂ ਪੈਂਦੀ। ਪਰ ਉਹ ਮਾਰ ਉਸ ਹੱਟੇ ਕੱਟੇ ਭਲਵਾਨ-ਨੁਮਾ ਮੁੰਡੇ ਨੂੰ ਪੈਂਦੀ ਹੈ ਜਿਹੜਾ ਹਰ ਮਾਰ ਨਾਲ ਜ਼ਿਆਦਾ ਸਖ਼ਤ ਅਤੇ ਬੇਫ਼ਿਕਰ ਹੋ ਜਾਂਦਾ ਹੈ। ਲਗਦਾ ਇਉਂ ਹੈ ਕਿ ਮਾਸਟਰ ਨੇ ਮਾਰ ਲਈ ਨੇਮ ਬਣਾ ਲਿਆ ਹੈ ਕਿ ਹਰ ਰੋਜ਼ ਇਤਨੀ ਮਾਰ ਪੈਣੀ ਹੀ ਚਾਹੀਦੀ ਹੈ ਚਾਹੇ ਕਿਸੇ ਨੂੰ ਹੀ ਕਿਉਂ ਨਾ ਪਵੇ। ਮਾਸਟਰ ਜੀ ਮਾਪਿਆਂ ਨੂੰ ਬਾਰ ਬਾਰ ਇਹ ਸਮਝਾਉਂਦੇ ਰਹਿੰਦੇ ਹਨ ਕਿ ਬੱਚਿਆਂ ਨੂੰ ਇਸ ਤਰ੍ਹਾਂ ਮਾਰਨਾ ਠੀਕ ਰਹਿੰਦਾ ਹੈ। ਲੜਕਿਆਂ ਨੂੰ ਮਾਰਨ ਵੇਲੇ ਹਰ ਬਾਰ ਮਾਸਟਰ ਜੀ ਆਖਦੇ ਹਨ, "ਇਸ ਮਾਰ ਲਈ ਤੁਸੀਂ ਆਉਣ ਵਾਲੇ ਸਮੇਂ ਵਿਚ ਮੇਰੇ ਅਹਿਸਾਨਮੰਦ ਹੋਵੋਗੇ। ਕਹੋਗੇ ਕਿ ਮਾਰ ਖਾਣ ਨਾਲ ਹੀ ਮੈਨੂੰ ਅਕਲ ਆਈ ਹੈ।"

ਇਸ ਮਾਸਟਰ ਦਾ ਘਰ-ਬਾਰ ਨਹੀਂ ਹੈ। ਸਾਡੇ ਪਿੰਡ ਦੇ ਹਰ ਘਰ ਵਿਚ ਉਹ

ਇਕ ਇਕ ਹਫਤਾ ਰਹਿੰਦਾ ਹੈ । ਇਕ ਹਫਤਾ ਪੂਰਾ ਹੁੰਦੇ ਹੀ ਦੂਸਰੇ ਘਰ ਚਲਿਆ ਜਾਂਦਾ ਹੈ। ਉਸਦੇ ਕਪੜੇ ਇਤਨੇ ਕੁ ਹਨ ਕਿ ਇਕ ਸਾਫੇ ਵਿਚ ਬੰਨ੍ਹ ਕੇ ਰਖੇ ਜਾ ਸਕਦੇ ਹਨ। ਉਹ ਛੋਟੀ ਮੋਟੀ ਸਹਾਇਤਾ ਵੀ ਕਰ ਦਿੰਦਾ ਹੈ ਤਾਂ ਜੋ ਮਾਪਿਆਂ ਨੂੰ ਆਪਣੇ ਬੱਚਿਆਂ ਦੀ ਪੜ੍ਹਾਈ ਦਾ ਖ਼ਰਚ ਬੋਝ ਨਾ ਲੱਗੇ। ਮਾਸਟਰ ਹਰਮਨਪਿਆਰਾ ਬਣ ਕੇ ਰਹਿਣ ਦਾ ਹੁਨਰ ਜਾਣਦਾ ਹੈ। ਉਹ ਖੇਤੀਬਾੜੀ ਦੇ ਛੋਟੇ-ਮੋਟੇ ਕੰਮਾਂ ਵਿਚ ਪਿੰਡ ਵਾਲਿਆਂ ਦਾ ਹੱਥ ਵੰਡਾਉਂਦਾ ਹੈ। 'ਸੁੱਗੀ' (ਫ਼ਸਲ ਕੱਟਣ) ਵਾੜ ਲਾਉਣ ਵਿਚ ਮਦਦ ਕਰਦਾ ਹੈ। ਬਾਰ ਬਾਰ ਗਊਆਂ ਬਲਦਾਂ ਨੂੰ ਚਰਾਉਣ ਲੈ ਜਾਂਦਾ ਹੈ। ਛੋਟੇ ਜਿਹੇ ਸੰਸਾਰ ਸਮਾਨ ਆਪਣੇ ਸਕੂਲ ਦੀ ਸੀਮਾ ਅਤੇ ਪ੍ਰਤਿਸ਼ਠਾ ਨੂੰ ਭੁਲਾ ਕੇ ਬਾਹਰ ਬਿਲਕੁਲ ਨਿਮਰ ਹੋ ਕੇ ਭਲਾ ਮਾਣਸ ਬਣ ਜਾਂਦਾ ਹੈ। ਬੱਚਿਆਂ ਨੂੰ ਖਿਡਾ ਕੇ ਮਾਵਾਂ ਦੇ ਸਨੇਹ ਦਾ ਪਾਤਰ ਬਣ ਸਕਦਾ ਹੈ ਇਹ ਉਹ ਜਾਣ ਚੁੱਕਿਆ ਹੈ। ਛੋਟੇ ਬੱਚਿਆਂ ਨੂੰ ਗੋਦੀ ਵਿਚ ਬਿਠਾ ਕੇ ਉਛਾਲ ਉਛਾਲ ਕੇ ਘੰਟਿਆਂ ਬੱਧੀ ਖਿਡਾਉਂਦਾ ਹੈ। ਇਸ ਨਾਲ ਉਸਨੂੰ ਅਕਸਰ ਸੁਆਦੀ ਭੋਜਨ ਮਿਲਦਾ ਰਹਿੰਦਾ ਹੈ।

## 5

ਸਾਡੇ ਪਿੰਡ ਵਿਚ ਕੋਈ ਪੋਸਟ ਆਫਿਸ ਨਹੀਂ ਹੈ। ਸਬ-ਪੋਸਟ ਆਫਿਸ ਤੋਂ ਇਕ ਡਾਕੀਆ ਆਉਂਦਾ ਹੈ। ਡਾਕੀਆ ਚੇਂਨਾ ਦੀ ਸਾਡੇ ਪਿੰਡ ਵਿਚ ਬੜੀ ਇੱਜ਼ਤ ਹੈ। ਲੋਕਾਂ ਨੂੰ ਉਸ ਵਿਚ ਬਹੁਤ ਭਰੋਸਾ ਹੈ। ਚਿੱਠੀ ਦੇਣ ਲਈ ਕਿਸੇ ਘਰ ਵਿਚ ਦਾਖ਼ਲ ਹੁੰਦਾ ਹੈ ਤਾਂ ਨਿਕਲਣ ਵਿਚ ਇਕ ਘੰਟਾ ਲੱਗ ਜਾਂਦਾ ਹੈ। ਖਾਣਾ ਖਾ ਕੇ ਬੱਚਿਆਂ ਲਈ ਇਕ ਰੁਮਾਲ ਵਿਚ ਥੋੜ੍ਹਾ ਬਹੁਤ ਬੰਨ੍ਹ ਕੇ ਘਰ ਦੀ ਮਾਲਕਣ ਤੋਂ 'ਅੱਛਾ ਫੇਰ ਆਵਾਂਗਾ' ਕਹਿ ਕੇ ਵੀਹ ਵਾਰ ਨਮਸਕਾਰ ਕਰਕੇ ਨਿਕਲਦਾ ਹੈ। ਉਹ ਆਉਂਦਾ ਹੈ ਤਾਂ ਆਮ ਤੌਰ ਤੇ ਜੋਤੇਦਾਰ ਦੇ ਘਰ ਬੈਠਦਾ ਹੈ। ਜੋਤੇਦਾਰ ਦੀ ਪਤਨੀ ਉਸਨੂੰ ਆਪਣੀ ਨਿਗਰਾਨੀ ਵਿਚ ਖਾਣਾ ਪਰੋਸ ਕੇ ਰੱਜ ਕੇ ਖਵਾਉਂਦੀ ਹੈ। ਧੁੱਪ ਵਿਚ ਛੇ ਮੀਲ ਚੱਲ ਕੇ ਆਏ ਹੋ, ਲੇਟ ਜਾਉ ਕਹਿ ਕੇ ਆਰਾਮ ਕਰਨ ਲਈ ਜ਼ੋਰ ਪਾਉਂਦੀ ਹੈ। ਉਥੇ ਦੋ ਘੰਟੇ ਆਰਾਮ ਕਰਕੇ ਉਹ ਫੇਰ ਹੋਰਨਾਂ ਘਰਾਂ ਵਿਚ ਜਾਂਦਾ ਹੈ। ਦੇਰੀ ਤੋਂ ਬਚਣ ਲਈ ਪਿੰਡ ਦੇ ਲੋਕ ਵੀ ਜੋਤੇਦਾਰ ਦੇ ਦੁਆਰੇ ਜਾ ਕੇ ਆਪਣੀ-ਆਪਣੀ ਚਿੱਠੀ ਵਗੈਰਾ ਲੈ ਜਾਂਦੇ ਹਨ।

ਚੇਂਨਾ ਦਾ ਪਰਿਵਾਰ ਬਹਤ ਵੱਡਾ ਹੈ। ਉਹ ਨਦੀ ਦੇ ਪਹਲੇ ਪਰ ਸੋਮਨ ਹਲਿਲ ਵਿਚ ਰਹਿੰਦਾ ਹੈ। ਹਫਤੇ ਵਿਚ ਦੋ ਵਾਰੀ ਸਾਡੇ ਪਿੰਡ ਆਉਂਦਾ ਹੈ। ਇਸੇ ਤਰ੍ਹਾਂ ਹਰ ਹਫਤੇ ਅਨੇਕਾਂ ਪਿੰਡਾਂ ਵਿਚ ਘੁੰਮਦਾ ਹੈ। ਪਰ ਸਾਡੇ ਪਿੰਡ ਅਤੇ ਪਿੰਡ ਵਾਲਿਆਂ ਬਾਰੇ ਉਸਦਾ ਬਹੁਤ ਵਿਸ਼ਵਾਸ ਹੈ। ਉਹ ਸਾਡੇ ਪਿੰਡ ਦਾ ਰਹਿਣ ਵਾਲਾ

ਨਹੀਂ ਪਰ ਸਾਰੇ ਹੀ ਇਹ ਸਮਝਦੇ ਹਨ ਕਿ ਉਹ ਵੀ ਇਸੇ ਪਿੰਡ ਦਾ ਹੈ ।

ਜੋੜੀਦਾਰ ਜੀ ਸਾਡੇ ਪਿੰਡ ਦੇ ਮੁਖੀ ਹਨ । ਇਕ ਰੇਤੀਲਾ ਇਲਾਕਾ ਜੋੜੀਗਰਾਮ ਉਨ੍ਹਾਂ ਦੇ ਕਬਜ਼ੇ ਵਿਚ ਹੈ । ਸਾਡੇ ਪਿੰਡ ਨੂੰ ਉਸ ਦੇ ਨਾਲ ਰਲਾਉਂਦੇ ਤਾਂ ਸ਼ਾਇਦ ਉਨ੍ਹਾਂ ਨੂੰ ਲਾਭ ਹੋਣਾ ਸੀ । ਪਰ ਸਾਡੇ ਪਿੰਡ ਵਿਚ ਜ਼ਮੀਨ ਦੇ ਲੈਣ ਦੇਣ ਦਾ ਵਿਸ਼ੇਸ਼ ਕਾਰਜ ਵੀ ਨਾ ਹੋਣ ਦੀ ਵਜ੍ਹਾ ਨਾਲ ਉਨ੍ਹਾਂ ਨੇ ਜੋੜੀਗਰਾਮ ਵਲ ਧਿਆਨ ਨਹੀਂ ਦਿੱਤਾ ।

ਜੋੜੀਦਾਰ ਜੀ ਦੇ ਦਾਦੇ ਜਾਂ ਪੜਦਾਦੇ ਨੂੰ ਕੰਠੀਰ ਨਰਸਰਾਜ ਓਡਿਆਰ ਜਾਂ ਮੁੰਮਡੀ ਕ੍ਰਿਸ਼ਣਰਾਜ ਓਡਿਆਰ ਪਾਸੋਂ ਜਾਗੀਰ ਦੇ ਰੂਪ ਵਿਚ ਹਨੁਮਨ ਹਲਿਲ ਪਿੰਡ ਮਿਲਿਆ ਸੀ । ਕਹਿੰਦੇ ਨੇ ਕਿ ਜੋੜੀਦਾਰ ਜੀ ਦੇ ਪੜਦਾਦੇ ਰਾਮਯੰਗਾਰ ਜੀ ਵਿਚ ਪਹਿਲਵਾਨਾਂ ਨੂੰ ਵੀ ਹਰਾਉਣ ਜਿੰਨੀ ਸਰੀਰਕ ਤਾਕਤ ਸੀ । ਉਹ ਦਾਲ ਭਾਤ ਖਾਣ ਵਾਲਾ ਬ੍ਰਾਹਮਣ ਹੁੰਦਿਆਂ ਹੋਇਆਂ ਵੀ ਸ਼ੇਰ ਦੇ ਸ਼ਿਕਾਰ ਦਾ ਤਜਰਬੇਕਾਰ ਤੇ ਹਿੰਮਤੀ ਆਦਮੀ ਸੀ । ਉਸ ਜ਼ਮਾਨੇ ਵਿਚ ਲਾਠੀ ਘੁੰਮਾਉਣ ਵਿਚ ਉਸਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ ਸੀ । ਇਕ ਵਾਰੀ ਉਨ੍ਹਾਂ ਨੂੰ ਮੈਸੂਰ ਤੋਂ ਸਾਡੇ ਪਿੰਡ ਤਕ ਪੈਦਲ ਆਉਣਾ ਪਿਆ । ਹੰਮਾਪੁਰ ਦੇ ਲਾਗੇ ਬੇਤਾਲ ਟੇਕੜੀ ਕੋਲ ਆਉਂਦਿਆਂ ਆਉਂਦਿਆਂ ਹਨੇਰਾ ਪੈ ਗਿਆ । ਉਸ ਟੇਕੜੀ ਦੀ ਗੁਫਾ ਵਿਚ ਲੁਟੇਰਿਆਂ ਦੀ ਦਹਿਸ਼ਤ ਸੀ । ਕਿੰਨਾ ਵੀ ਹਨੇਰਾ ਜੰਗਲ ਹੋਵੇ ਰਾਮਯੰਗਾਰ ਜੀ ਡਰਦੇ ਨਹੀਂ ਸਨ । ਹੱਥ ਵਿਚ ਸਿਰ ਤੋਂ ਉੱਚੀ ਡਾਂਗ ਲੈ ਕੇ ਕਿਸੇ ਵੇਲੇ ਵੀ ਅਤੇ ਕਿਧਰੇ ਵੀ ਜਾਣ ਲਈ ਤਿਆਰ ਰਹਿੰਦੇ ਸਨ । ਬੇਤਾਲ ਟੇਕੜੀ ਦੇ ਨਜ਼ਦੀਕ ਲਗਭਗ ਤੀਹ ਡਾਕੂਆਂ ਦੀ ਟੋਲੀ ਨੇ ਉਨ੍ਹਾਂ ਤੇ ਹਮਲਾ ਕਰ ਦਿੱਤਾ । ਰਾਮਯੰਗਾਰ ਜੀ ਨੇ ਲਾਠੀ ਘੁਮਾਉਣੀ ਸ਼ੁਰੂ ਕਰ ਦਿਤੀ । ਲਾਠੀ ਦੇ ਵਾਰ ਸਾਹਮਣੇ ਡਾਕੂ ਭੱਜ ਉਠੇ । ਪਰ ਕੁਝ ਦੂਰੀ ਤੇ ਰੁਕ ਕੇ ਉਨ੍ਹਾਂ ਨੇ ਪੱਥਰ ਸੁੱਟਣੇ ਸ਼ੁਰੂ ਕਰ ਦਿਤੇ । ਤੇਜ਼ ਰਫਤਾਰ ਨਾਲ ਉਨ੍ਹਾਂ ਉੱਪਰ ਪੱਥਰ ਵਰ੍ਹਨ ਲੱਗੇ । ਪੱਥਰਾਂ ਦੇ ਹਮਲੇ ਤੋਂ ਬਚਣ ਲਈ ਰਾਮਯੰਗਾਰ ਜੀ ਲਾਠੀ ਘੁਮਾਉਣ ਲੱਗ ਪਏ । ਉਨ੍ਹਾਂ ਤੀਹ ਡਾਕੂਆਂ ਦੇ ਸੁੱਟੇ ਹੋਏ ਪੱਥਰਾਂ ਦਾ ਉਨ੍ਹਾਂ ਦੀ ਲਾਠੀ ਨਾਲ ਟਕਰਾ ਕੇ ਆਸ ਪਾਸ ਢੇਰ ਲੱਗ ਗਿਆ । ਕਮਾਲ ਦੀ ਗੱਲ ਇਹ ਕਿ ਆਇੰਗਾਰ ਜੀ ਨੂੰ ਇਕ ਵੀ ਪੱਥਰ ਨਹੀਂ ਲੱਗਿਆ । ਡਾਕੂ ਹੈਰਾਨ ਰਹਿ ਗਏ । ਆਖ਼ਰ ਹਾਰ ਕੇ ਉਹ ਨਸ ਗਏ । ਕਹਿੰਦੇ ਨੇ ਕਿ ਇਹ ਖ਼ਬਰ ਜਦੋਂ ਮਹਾਰਾਜ ਦੇ ਕੰਨੀ ਪਈ ਤਾਂ ਲਾਠੀ ਘੁੰਮਾਉਣ ਦੇ ਕਮਾਲ ਦੇਖ ਕੇ ਏਨੇ ਪ੍ਰਸੰਨ ਹੋਏ ਕਿ ਰਾਮਯੰਗਾਰ ਜੀ ਨੂੰ ਹਨੁਮਨ ਹਲਿਲ ਜੋੜੀ ਦੇ ਰੂਪ ਵਿਚ ਦੇ ਦਿਤਾ । ਪਿਛੇ ਜਿਹੇ ਹੀ ਜਦੋਂ ਮੈਂ ਆਖਿਆ, "ਤੁਹਾਡੇ ਦਾਦਾ ਜੀ ਪਤਾ ਨਹੀਂ ਕਿੰਨੇ ਵੱਡੇ ਗਿਆਨੀ ਤੇ ਵਿਦਵਾਨ ਸਨ ਕਿ ਮਹਾਰਾਜ ਨੇ ਵੀ ਉਨ੍ਹਾਂ ਨੂੰ ਜਾਗੀਰ ਦੇ ਕੇ ਸਨਮਾਨਿਤ ਕੀਤਾ, "ਤਾਂ ਹੱਸ ਕੇ ਜੋੜੀਦਾਰ ਜੀ ਕਹਿਣ ਲੱਗੇ ।" ਨਾ ਵਿਦਿਆ ਸੀ, ਨਾ ਗਿਆਨ । ਜੇ ਹੱਥ-ਪੈਰ ਹੱਟੇ-ਕੱਟੇ ਸੀ ਤਾਂ ਜਾਗੀਰ ਮਿਲੀ ਸੀ । ਤੁਸੀਂ ਵੀ ਖ਼ੂਬ ਮਿਹਨਤ ਕਰਕੇ ਹੱਟੇ-ਕੱਟੇ ਬਣੋ,ਤੁਹਾਨੂੰ ਵੀ ਜਾਗੀਰ ਮਿਲੇਗੀ ।"

ਰਾਮਯੰਗਾਰ ਦੇ ਸੰਬੰਧ ਵਿਚ ਜੋੜੀਦਾਰ ਜੀ ਕਈ ਕਹਾਣੀਆਂ ਸੁਣਾਉਂਦੇ ਹਨ। ਕਹਿੰਦੇ ਨੇ ਕਿ ਰਾਮਯੰਗਾਰ ਜੀ ਬੜੇ ਉਦਾਰਚਿਤ ਸਨ, ਧਾਰਮਿਕ ਬਿਰਤੀ ਵਾਲੇ ਸਨ ਅਤੇ ਉਨ੍ਹਾਂ ਨੇ ਬੜੀ ਸ਼ਾਨ ਨਾਲ ਜੀਵਨ ਬਿਤਾਇਆ ਸੀ। ਉਹ ਆਪ ਖੇਤੀਬਾੜੀ ਕਰਵਾਉਂਦੇ ਸਨ। ਉਨ੍ਹਾਂ ਦੇ ਖੇਤਾਂ ਵਿਚ ਅਨੇਕਾਂ ਮਜ਼ਦੂਰ ਕੰਮ ਕਰਦੇ ਸਨ। ਉਹ ਮਜ਼ਦੂਰਾਂ ਨੂੰ ਹੁਣ ਵਾਂਗ ਇਕੱਲੇ ਇਕੱਲੇ ਨੂੰ ਤੂੰ ਤੂੰ ਕਰਕੇ ਨਹੀਂ ਬੁਲਾਂਦੇ ਸਨ। ਨਾ ਹੀ ਘੰਟੀ ਮਾਰ ਕੇ ਬੁਲਾਂਦੇ ਸਨ। ਸੜਕ ਵਲ ਨੂੰ ਖੁੱਲ੍ਹਦੇ ਦਰਵਾਜ਼ੇ ਤੇ ਖਲੋ ਕੇ ਆਕਾਸ਼ ਵਲ ਬੰਦੂਕ ਦੀ ਇਕ ਗੋਲੀ ਚਲਾਉਂਦੇ ਸਨ। ਗੋਲੀ ਦੀ ਆਵਾਜ਼ ਨਾਲ ਸਾਰੇ ਮਜ਼ਦੂਰ ਤੁਰੰਤ ਆ ਕੇ ਕੰਮੀਂ ਲੱਗ ਜਾਂਦੇ ਸਨ। ਮਜ਼ਦੂਰਾਂ ਦੇ ਕੰਮ ਬੰਦ ਕਰਨ ਦਾ ਵੀ ਇਹੀ ਪ੍ਰਬੰਧ ਸੀ, ਅਰਥਾਤ ਉਸ ਲਈ ਵੀ ਇਕ ਗੋਲੀ। ਕਹਿੰਦੇ ਨੇ, ਇਸੇ ਲਈ ਜੋੜੀਦਾਰ ਜੀ ਦੇ ਦਾਦਾ ਜੀ ਦਾ ਨਾਮ ਗੋਲੀ ਰਾਮਯੰਗਾਰ ਪੈ ਗਿਆ।

ਗੋਲੀ ਰਾਮਯੰਗਾਰ ਜੀ ਦੀ ਉਦਾਰਤਾ ਦੱਸਣ ਲਈ ਜੋੜੀਦਾਰ ਜੀ ਇਕ ਕਹਾਣੀ ਸੁਣਾਉਂਦੇ ਹਨ। ਕਹਿੰਦੇ ਨੇ ਕਿ ਉਹ ਬੜੇ ਚੰਗੇ ਘੋੜਸਵਾਰ ਸਨ। ਰੋਜ਼ ਸਵੇਰੇ ਆਪਣੇ ਘਰੋਂ ਘੋੜੇ 'ਤੇ ਸਵਾਰ ਹੋ ਕੇ ਖੇਤੀਬਾੜੀ ਲਈ ਰਵਾਨਾ ਹੋਣ ਤੋਂ ਪਹਿਲਾਂ ਸਾਡੇ ਪਿੰਡ ਦੇ ਪੁਰੋਹਤ ਨੂੰ ਅਠਿਆਨੀ ਜਾਂ ਚੁਆਨੀ ਦੇਣਾ ਉਨ੍ਹਾਂ ਦਾ ਰੋਜ਼ ਦਾ ਕੰਮ ਸੀ। ਇਕ ਦਿਨ ਰਾਮਯੰਗਾਰ ਜੀ ਖੇਤ ਜਾਣ ਦੀ ਕਾਹਲੀ ਵਿਚ ਸਨ ਕਿ ਪੁਰੋਹਤ ਆ ਪਹੁੰਚਿਆ। ਰਾਮਯੰਗਾਰ ਨੇ ਸੋਚਿਆ, ਇਹ ਰੋਜ਼ ਇਥੇ ਆਉਂਦਾ ਹੈ। ਜੇ ਅੱਜ ਇਸਨੂੰ ਦਸ ਰੁਪਏ ਦੇ ਦਿਆਂ ਤਾਂ ਵੀਹ ਦਿਨਾਂ ਤਕ ਇਸਨੂੰ ਆਉਣਾ ਨਹੀਂ ਪਵੇਗਾ। ਬੇਚਾਰਾ ਬ੍ਰਾਹਮਣ ਰੋਜ਼ ਦਿਹਾੜੀ ਕਿਉਂ ਚੱਕਰ ਕੱਟੇ ?" ਉਹ ਅੰਦਰ ਗਏ, ਪੇਟੀ ਵਿਚੋਂ ਵੀਹ ਅਠਿਆਨੀਆਂ ਕੱਢ ਕੇ ਇਕ ਕਪੜੇ ਵਿਚ ਬੰਨ੍ਹ ਕੇ ਪੁਰੋਹਤ ਨੂੰ ਫੜਾ ਦਿਤੀਆਂ ਤੇ ਉਸੇ ਵੇਲੇ ਘੋੜੇ 'ਤੇ ਸਵਾਰ ਹੋ ਕੇ ਨਿਕਲ ਪਏ। ਪੁਰੋਹਤ ਨੇ ਘਰ ਜਾਂਦਿਆਂ ਜਾਂਦਿਆਂ ਰਸਤੇ ਵਿਚ ਹੀ ਪੋਟਲੀ ਖੋਲ੍ਹ ਲਈ। ਦੇਖਿਆ ਵੀਹ ਅਸ਼ਰਫੀਆਂ ਸਨ। ਉਸਨੂੰ ਬੜੀ ਘਬਰਾਹਟ ਹੋਈ। ਇਹ ਸਮਝਣ ਵਿਚ ਦੇਰ ਨਹੀਂ ਲੱਗੀ ਕਿ ਵੀਹ ਅਠਿਆਨੀਆਂ ਦੀ ਪੋਟਲੀ ਬਦਲੇ ਰਾਮਯੰਗਾਰ ਜੀ ਨੇ ਵੀਹ ਅਸ਼ਰਫੀਆਂ ਦੀ ਪੋਟਲੀ ਦੇ ਦਿੱਤੀ ਹੈ। ਪਰ ਇਸ ਡਰੋਂ ਕਿ ਰਾਮਯੰਗਾਰ ਜੀ ਕਦੇ ਸੰਦੂਕ ਖੋਲ੍ਹ ਕੇ ਦੇਖਣਗੇ ਅਤੇ ਉਥੇ ਅਸ਼ਰਫੀਆਂ ਨਹੀਂ ਮਿਲਣਗੀਆਂ ਤਾਂ ਆਪਣੀ ਖੈਰ ਨਹੀਂ, ਪੁਰੋਹਤ ਰਾਮਯੰਗਾਰ ਜੀ ਦੇ ਖੇਤਾਂ ਵਲ ਨੱਸੇ। ਖੇਤ ਵਿਚ ਉਹ ਮਜ਼ਦੂਰਾਂ ਦੇ ਵਿਚਕਾਰ ਖਲੋਤੇ ਸਨ ਅਤੇ ਉਨ੍ਹਾਂ ਨੂੰ ਕੁਝ ਹਿਦਾਇਤਾਂ ਦੇ ਰਹੇ ਸਨ। ਪੁਰੋਹਤ ਨੂੰ ਦੇਖ ਕੇ ਉਹ ਸੋਚਣ ਲੱਗੇ—'ਇਹ ਫੇਰ ਕਿਉਂ ਆ ਗਿਆ ?' ਪੁਰੋਹਤ ਹੁਣ ਉਨ੍ਹਾਂ ਸਾਰਿਆਂ ਕੋਲ ਪਹੁੰਚ ਗਿਆ। ਡਰ ਨਾਲ ਭਰੀ ਹੋਈ ਸੁਰ ਵਿਚ ਬੋਲਿਆ—"ਰਾਮਯੰਗਾਰ ਜੀ ਤੁਸੀਂ ਮੈਨੂੰ ਅਠਿਆਨੀਆਂ ਦੇ ਬਦਲੇ ਅਸ਼ਰਫੀਆਂ ਦੀ ਪੋਟਲੀ ਦੇ ਦਿੱਤੀ ਹੈ। ਵਾਪਸ ਆ ਗਿਆ ਹਾਂ। ਇਹ ਲੈ ਲਓ। ਪੋਟਲੀ ਖੋਲ੍ਹੀ ਤਾਂ ਸਵੇਰ ਦੇ ਸੂਰਜ ਦੀਆਂ ਕਿਰਨਾਂ ਵਿਚ ਅਸ਼ਰਫੀਆਂ ਚਮਕ ਰਹੀਆਂ ਸਨ। ਰਾਮਯੰਗਾਰ

ਜੀ ਨੇ ਦੇਖਿਆ । ਮਨ ਇਕ ਪਲ ਲਈ ਵਿਚਲਿਤ ਹੋ ਉਠਿਆ । 'ਨਹੀਂ', ਬੋਲ ਉੱਠੇ—"ਲੈ ਜਾਓ । ਜੋ ਇਕ ਵਾਰ ਦੇ ਦਿੱਤਾ ਉਹ ਮੈਂ ਕਦੇ ਵਾਪਸ ਨਹੀਂ ਲੈਂਦਾ ।" ਪੁਰੋਹਤ ਤੇ ਮਜ਼ਦੂਰ ਹੈਰਾਨ ਖੜੇ ਰਹਿ ਗਏ ।

ਇਸੇ ਤਰ੍ਹਾਂ ਸਾਡੇ ਰਾਮਯੰਗਾਰ ਦੀ ਔਲਾਦ ਵਿਚੋਂ ਜੋੜੀਦਾਰ ਜੀ ਵੀ, ਰਾਮਯੰਗਾਰ ਜੀ ਵਾਲੀ ਸ਼ੁਹਰਤ, ਗੰਭੀਰਤਾ, ਖ਼ੁਦੀ ਸਚਾਈ ਆਦਿ ਨੂੰ ਨਿਭਾਉਣ ਦੀ ਬਹੁਤ ਕੋਸ਼ਿਸ਼ ਕਰਦੇ ਹਨ । ਜਿਥੋਂ ਤਕ ਹੋ ਸਕੇ ਜੋੜੀਦਾਰ ਜੀ ਪਹਿਲਾਂ ਦੇ ਰਾਜਿਆਂ ਮਹਾਰਾਜਿਆਂ ਵਾਂਗ ਹੀ ਰਹਿਣ ਦੀ ਕੋਸ਼ਿਸ਼ ਕਰਦੇ ਹਨ । ਪਿੰਡ ਵਿਚ ਕੋਈ ਵੀ ਬਾਹਰੋਂ ਆਏ, 'ਭੋਜਨ ਇਥੇ ਹੀ ਕਰਨਾ' ਕਹਿ ਕੇ ਉਸ ਨੂੰ ਸੱਦਾ ਦੇਣਾ ਜੋੜੀਦਾਰ ਜੀ ਦੀ ਪਰੰਪਰਾ ਹੈ । ਘਰ ਵਿਚ ਨੌਕਰ ਕੋਈ ਨਹੀਂ । ਬੇਚਾਰੀ ਪਤਨੀ ਖਾਣਾ ਪਕਾਉਂਦੇ ਪਕਾਉਂਦੇ ਥੱਕ ਜਾਂਦੀ ਹੈ । ਕਈ ਵਾਰੀ ਤਾਂ ਨਦੀ ਤੋਂ ਇਸ਼ਨਾਨ ਕਰਕੇ ਆਉਂਦੇ ਹੋਏ ਰਾਹ ਵਿਚੋਂ ਹਾਸਨ ਵਲ ਜਾਣ ਵਾਲੇ ਚਾਰ-ਅੱਠ ਬ੍ਰਾਹਮਣਾਂ ਨੂੰ ਹੀ ਜੋੜੀਦਾਰ ਜੀ ਨਾਲ ਲੈ ਆਉਂਦੇ ਹਨ । ਇਸ ਨਾਲ ਉਨ੍ਹਾਂ ਦੀ ਪਤਨੀ ਬੜੀ ਦੁਬਿਧਾ ਵਿਚ ਫਸ ਜਾਂਦੀ ਹੈ ।

ਇਕ ਦਿਨ ਜੋੜੀਦਾਰ ਜੀ ਆਪਣੀ ਬੈਠਕ ਵਿਚ ਬੈਠੇ ਸਨ ਕਿ ਚਾਰ ਵਿਦਿਆਰਥੀਆਂ ਨੂੰ ਜਿਹੜੇ ਸਾਡੇ ਪਿੰਡ ਦੀ ਕੁਦਰਤੀ ਖ਼ੂਬਸੂਰਤੀ—ਨਦੀ, ਝੀਲ, ਫ਼ਸਲ, ਪੁਲ ਵਗੈਰਾ ਨੂੰ ਦੇਖਣ ਹਾਸਨ ਤੋਂ ਆਏ ਸਨ, ਰਸਤੇ ਵਿਚ ਗੱਲਾਂ ਕਰਦੇ ਜਾਂਦਿਆਂ ਦੇਖਿਆ । ਉਨ੍ਹਾਂ ਨੂੰ ਅੰਦਰ ਬੁਲਾ ਲਿਆ ਅਤੇ 'ਹੱਥ-ਮੂੰਹ ਧੋ ਆਓ' ਕਹਿ ਦਿੱਤਾ । ਉਨ੍ਹਾਂ ਲਈ ਪੱਤਲਾਂ ਵੀ ਰਖਵਾ ਦਿੱਤੀਆਂ । ਪਰ ਖਾਣਾ ਤਿਆਰ ਨਹੀਂ ਸੀ । ਪਤਨੀ ਨੇ ਕਈ ਵਾਰ ਖਾਣਾ ਤਿਆਰ ਨਾ ਹੋਣ ਦਾ ਇਸ਼ਾਰਾ ਵੀ ਕੀਤਾ, ਪਰ ਉਨ੍ਹਾਂ ਨੇ ਧਿਆਨ ਹੀ ਨਹੀਂ ਦਿੱਤਾ । ਲੜਕੇ ਹੱਥ-ਪੈਰ ਧੋਣ ਲਈ ਖੂਹੇ ਤੇ ਗਏ ਤਾਂ ਪਤਨੀ ਬੋਲੀ—"ਖਾਣਾ ਤਿਆਰ ਨਹੀਂ ਹੈ, ਜ਼ਰਾ ਰੁਕੋ ।" ਜੋੜੀਦਾਰ ਜੀ ਨੂੰ ਵੀ ਬਹੁਤ ਭੁੱਖ ਲਗੀ ਹੋਈ ਸੀ । ਉਹ ਸਵੇਰੇ ਕਾਫ਼ੀ ਅਤੇ ਮਸਾਲਾ ਡੋਸਾ ਖਾਣ ਵਾਲਿਆਂ ਵਿਚੋਂ ਨਹੀਂ ਸਨ । ਬੋਲੇ—"ਬੜੀ ਭੁੱਖ ਲਗੀ ਹੋਈ ਹੈ ।" ਪਤਨੀ ਬੋਲੀ—"ਤਾਂ ਬੈਠ ਜਾਓ, ਤੁਹਾਨੂੰ ਖਾਣਾ ਪਰੋਸ ਦੇਂਦੀ ਹਾਂ । ਉਦੋਂ ਤਕ ਉਨ੍ਹਾਂ ਲਈ ਵੀ ਖਾਣਾ ਤਿਆਰ ਹੋ ਜਾਏਗਾ । ਉਹ ਬਾਅਦ ਵਿਚ ਖਾ ਲੈਣਗੇ । ਤੁਸੀਂ ਸਵੇਰ ਦੇ ਭੁੱਖੇ ਹੋ ।" ਜੋੜੀਦਾਰ ਜੀ ਨੇ ਆਖਿਆ—"ਨਹੀਂ-ਨਹੀਂ ਮੈਂ ਵੀ ਉਨ੍ਹਾਂ ਦੇ ਨਾਲ ਹੀ ਖਾ ਲਵਾਂਗਾ । ਛੇਤੀ ਨਾਲ ਥੋੜ੍ਹਾ ਜਿਹਾ ਸਾਂਭਰ ਅਤੇ ਚਾਵਲ ਬਣਾ ਲੇ ।"

"ਬੇਚਾਰਾ ਬ੍ਰਾਹਮਣ ਵਿਅਰਥ ਹੀ ਭੁੱਖਾ ਹੈ ।" ਕਹਿੰਦੀ ਹੋਈ ਜੋੜੀਦਾਰ ਜੀ ਦੀ ਪਤਨੀ ਬਾਹਰ ਆਈ । ਵਿਦਿਆਰਥੀ ਦਰਵਾਜ਼ੇ ਤੇ ਖਲੋਤੇ ਅਖ਼ਬਾਰ ਪੜ੍ਹਦੇ ਹੋਏ ਆਖ ਰਹੇ ਸਨ—"ਇਕ ਕੱਪ ਕਾਫੀ ਮਿਲ ਜਾਂਦੀ ਤਾਂ.. ।" ਇਹ ਸੁਣ ਕੇ ਜੋੜੀਰ

ਜੀ ਦੀ ਪਤਨੀ ਨੇ ਆਖਿਆ—"ਤੁਸੀਂ ਤਾਂ ਬਹੁਤ ਥੱਕੇ ਹੋਏ ਹੋਵੋਗੇ, ਇਕ-ਇਕ ਕੱਪ ਕਾਫੀ ਪੀ ਕੇ ਥੋੜ੍ਹਾ ਆਰਾਮ ਕਰ ਲਵੋ, ਬਾਅਦ ਵਿਚ ਖਾਣਾ ਖਾ ਲੈਣਾ।" ਲੜਕਿਆਂ ਨੂੰ ਤਾਂ ਜਿਵੇਂ ਸੁਰਗ ਮਿਲ ਗਿਆ ਹੋਵੇ। ਖ਼ੁਸ਼ੀ ਨਾਲ ਨੱਚ ਉਠੇ। ਬੋਲੇ—"ਜੋੜੀਦਾਰ ਜੀ ਤਾਂ ਮਹਿਮਾਨ ਨਿਵਾਜ਼ ਹਨ ਹੀ, ਉਨ੍ਹਾਂ ਦੀ ਪਤਨੀ ਵੀ ਬੜੀ ਸੂਝ ਵਾਲੀ ਸੁਆਣੀ ਹੈ।" ਲੜਕੇ ਵਿਹੜੇ ਵਿਚ ਵਿਛੀ ਚਾਰਪਾਈ ਤੇ ਬੈਠ ਕੇ ਗੱਪਾਂ ਮਾਰਨ ਲੱਗੇ। ਜੋੜੀਦਾਰ ਜੀ ਬਾਹਰ ਆਏ ਅਤੇ ਉਨ੍ਹਾਂ ਨੂੰ ਖਾਣੇ ਲਈ ਕਹਿਣ ਲੱਗੇ। ਲੜਕਿਆਂ ਨੇ ਕਾਫੀ ਨਾ ਮਿਲਣ ਦੇ ਤੌਖਲੇ ਨਾਲ ਕਿਹਾ—"ਤੁਸੀਂ ਖਾ ਲਵੋ, ਅਸੀਂ ਇਕ ਅੱਧ ਘੰਟੇ ਬਾਅਦ ਖਾਵਾਂਗੇ।" ਲਾਚਾਰ ਹੋ ਕੇ ਜੋੜੀਦਾਰ ਜੀ ਅੰਦਰ ਚਲੇ ਗਏ। ਇਕੱਲਿਆਂ ਖਾਂਦੇ ਖਾਂਦੇ ਉਨ੍ਹਾਂ ਨੇ ਦੋ ਤਿੰਨ ਵਾਰੀ ਇਸ ਖ਼ਿਆਲ ਨਾਲ ਪਤਨੀ ਦਾ ਚਿਹਰਾ ਦੇਖਿਆ ਕਿ ਆਪਣੀ ਸ਼ੰਕਾ ਦਾ ਹੱਲ ਸ਼ਾਇਦ ਉਥੇ ਮਿਲ ਜਾਏ।

ਸਾਡੇ ਪਿੰਡ ਦੇ ਨਾਣੀ ਦੀ ਵੀ ਤੁਹਾਨੂੰ ਥੋੜ੍ਹੀ ਬਹੁਤ ਜਾਣ ਪਛਾਣ ਕਰਾ ਦੇਣੀ ਚਾਹੀਦੀ ਹੈ। ਤਕਰੀਬਨ ਚਾਲ੍ਹੀ ਵਰ੍ਹਿਆਂ ਦਾ ਹੋਵੇਗਾ। ਬਾਈ ਸਾਲਾਂ ਦੀ ਉਮਰ ਵਿਚ ਰੰਡਾ ਹੋ ਗਿਆ ਸੀ। ਬਹੁਤਿਆਂ ਦੇ ਸਮਝਾਉਣ ਤੇ ਵੀ ਦੂਸਰਾ ਵਿਆਹ ਨਹੀਂ ਕਰਾਇਆ। ਥੋੜ੍ਹੀ ਬਹੁਤ ਪਿਉ ਦਾਦੇ ਦੀ ਜਾਇਦਾਦ ਮਿਲੀ ਹੋਈ ਹੈ। ਲੋੜਾਂ ਸੀਮਤ ਹੋਣ ਕਰਕੇ ਜੋ ਕੁਝ ਹੈ ਉਸੇ ਵਿਚ ਸਰਫੇ ਤੇ ਸੁਖ ਨਾਲ ਗੁਜ਼ਾਰਾ ਕਰ ਰਿਹਾ ਹੈ।

ਜੋੜੀਦਾਰ ਜੀ ਤੇ ਨਾਣੀ ਦੀ ਡੂੰਘੀ ਮਿਤਰਤਾ ਹੈ। ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਉਸਨੂੰ ਨਾਣੀ ਦੇ ਨਾਂ ਨਾਲ ਬੁਲਾਇਆ ਸੀ। ਹੁਣ ਸਾਰੇ ਹੀ ਉਸਨੂੰ ਇਸੇ ਨਾਂ ਨਾਲ ਬੁਲਾਂਦੇ ਹਨ। ਨਾਣੀ ਸਾਡੇ ਪਿੰਡ ਦਾ ਇਕ ਸਕਾਊਟ ਵੀ ਹੈ। ਉਹ ਹਮੇਸ਼ਾ ਕਿਸੇ ਵੀ ਬੰਦੇ ਦੀ ਸੇਵਾ-ਸਹਾਇਤਾ ਲਈ ਹਾਜ਼ਰ ਰਹਿੰਦਾ ਹੈ। ਜੋੜੀਦਾਰ ਜੀ ਦੇ ਹਰ ਕੰਮ ਵਿਚ ਨਾਣੀ ਉਸਦਾ ਸੱਜਾ ਹੱਥ ਹੈ। ਸਾਡੇ ਪਿੰਡ ਦੇ ਹੋਰਨਾਂ ਲੋਕਾਂ ਵਾਂਗ ਉਹ ਵੀ ਹਾਸ-ਪ੍ਰੇਮੀ ਹੈ। ਅਸੀਂ ਸਾਰੇ ਉਸਨੂੰ ਗ਼ੈਰ ਜ਼ਿੰਮੇਵਾਰ ਆਖਦੇ ਹਾਂ। ਕਿਸਾਨਾਂ ਨੂੰ ਤਾਂ ਉਸ ਤੇ ਬੇਹਦ ਭਰੋਸਾ ਹੈ। ਉਹ ਤਾਂ ਉਸਨੂੰ 'ਸਰਬਗਣ ਨ ਲੱਪ' ਕਹਿੰਦੇ ਹਨ।

ਨਾਣੀ ਇਕ ਚੁਸਤ ਆਦਮੀ ਹੈ। ਸਰੀਰ ਤਕੜਾ ਤੇ ਸੁਹਾਣਾ ਹੈ। ਨੱਕ ਤੋਤੇ ਦੀ ਚੁੰਝ ਵਰਗਾ ਥੋੜ੍ਹਾ ਜਿੰਨਾ ਝੁਕਿਆ ਹੋਇਆ ਹੈ। ਅੱਖਾਂ ਚਮਕੀਲੀਆਂ ਤੇ ਤਿੱਖੀਆਂ ਜਿਨ੍ਹਾਂ ਵਿਚ ਹਾਸਾ ਤੇ ਸ਼ਰਾਰਤ ਭਰੀ ਹੋਈ ਹੈ। ਜਿਥੇ ਉਹ ਹੋਵੇ ਉਥੇ ਹਾਸਾ ਤੇ ਖੱਪ ਪਈ ਰਹਿੰਦੀ ਹੈ। ਜੋ ਕੁਝ ਪੱਲੇ ਹੈ ਉਸੇ ਵਿਚ ਸੰਤੋਖ ਕਰਨਾ ਉਸ ਦਾ ਸੁਭਾਅ ਹੈ। ਸਮੇਂ ਅਤੇ ਸਥਾਨ ਦੇ ਅਨੁਸਾਰ ਆਪਣੇ ਵਿਹਾਰ ਤੇ ਵਾਰਤਾਲਾਪ ਨੂੰ ਬਦਲ ਕੇ ਸਾਰਿਆਂ ਦਾ ਮਿੱਤਰ ਬਣੇ ਰਹਿਣ ਦੀ ਉਸ ਵਿਚ ਯੋਗਤਾ ਹੈ। ਇਕ ਤਰ੍ਹਾਂ ਨਾਲ ਉਹ ਸਾਰੇ ਪਿੰਡ ਲਈ 'ਸਥਲ ਪੁਰਾਣ' ਹੈ। ਹਰ ਘਰ ਦੀ ਗੱਲ ਉਸਨੂੰ ਪਤਾ ਹੈ। ਦੋ-ਤਿੰਨ ਪੀੜ੍ਹੀਆਂ ਨਾਲ ਜੁੜੀਆਂ ਹੋਈਆਂ ਘਟਨਾਵਾਂ ਸੁਣਾਂਦਾ ਹੈ। ਇਸ ਕਰਕੇ ਬੁੱਢੇ ਵੀ ਉਸਦਾ ਆਦਰ ਕਰਦੇ ਹਨ। ਹਮੇਸ਼ਾ ਹਰ ਕਿਸੇ ਦੀ ਮਦਦ ਕਰਨ ਲਈ

ਤਿਆਰ ਰਹਿਣ ਦੇ ਕਾਰਣ ਔਰਤਾਂ ਵੀ ਉਸਦਾ ਆਦਰ ਕਰਦੀਆਂ ਤੇ ਉਸ 'ਤੇ ਭਰੋਸਾ ਰਖਦੀਆਂ ਹਨ । ਨਾਣੀ ਦੋ ਤਿੰਨ ਸੰਸਕ੍ਰਿਤ ਗ੍ਰੰਥਾਂ ਵਿਚੋਂ ਬਾਰ ਬਾਰ ਸਲੋਕ ਸੁਣਾਉਂਦਾ ਰਹਿੰਦਾ ਹੈ । 'ਜੈਮਨੀ ਭਾਰਤ' (ਕੰਨੜ ਦਾ ਪ੍ਰਸਿੱਧ ਕਾਵਿ) ਦੇ ਤਿੰਨ-ਚਾਰ ਸਲੋਕ ਵੀ ਸੁਣਾਉਂਦਾ ਹੈ । ਹਰ ਗੱਲ ਵਿਚ ਕੋਈ ਨਾ ਕੋਈ ਅਖਾਣ ਵਰਤਦਾ ਹੈ । ਇਹੋ ਜਿਹੀ ਐਕਟਿੰਗ ਕਰਦਾ ਹੈ ਜਿਵੇਂ ਕੋਈ ਵੀ ਵਿਸ਼ਾ ਉਸਨੂੰ ਭੁਲਿਆ ਹੋਇਆ ਨਾ ਹੋਵੇ । ਇਹ ਸਭ ਦੇਖ ਕੇ ਪਿੰਡ ਦੇ ਬਹੁਤੇ ਲੋਕ ਇਸ ਨਤੀਜੇ ਤੇ ਪਹੁੰਚੇ ਹਨ ਕਿ ਉਹ ਧੁਰੰਦਰ ਵਿਦਵਾਨ ਹੈ, ਸੰਸਾਰ ਵਿਚ ਉਸ ਵਰਗਾ ਕੋਈ ਗਿਆਨਵਾਨ ਹੋ ਹੀ ਨਹੀਂ ਸਕਦਾ । ਬੱਚਿਆਂ ਦਾ ਤਾਂ ਉਹ ਗੁਰੂ ਹੈ । ਇਨ੍ਹਾਂ ਦੇ ਸਾਹਮਣੇ ਉਹ 'ਯਕਸ਼ਮਾਨ' (ਕਰਨਾਟਕ ਦਾ ਲੋਕ ਨਾਟਕ) ਦੇ ਭੀਮ ਅਤੇ ਕੀਚਕ ਪਾਤਰਾਂ ਦਾ ਅਭਿਨੈ ਕਰਨ ਵਿਚ ਕਮਾਲ ਹੀ ਕਰ ਦਿੰਦਾ ਹੈ । ਨਸਵਾਰ ਦੀ ਡੱਬੀ ਅਤੇ ਰੁਮਾਲ ਦੀ ਸਹਾਇਤਾ ਨਾਲ ਬੁੱਢੀ ਦੀ ਸਾਂਗ ਲਾ ਕੇ ਦਿਖਾ ਦਿੰਦਾ ਹੈ । ਚਾਕੂ ਨਾਲ ਅਮਰੂਦ ਨੂੰ ਇਉਂ ਕੱਟਦਾ ਹੈ ਕਿ ਇਕ ਪਾਸੇ ਸੰਢੇ ਅਤੇ ਦੂਸਰੇ ਪਾਸੇ ਊਠ ਵਰਗੀ ਸ਼ਕਲ ਦਿਖਾਈ ਦਿੰਦੀ ਹੈ । ਸਾਡੇ ਪਿੰਡ ਵਾਲੇ ਇਹ ਵੇਖ ਕੇ ਹਸ ਹਸ ਦੂਹਰੇ ਹੋ ਜਾਂਦੇ ਹਨ ।

ਬੱਚਿਆਂ ਦਾ ਨਾਣੀ ਤੇ ਭਰੋਸਾ ਕਰਨਾ ਅਤੇ ਉਸਨੂੰ ਦੇਖਣ ਨਾਲ ਹੀ ਖ਼ੁਸ਼ ਹੋ ਜਾਣ ਦਾ ਇਕ ਹੋਰ ਕਾਰਣ ਹੈ । ਤੁਕਬੰਦੀ ਤੋਂ ਬਿਨਾਂ ਨਾਣੀ ਕੋਈ ਗੱਲ ਹੀ ਨਹੀਂ ਕਰਦਾ । ਉਸਨੂੰ ਕਵਿਤਾ ਸੁਣਾਉਣ ਲਈ ਆਖੋ ਤਾਂ ਉਹ ਲਗਾਤਾਰ ਆਪਣੀਆਂ ਤੁਕਬੰਦੀਆਂ ਜੋੜੀ ਜਾਵੇਗਾ । ਬਸ, ਬੱਚੇ ਹੱਸਣ ਲਗ ਪੈਂਦੇ ਹਨ । ਨਾਣੀ ਨੇ ਇਕ ਵਾਰੀ ਕਿਹਾ :

"ਸਾਡੇ ਵਿਚ ਹੀ ਭੇਦ
ਇਹੀ ਸਾਡਾ ਵੇਦ ।"

ਬੱਚੇ ਬੋਲੇ—"ਤੁਕਬੰਦੀ ਸ਼ੁਰੂ ਹੋ ਗਈ ।" ਨਾਣੀ ਨਹੀਂ ਜਾਣਦਾ ਕਿ ਉਸਦੀ ਹਰ ਗੱਲ ਦਾ ਇਕੋ ਅਰਥ ਹੈ । ਪਰ ਕਦੇ ਕਦੇ ਉਸਦੀ ਬੜ ਬੜ ਵਿਚ ਗੰਭੀਰ ਅਰਥ ਵੀ ਹੁੰਦਾ ਹੈ । ਬੱਚਿਆਂ ਦਾ ਧਿਆਨ ਅਰਥ ਵੱਲ ਨਹੀਂ ਜਾਂਦਾ । ਉਨ੍ਹਾਂ ਨੂੰ ਇਸੇ ਗੱਲ ਵਿਚੋਂ ਹੀ ਆਨੰਦ ਮਿਲਦਾ ਹੈ ਕਿ ਉਹ ਖਿੜੀ ਹੋਈ ਸਰ੍ਹੋਂ ਵਾਂਗ ਬਿਨਾਂ ਰੁਕਾਵਟ ਦੇ ਕਵਿਤਾ ਸੁਣਾ ਸਕਦਾ ਹੈ । ਆਪਣੀ ਇਸ ਵਿਸ਼ੇਸ਼ ਸ਼ਕਤੀ ਦਾ ਰੂਪ ਉਸਨੇ ਹੇਠ ਲਿਖੀਆਂ ਪੰਗਤੀਆਂ ਵਿਚ ਪ੍ਰਗਟ ਕੀਤਾ ਸੀ । ਕਿਸੇ ਦੇ ਕਿਸੇ ਥਾਂ ਜਾਣ ਦੀ ਗੱਲ ਸੁਣ ਕੇ ਨਾਣੀ ਬੋਲ ਪਿਆ :

"ਉਹ ਨਾ ਜਾਵੇ ਤਾਂ ਕਸ਼ਟ,
ਤਾਂ ਦੇਸ਼ ਹੋਵੇ ਨਸ਼ਟ,
ਸਾਡੀ ਸਾਰਿਆਂ ਦੀ ਜਾਤ ਭ੍ਰਸ਼ਟ
ਮੇਰੀ ਹਰ ਗੱਲ ਸਪਸ਼ਟ ।"

ਬੱਚੇ ਫੇਰ ਹੱਸ ਪਏ । ਨਾਣੀ ਨੇ ਫੇਰ ਆਖਿਆ :

"ਉਨ੍ਹਾਂ ਨੂੰ ਸੁੱਖ
ਸਾਨੂੰ ਦੁੱਖ
ਜਲਦਾ ਹੈ ਮੁੱਖ
ਸੁਣਦਾ ਕੌਣ ਸੁੱਖ ।"

ਸਾਡੇ ਪਿੰਡ ਦੇ ਇਕ ਲੜਕੇ ਦੀ ਮੁੰਜ ਬਾਰੇ ਗੱਲ ਚੱਲੀ । ਨਾਣੀ ਨੇ ਤੁਰੰਤ ਆਖਿਆ :

"ਇਸਦੀ ਕਿਉਂ ਮੁੰਜੀ
ਖਾਣ ਲਈ ਨਹੀਂ ਕਾਂਜੀ
ਕਪਾਹ ਛੁਡਾਓ
ਤਾਂ ਮਿਲ ਜਾਏ ਕਾਂਜੀ ।"

'ਪੋਟੇ' ਦੇ ਬੋਰੇ ਨੇ ਕਿਸੇ ਦੀ ਸ਼ਾਦੀ ਦੀ ਗੱਲ ਕੀਤੀ ਤਾਂ ਉਭਰ ਕੇ ਨਾਣੀ ਬੋਲਿਆ :

"ਉਸਦੀ ਨਹੀਂ ਸ਼ਾਦੀ
ਘਰ ਆਈ ਨਹੀਂ ਸ਼ਹਿਜ਼ਾਦੀ
ਬਾਅਦ ਵਿਚ ਸਾਰੇ ਭਜਣ
ਸਾਰਾ ਸਰੀਰ ਨਗਨ ।"

ਇਸ ਤਰ੍ਹਾਂ ਆਪਣੇ ਇਰਦ ਗਿਰਦ ਖਲੋਤੇ ਲੋਕਾਂ ਨੂੰ ਨਾਣੀ ਰੋਜ਼ ਹਸਾਉਂਦਾ ਹੋਇਆ ਦਿਖਾਈ ਦਿੰਦਾ ਹੈ ।

## 8

ਇਕ ਦਿਨ ਸਾਡੇ ਪਿੰਡ ਦੀ ਯਕਸ਼ਮਾਨ ਸਭਾ ਦੇ ਮੈਂਬਰਾਂ ਨੇ ਇਕ ਯਕਸ਼ਮਾਨ ਪੇਸ਼ ਕਰਨ ਦਾ ਬੰਦੋਬਸਤ ਕੀਤਾ । ਹਰੀਸ਼ਚੰਦਰ ਦੀ ਕਥਾ ਪੇਸ਼ ਕੀਤੀ ਜਾਣੀ ਸੀ । ਸ਼ਾਲ ਸਾਬੀ ਮੁੱਖ ਪ੍ਰਬੰਧਕ ਸੀ । ਇਹ ਨਾ ਪੁੱਛੋ ਕਿ ਸ਼ਾਲ ਸਾਬੀ ਦਾ ਯਕਸ਼ਗਾਨ ਨਾਲ ਕੀ ਸੰਬੰਧ ? ਸਾਬੀ ਤਾਂ ਪਿੰਡ ਦੇ ਹਰ ਕੰਮ ਦਾ ਆਗੂ ਹੈ । ਰਥ–ਉਤਸਵ ਦੇ ਦਿਨ ਹੋਣ ਜਾਂ ਕਿਸੇ ਹੋਰ ਉਤਸਵ ਦਾ ਮੌਕਾ ਹੋਵੇ ਸ਼ਾਲ ਸਾਬੀ ਸਵੇਰ ਤੋਂ ਸ਼ਾਮ ਤੱਕ ਮੰਦਰ ਦੇ ਆਸ ਪਾਸ ਭੱਜਨੱਠ ਕਰਦਾ ਰਹਿੰਦਾ ਹੈ । ਭਗਵਾਨ ਦੇ ਉਤਸਵ ਲਈ ਲੋੜੀਂਦੇ ਫੁੱਲਾਂ ਦੇ ਹਾਰ ਮੰਗਵਾਉਣੇ ਪਾਲਕੀ ਚੁਕਾਣ ਵਾਲਿਆਂ ਨੂੰ ਬੁਲਾ ਕੇ ਠੀਕ ਸਮੇਂ ਰਵਾਨਾ ਕਰਨ ਦੀ ਸਾਰੀ ਜ਼ਿੰਮੇਵਾਰੀ ਉਸੇ ਦੀ ਹੁੰਦੀ ਹੈ । 'ਇਹ ਮੂਰਤੀ ਪੂਜਾ ਹੈ, ਮੈਂ ਮੁਸਲਮਾਨ ਹਾਂ ਇਸ ਲਈ ਮੂਰਤੀਆਂ ਨਾਲ ਮੈਨੂੰ ਨਫਰਤ ਹੋਣੀ ਚਾਹੀਦੀ ਹੈ' ਅਜਿਹਾ

ਉਸਨੇ ਕਦੇ ਵੀ ਮਹਿਸੂਸ ਨਹੀਂ ਕੀਤਾ। ਸਾਬੀ ਲਾਲ ਸ਼ਾਲ ਲਈ ਹੱਥ ਵਿਚ ਸੋਟੀ ਫੜੀ ਹਰ ਉਤਸਵ ਵਿਚ ਅੱਗੇ ਅੱਗੇ ਰਹਿੰਦਾ ਹੈ। ਉਸਦੇ ਹੁਕਮ ਨੂੰ ਟਾਲਣ ਦੀ ਹਿੰਮਤ ਕਿਸੇ ਵਿਚ ਨਹੀਂ। ਸਾਡੇ ਪਿੰਡ ਦੇ ਪਟਵਾਰੀ ਦੇ ਕਈ ਵਾਰੀ ਬੁਲਾਉਣ ਤੇ ਵੀ ਪਾਲਕੀ ਚੁੱਕਣ ਵਾਲੇ ਲੋਕ ਨਹੀਂ ਆਉਂਦੇ ਪਰ ਸਾਬੀ ਨੂੰ ਦੂਰੋਂ ਦੇਖ ਕੇ ਹੀ ਆ ਜਾਂਦੇ ਹਨ।

ਵੈਸੇ ਸਾਬੀ ਨੂੰ ਦੇਖ ਕੇ ਹੀ ਡਰ ਲਗਦਾ ਹੈ। ਛੇ ਫੁੱਟ ਲੰਬਾ, ਚੌੜੀ ਛਾਤੀ, ਤਕੜੇ ਡੌਲਿਆਂ ਵਾਲੇ ਹੱਥ ਪੈਰ, ਲਾਲ ਲਾਲ ਅੱਖਾਂ, ਵੱਟ ਦਿਤੀਆਂ ਮੁੱਛਾਂ, ਇਧਰ ਉਧਰ ਨਜ਼ਰ ਆਉਂਦੇ ਧੌਲੇ ਵਾਲਾਂ ਵਾਲੀ ਦਾੜ੍ਹੀ। ਉਸਨੂੰ ਦੇਖ ਕੇ ਬੱਚੇ ਡਰ ਜਾਂਦੇ ਹਨ। ਵੱਡੇ ਉਸ ਦੀ ਗੱਲ ਦੀ ਕਦਰ ਕਰਦੇ ਹਨ। ਸਾਡੇ ਪਿੰਡ ਦੇ 'ਪੇਟੇ' ਵਿਚ ਉਹ ਇਕੱਲਾ ਸੈਨਾ-ਨਾਇਕ ਹੈ। ਕਿਹੜੇ ਘਰ ਵਿਚ ਕਿਹੜੇ ਕਿਹੜੇ ਝਗੜੇ ਚਲ ਰਹੇ ਹਨ, ਸਕੇ ਸੰਬੰਧੀਆਂ ਵਿਚ ਦੁਸ਼ਮਣੀ ਕਿਉਂ ਹੈ—ਇਹ ਸਾਰਾ ਕੁਝ ਉਹ ਚੰਗੀ ਤਰ੍ਹਾਂ ਜਾਣਦਾ ਹੈ। 'ਪੇਟੇ' ਦਾ ਇਕ ਵੀ ਝਗੜਾ ਉਹ ਕਚਹਿਰੀ ਨਹੀਂ ਲੈ ਜਾਣ ਦਿੰਦਾ। ਸਾਰੀਆਂ ਸ਼ਿਕਾਇਤਾਂ ਉਸਦੇ ਪਾਸ ਹੀ ਆਉਣੀਆਂ ਚਾਹੀਦੀਆਂ ਹਨ। ਨਿਰਪੱਖ ਨਜ਼ਰ ਨਾਲ ਨਿਆਂ ਮਿਲਣਾ ਚਾਹੀਦਾ ਹੈ। ਹੁਣ ਕੁਝ ਲੋਕ ਕਚਹਿਰੀ ਜਾਣ ਲਗੇ ਹਨ ਪਰ ਉਸਦੀ ਗੱਲ ਨੂੰ ਅਣਸੁਣਿਆਂ ਕਰ ਸਕਣ ਦੀ ਹਿੰਮਤ ਕਿਸੇ ਵਿਚ ਨਹੀਂ ਹੈ। ਸਾਬੀ ਨੇ ਸਾਡੇ ਪਿੰਡ ਦੀਆਂ ਸੌ ਤੋਂ ਵੀ ਜ਼ਿਆਦਾ ਸ਼ਿਕਾਇਤਾਂ ਨੂੰ ਨਿਰਪੱਖ ਤੌਰ ਤੇ ਦੋਹਾਂ ਪੱਖਾਂ ਨੂੰ ਉਚਿਤ ਨਿਆਂ ਦੇ ਕੇ ਨਿਪਟਾਇਆ ਹੈ। ਸਾਡੇ ਪਿੰਡ ਵਿਚ ਨਿਰਪੱਖਤਾ ਅਤੇ ਨਿਆਂ ਭਰਪੂਰ ਨਿਪਟਾਰੇ ਲਈ ਸਾਬੀ ਦੇ ਫੈਸਲੇ ਮਿਸਾਲਾਂ ਵੀ ਬਣ ਗਏ ਹਨ।

ਮੇਰੇ ਜੀਜਾ ਜੀ ਨੂੰ ਕੋਰਟ ਦੀ ਕੁਝ ਹੱਦ ਤਕ ਵਾਕਫੀ ਹੈ। ਸ਼ਾਲ ਸਾਬੀ ਦੇ ਨਿਆਂ ਪੂਰਣ ਫੈਸਲੇ ਉੱਤੇ ਉਨ੍ਹਾਂ ਨੂੰ ਵਿਸ਼ਵਾਸ਼ ਨਹੀਂ ਸੀ। ਉਹ ਕਹਿੰਦੇ ਹੁੰਦੇ ਸਨ—ਸਾਬੀ ਦਾ ਨਿਆਂ ਸਿਰਫ ਉਸਦੀ ਖੋਪੜੀ ਦੀ ਪੈਦਾਵਾਰ ਹੈ। ਉਹ ਕੀ ਜਾਣਦਾ ਹੈ। ਇਕ ਵਾਰੀ ਉਨ੍ਹਾਂ ਨੂੰ ਆਪਣੀ ਧਾਰਨਾ ਬਦਲਣ ਦੀ ਨੌਬਤ ਆ ਗਈ। ਕਈ ਦਿਨਾਂ ਤੋਂ 'ਪੇਟੇ' ਦੇ ਹਿੰਸਾ ਅਤੇ ਹਨੂੰਮ ਵਿਚਕਾਰ ਇਕ ਬੱਕਰੀ ਨੂੰ ਲੈ ਕੇ ਝਗੜਾ ਚਲ ਰਿਹਾ ਸੀ। ਹਨੂੰਮ ਦੀ ਇਕ ਬੱਕਰੀ ਇਕ ਰਾਤ ਕਿਤੇ ਨਿਕਲ ਗਈ। ਹਨੂੰਮ ਨੂੰ ਸ਼ੱਕ ਹੋਇਆ ਕਿ ਹੋਵੇ ਨਾ ਤਾਂ ਤਿੰਮਾ ਦੇ ਘਰ ਵਾਲਿਆਂ ਨੇ ਉਸਦੀ ਬੱਕਰੀ ਨੂੰ ਗਾਇਬ ਕਰ ਦਿੱਤਾ ਹੈ। ਇਸੇ ਲਈ ਉਨ੍ਹਾਂ ਦੋਹਾਂ ਵਿਚਕਾਰ ਬਹੁਤ ਦਿਨਾਂ ਤੋਂ ਖਿਚ-ਖਿਚਾਅ ਚਲ ਰਿਹਾ ਸੀ। ਹਨੂੰਮ ਦੇ ਪਾਸ ਇਕ ਮਰੀਅਲ ਜਿਹਾ ਘੋੜਾ ਸੀ। ਇਕ ਰਾਤ ਤਲਾਅ ਦੇ ਨੇੜੇ ਦੇ ਮੈਦਾਨ ਵਿਚ ਉਹ ਮਰ ਗਿਆ। ਹਨੂੰਮ ਆਪਣੇ ਦੋ ਪੁੱਤਰਾਂ ਨੂੰ ਨਾਲ ਲੈ ਕੇ ਉਸ ਘੋੜੇ ਦੇ ਚਾਰੇ ਪੈਰ ਬੰਨ੍ਹ ਕੇ ਤਿੰਮਾ ਦੀ ਬਾੜੀ ਵਿਚ ਸੁੱਟ ਆਇਆ। ਉਸਦੇ ਮੂੰਹ ਤੇ ਇਕ ਬੋਰਾ ਲਪੇਟ ਕੇ ਰੱਸੇ ਨਾਲ ਕੱਸ ਕੇ ਬੰਨ੍ਹ ਦਿੱਤਾ ਤਾਂ ਜੋ ਦੇਖਣ ਵਾਲੇ ਇਹੀ ਸਮਝਣ ਕਿ ਉਸਨੂੰ ਸਾਹ ਘੁੱਟ ਕੇ ਮਾਰਿਆ ਗਿਆ ਹੈ। ਦੂਸਰੇ ਦਿਨ ਸਵੇਰੇ ਹੀ ਪਿੰਡ ਵਿਚ ਖ਼ਬਰ ਫੈਲ ਗਈ ਕਿ ਹਨੂੰਮ ਦੇ ਘੋੜੇ ਨੂੰ ਤਿੰਮੇ ਨੇ ਸਾਹ ਬੰਦ ਕਰਕੇ, ਕੁੱਟ

ਕੁੱਟ ਕੇ ਆਪਣੀ ਬਾੜੀ ਵਿਚ ਲਿਜਾ ਕੇ ਮਾਰ ਸੁਟਿਆ ਹੈ। ਉਸ ਹਨੂੰਮ ਦੀ ਬੱਕਰੀ ਅਤੇ ਇਸ ਘਟਨਾ ਨਾਲ ਸੰਬੰਧ ਜੋੜ ਕੇ ਲੋਕਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਤਿੰਮੇ ਨੇ ਹੀ ਅਜਿਹਾ ਕੀਤਾ ਹੋਵੇਗਾ।

ਬਸ, ਸ਼ਾਲ ਸਾਬੀ ਹੀ ਸਾਡੇ ਪਿੰਡ ਦਾ ਧਰਮਰਾਜ ਜੋ ਠਹਿਰਿਆ! ਉਸਨੂੰ ਤਿੰਮੇ ਦੀ ਬਾੜੀ ਕੋਲ ਅਸਾਂ ਲੋਕਾਂ ਨੇ ਬੁਲਾਣ ਭੇਜਿਆ। ਮੇਰਾ ਜੀਜਾ ਵੀ ਤਮਾਸ਼ਾ ਦੇਖਣ ਉਥੇ ਪਹੁੰਚ ਗਿਆ। ਸ਼ਾਲ ਸਾਬੀ ਨੇ ਹਨੂੰਮ ਅਤੇ ਤਿੰਮੇ ਨੂੰ ਪੁੱਛਣਾ ਸ਼ੁਰੂ ਕਰ ਦਿੱਤਾ। ਹਨੂੰਮ ਨੇ ਦੱਸਿਆ ਕਿ ਮੈਂ ਘੋੜੇ ਨੂੰ ਆਥਣੇ ਤਿੰਮੇ ਦੀ ਬਾੜੀ ਵਿਚ ਚਰਦਿਆਂ ਵੇਖਿਆ ਸੀ। ਸ਼ਾਲ ਸਾਬੀ ਨੇ ਬਾੜੀ ਵਿਚ ਘੁੰਮ ਕੇ ਬੜੀ ਨੀਝ ਨਾਲ ਮੁਆਇਨਾ ਕੀਤਾ। ਉਥੇ ਘੋੜੇ ਦੀਆਂ ਟਾਪਾਂ ਦਾ ਕੋਈ ਵੀ ਨਾਂ ਨਿਸ਼ਾਨ ਨਹੀਂ ਸੀ ਦਿਖਾਈ ਦਿੰਦਾ। ਬਾਕੀ ਕੰਮ ਕਲਪਣਾ ਨੇ ਪੂਰਾ ਕਰ ਦਿੱਤਾ। ਹਾਜ਼ਰ ਲੋਕਾਂ ਨੂੰ ਸੰਬੋਧਿਤ ਹੋ ਕੇ ਸ਼ਾਲ ਸਾਬੀ ਨੇ ਆਖਿਆ ਕਿ ਘੋੜਾ ਇਸ ਬਾੜੀ ਵਿਚ ਆ ਕੇ ਨਹੀਂ ਮਰਿਆ ਮਰਨ ਦੇ ਬਾਅਦ ਹੀ ਇਥੇ ਲਿਆਂਦਾ ਗਿਆ ਹੈ। ਅੰਤ ਵਿਚ ਹਨੂੰਮ ਨੇ ਆਪਣੀ ਗ਼ਲਤੀ ਮੰਨ ਲਈ। ਉਦੋਂ ਤੋਂ ਹਨੂੰਮ ਦਾ ਤੇ ਉਸਦੇ ਪੁੱਤਰਾਂ ਦਾ ਨਾਮ 'ਮੁਰਦਾ ਘੋੜਾ ਢੋਣ ਵਾਲੇ' ਪੈ ਗਿਆ ਹੈ। ਮੇਰੇ ਜੀਜੇ ਨੇ ਵੀ ਇਕ ਦਿਨ ਆਖਿਆ—"ਠੀਕ ਹੈ ਕਦੇ-ਕਦੇ ਸਾਬੀ ਚੰਗਾ ਫੈਸਲਾ ਦੇ ਸਕਦਾ ਹੈ। ਸਾਬੀ ਨੇ ਅਜਿਹੇ ਅਨੇਕਾਂ ਝਗੜਿਆਂ ਦਾ ਠੀਕ ਅਤੇ ਸਹੀ ਢੰਗ ਨਾਲ ਫੈਸਲਾ ਸੁਣਾਇਆ ਹੈ।

ਸ਼ਾਲ ਸਾਬੀ ਪੜ੍ਹਨਾ ਲਿਖਣਾ ਨਹੀਂ ਜਾਣਦਾ ਪਰ ਦਸਤਖ਼ਤ ਕਟਾਰ ਦੇ ਨਿਸ਼ਾਨ ਨਾਲ ਕਰਦਾ ਹੈ। ਉਹ ਕਹਿੰਦਾ ਹੈ—"ਅਸੀਂ ਟੀਪੂ ਸੁਲਤਾਨ ਦੀ ਔਲਾਦ ਹਾਂ, ਸੂਰਬੀਰ ਹਾਂ ਇਸ ਲਈ ਕਟਾਰ ਹੀ ਸਾਡੇ ਦਸਤਖ਼ਤਾਂ ਦਾ ਚਿੰਨ੍ਹ ਹੈ।" ਅਸਾਂ ਹਿੰਦੂਆਂ ਨਾਲ ਮਿਲਣ-ਗਿਲਣ ਕਰਕੇ ਉਹ ਕੁਰਾਨ ਨਾਲੋਂ ਰਾਮਾਇਣ ਮਹਾਭਾਰਤ ਦੀਆਂ ਕਹਾਣੀਆਂ ਵਧੇਰੇ ਜਾਣਦਾ ਹੈ। ਇਨਸਾਫ਼ ਦਾ ਨਿਤਾਰਾ ਉਹ ਭਾਰਤ ਦੀਆਂ ਕਥਾਵਾਂ ਦੇ ਹਵਾਲੇ ਨਾਲ ਹੀ ਕਰਦਾ ਹੈ। ਅਨਪੜ੍ਹ ਹੋਣ ਦੇ ਨਾਲ ਨਾਲ ਉਹ ਗ਼ਰੀਬ ਵੀ ਹੈ ਪਰ ਫੇਰ ਵੀ ਕਿਸੇ ਵੀ ਤਰ੍ਹਾਂ ਸਾਲ ਭਰ ਲਈ ਗੁਜ਼ਾਰੇ ਜੋਗੀ ਫ਼ਸਲ ਉਗਾ ਲੈਂਦਾ ਹੈ।

ਮੈਂ ਕਿਹਾ ਸੀ ਨਾ ਕਿ ਸਾਡੇ ਪਿੰਡ ਵਾਲਿਆਂ ਨੇ ਯਕਸ਼ਗਾਨ ਵਿਚ ਹਰੀਸ਼ਚੰਦਰ ਦੀ ਕਥਾ ਪੇਸ਼ ਕਰਨ ਦਾ ਨਿਰਣਾ ਕੀਤਾ ਸੀ। ਉਸ ਦਿਨ ਸਾਡੇ ਪਿੰਡ ਦੇ 'ਪੇਟ' ਦੇ ਕਲਾਕਾਰਾਂ ਦੇ ਉਮਾਹ ਬਾਰੇ ਕੀ ਆਖੀਏ। ਯਕਸ਼ਗਾਨ ਉਤੇ ਨੇੜੇ ਤੇੜੇ ਦੇ ਦਸ ਬਾਰਾਂ ਪਿੰਡਾਂ ਦੇ ਲੋਕ ਇਕੱਠੇ ਹੋ ਜਾਂਦੇ ਹਨ। ਹਜ਼ਾਰਾਂ ਲੋਕਾਂ ਦੇ ਸਾਹਮਣੇ ਅਦਾਕਾਰੀ ਕਰਨ ਵਾਲੇ ਆਪਣੇ ਪਿੰਡ ਦੇ ਕਲਾਕਾਰਾਂ ਨੂੰ ਵੇਖ ਕੇ ਉਨ੍ਹਾਂ ਦੀਆਂ ਪਤਨੀਆਂ ਤੇ ਮਾਵਾਂ ਆਪੇ ਵਿਚ ਨਹੀਂ ਮਿਉਂਦੀਆਂ। ਉਸ ਦਿਨ ਕਲਾਕਾਰ ਖੇਤਾਂ ਵਿਚ ਬਹੁਤਾ ਕੰਮ ਨਹੀਂ ਕਰਦੇ। ਘਰ ਵਾਲੇ ਵੀ ਉਨ੍ਹਾਂ ਨੂੰ ਆਰਾਮ ਕਰਾਉਂਦੇ ਹਨ। ਉਸ ਦਿਨ ਸਾਰੇ

ਪਿੰਡ ਵਿਚ ਲੋਕਾਂ ਨੂੰ ਖ਼ਰੀਦਣ ਲਈ ਦੁੱਧ-ਦਹੀਂ ਵੀ ਨਹੀਂ ਮਿਲਦਾ। ਘਰ ਦੀਆਂ ਔਰਤਾਂ ਸਾਰਾ ਦੁੱਧ-ਦਹੀਂ ਉਨ੍ਹਾਂ ਕਲਾਕਾਰਾਂ ਲਈ ਰਖ ਛੱਡਦੀਆਂ ਹਨ। ਹਰ ਪਤਨੀ ਆਪਣੇ ਪਤੀਦੇਵ ਦੇ ਹਰੀਸ਼ਚੰਦਰ ਅਤੇ ਹਰ ਮਾਂ ਆਪਣੇ ਪੁੱਤਰ ਦੇ ਚੰਦਰਾਮਤੀ ਦਾ ਅਭਿਨੈ ਕਰਨ ਉਤੇ ਮਾਣ ਕਰਦੀ ਹੈ। ਸਾਡੇ ਪਿੰਡ ਵਿਚ ਯਕਸ਼ਗਾਨ ਵਿਚ ਅਦਾਕਾਰੀ ਕਰਨਾ ਯੂਨੀਵਰਸਿਟੀਆਂ ਵਿਚੋਂ ਡਿਗਰੀਆਂ ਹਾਸਿਲ ਕਰਨ ਦੇ ਬਰਾਬਰ ਸਮਝਿਆ ਜਾਂਦਾ ਹੈ। 'ਪੇਟੇ' ਦਾ ਹਰ ਲੜਕਾ ਇਕ ਨਾ ਇਕ ਦਿਨ ਯਕਸ਼ਗਾਨ ਅਦਾਕਾਰ ਬਨਣ ਦਾ ਸੁਪਨਾ ਦੇਖਦਾ ਹੈ।

ਉਸ ਦਿਨ ਦੀ ਗੱਲ ਸੁਣਾਉਂਦਾ ਹਾਂ। ਸ਼ਾਮ ਨੂੰ ਪਿੰਡ ਦੀਆਂ ਔਰਤਾਂ ਨੇ ਗਾਵਾਂ ਨੂੰ ਬਾੜੇ ਵਿਚ ਬੰਨ੍ਹ ਕੇ ਦੁੱਧ ਦੇਣ ਵਾਲੀਆਂ ਗਾਵਾਂ ਚੋ ਲਈਆਂ। ਫੇਰ ਉਨ੍ਹਾਂ ਨੂੰ ਪੱਠਾ-ਦੱਥਾ ਪਾ ਕੇ ਸੱਤ ਵਜੇ ਯਕਸ਼ਗਾਨ ਦੇ ਪੰਡਾਲ ਵਿਚ ਜਾ ਬੈਠੀਆਂ। ਉਤਸਵ ਵਾਲਾ ਮੈਦਾਨ ਉਨ੍ਹਾਂ ਦੇ ਹੁਲਾਸ ਭਰੇ ਹਾਸੇ ਨਾਲ ਗੂੰਜ ਉਠਿਆ। ਵਿਚ ਵਿਚ ਪਾਨ-ਸੁਪਾਰੀ ਖਾਂਦੀਆਂ। ਇਕ ਦੂਸਰੀ ਕੋਲੋਂ ਚੂਨਾ-ਤੰਬਾਕੂ ਲੈਂਦੀਆਂ ਹੋਈਆਂ ਉਹ ਦੂਰ ਦੂਰ ਤਕ ਸੁਣਨ ਵਾਲਾ ਹਾਸਾ ਹੱਸ ਰਹੀਆਂ ਸਨ। ਕਿਸਾਨਾਂ ਦੇ ਨਿਆਣੇ, ਬਾਲਕ ਤੇ ਗੱਭਰੂ ਬਾਰ ਬਾਰ ਉਨ੍ਹਾਂ ਦੇ ਕੋਲ ਆ ਕੇ ਉਨ੍ਹਾਂ ਪਾਸੋਂ ਪਾਨ-ਸੁਪਾਰੀ ਲੈਂਦੇ, ਇਕ ਅੱਧ ਮਿੰਟ ਮਜ਼ਾਕ ਦੀਆਂ ਗੱਲਾਂ ਕਰਦੇ, ਲੜਕੀਆਂ ਦੀਆਂ ਗਾਲ੍ਹਾਂ ਸੁਣਦੇ ਅਤੇ ਧੱਕੇ ਖਾਂਦੇ ਚਲੇ ਜਾਂਦੇ। ਕੁਝ ਮੁਟਿਆਰਾਂ ਨੇ ਗਾਉਣਾ ਸ਼ੁਰੂ ਕਰ ਦਿੱਤਾ। ਹਰ ਰੋਜ਼ ਖੇਤਾਂ ਵਿਚ ਕੰਮ ਕਰਨ ਕਰਕੇ ਸਾਰੀਆਂ ਤੰਦਰੁਸਤ ਸਨ, ਅਤੇ ਕੁਝ ਹੱਦ ਤੱਕ ਉਨ੍ਹਾਂ ਵਿਚ ਮਰਦਾਊਪੁਣਾ ਵੀ ਸੀ। ਤਕਰੀਬਨ ਨੌਂ ਵਜੇ ਤੱਕ ਤਿੰਨ ਚਾਰ ਸੌ ਇਸਤਰੀ ਮਰਦ ਕਿਸਾਨ ਇਕੱਠੇ ਹੋ ਗਏ। ਸਾਬੀ ਨੇ ਮੈਨੂੰ ਜਲਦੀ ਆਉਣ ਲਈ ਆਖਿਆ ਸੀ। ਇਸ ਲਈ ਮੈਂ ਨੌਂ ਵਜੇ ਉਥੇ ਜਾ ਪਹੁੰਚਿਆ। ਪਿੰਡ ਦਾ ਸਾਰਾ ਆਨੰਦ ਮਾਨਣ ਲਈ ਗੁੰਡੂ ਵੀ ਮੇਰੇ ਨਾਲ ਆਇਆ ਹੋਇਆ ਸੀ।

ਉਦੋਂ ਤਕ ਭੀੜ ਹੋਰ ਵੀ ਵੱਧ ਗਈ ਸੀ। ਇਸਤਰੀ ਪੁਰਖ ਆਨੰਦ ਨਾਲ ਇਧਰ ਉਧਰ ਜ਼ਮੀਨ ਉੱਤੇ ਬੈਠੇ ਗੱਪਾਂ ਮਾਰ ਰਹੇ ਸਨ। ਗੁੰਡੂ ਨੇ ਕਿਹਾ—"ਇਨ੍ਹਾਂ ਦੀ ਖ਼ੁਸ਼ੀ ਵੇਖ ਕੇ ਮੈਨੂੰ ਈਰਖਾ ਹੁੰਦੀ ਹੈ। ਦਿਨ ਭਰ ਕੰਮ ਕਰਦੇ ਹਨ ਅਤੇ ਹੁਣ ਪੰਛੀਆਂ ਵਾਂਗ ਆਨੰਦ ਲੈ ਰਹੇ ਹਨ।" ਕੁਝ ਦੇਰ ਬਾਅਦ ਫੇਰ ਬੋਲਿਆ—'ਇਨ੍ਹਾਂ ਲੋਕਾਂ ਦਾ ਆਨੰਦ ਜੋਸ਼ੀਲਾ ਹੈ। ਮੈਂ ਵੀ ਚਾਹੁੰਦਾ ਹਾਂ ਕਿ ਇਨ੍ਹਾਂ ਵਾਂਗ ਹੀ ਗਾਵਾਂ। ਚਲੋ ਇਨ੍ਹਾਂ ਦੇ ਨੇੜੇ ਹੀ ਬਹਿ ਕੇ ਪ੍ਰੋਗਰਾਮ ਦੇਖੀਏ। ਮੈਂ ਆਖਿਆ, 'ਮੈਂ ਤਾਂ ਸਾਬੀ ਦੀ ਥੋੜ੍ਹੀ ਜਿਹੀ ਮਦਦ ਕਰਨੀ ਹੈ ਤੁਸੀਂ ਜਾਓ।' ਪਰ ਉਸਨੇ ਕਿਹਾ—'ਉਨ੍ਹਾਂ ਮੁਟਿਆਰਾਂ ਨੂੰ ਵੇਖ ਕੇ ਮੈਨੂੰ ਡਰ ਲਗ ਰਿਹਾ ਹੈ। ਉਹ ਪੰਛੀਆਂ ਵਾਂਗ ਗਾਉਂਦੀਆਂ ਤਾਂ ਹਨ ਪਰ ਉਨ੍ਹਾਂ ਦੇ ਚਿਹਰੇ ਦੀ ਗੰਭੀਰਤਾ ਨੂੰ ਤਾਂ ਵੇਖੋ।' 'ਬੁੱਧੂ ਕਿਸੇ ਥਾਂ ਦਾ' ਕਹਿ ਕੇ ਮੈਂ ਆਖਿਆ—"ਤਾਂ ਨਾ ਜਾਹ।"

ਇੰਨੇ ਵਿਚ ਸ਼ਾਲ ਸਾਬੀ ਆ ਗਿਆ। ਉਸਨੂੰ ਦੇਖ ਕੇ ਔਰਤਾਂ ਦੀ ਆਵਾਜ਼

ਕੁਝ ਹੌਲੀ ਹੋ ਗਈ। ਸਾਬੀ ਦੇ ਆਉਂਦਿਆਂ ਹੀ ਕਲਾਕਾਰ ਪੰਡਾਲ ਵਿਚ ਆ ਗਏ। ਪਰਦੇ ਦੇ ਪਿੱਛੇ ਹਰ ਇਕ ਨੇ ਆਪੋ ਆਪਣੀ ਮਰਜ਼ੀ ਮੁਤਾਬਕ ਰੰਗ ਰੋਗਨ ਮਲ ਲਿਆ। ਚੰਦਰਮਤੀ ਦੀ ਭੂਮਿਕਾ ਨਿਭਾਉਣ ਵਾਲਾ ਮਾਦਾ (ਨਾਮ) ਜੋੜੀਦਾਰ ਜੀ ਦੇ ਘਰੋਂ ਹੀ ਇਕ ਰੰਗਦਾਰ ਸਾੜ੍ਹੀ ਮੰਗ ਲਿਆਇਆ ਸੀ। ਹਰੀਸ਼ਚੰਦਰ ਨੇ ਸਾਬੀ ਦੇ ਸਿਰ ਤੇ ਬੰਨ੍ਹਿਆਂ ਰੁਮਾਲ ਖਿੱਚ ਕੇ ਆਪਣੇ ਸਿਰ ਤੇ ਬੰਨ੍ਹ ਲਿਆ। ਹਰੀਸ਼ਚੰਦਰ ਦੇ ਮੰਚ ਉੱਤੇ ਆਉਂਦਿਆਂ ਹੀ ਸ਼ੀਨੱਪਾ ਬੋਲਿਆ ਕਿ ਇਹ ਤਾਂ ਸਾਬੀ ਦਾ ਰੁਮਾਲ ਹੈ। ਵਿਸ਼ਵਾਮਿਤਰ ਦਾ ਪਾਰਟ ਕਰਨ ਵਾਲੇ ਨੂੰ ਬਨਾਵਟੀ ਦਾੜ੍ਹੀ ਨਾ ਮਿਲਣ ਦੇ ਕਾਰਨ ਬੜੀ ਔਖ ਮਹਿਸੂਸ ਹੋ ਰਹੀ ਸੀ। ਸ਼ਾਲ ਸਾਬੀ ਦੀ ਦਾੜ੍ਹੀ ਤਾਂ ਸੀ ਪਰ ਪੁੱਟੇ ਕਿਵੇਂ ? ਹਰੀਸ਼ਚੰਦਰ ਨੇ ਗੁੰਡੂ ਦੇ ਹੱਥ ਵਿਚ ਫੜੀ ਹੋਈ ਸੋਟੀ ਅਤੇ ਐਨਕ ਲੈ ਲਈ। ਹੁਣ ਤਕ ਜੋੜੀਦਾਰ, ਉਨ੍ਹਾਂ ਦੀ ਪਤਨੀ, ਨਾਣੀ, ਕਿੱਟੂ ਸ਼ਾਸਤਰੀ, ਭੱਟ ਅਤੇ ਰਾਮਾਸੁਆਮੀ ਸਾਰੇ ਹੀ ਆ ਗਏ। ਦੋ ਤਿੰਨ ਬੈਂਚ ਰਖ ਕੇ ਉਨ੍ਹਾਂ ਨੂੰ ਬਿਠਾਇਆ ਗਿਆ।

ਸਾਢੇ ਦਸ ਵਜੇ ਤੱਕ ਇਕ ਹਜ਼ਾਰ ਦੇ ਕਰੀਬ ਲੋਕ ਜਮ੍ਹਾ ਹੋ ਗਏ। ਜਿਥੋਂ ਤਕ ਨਜ਼ਰ ਜਾਂਦੀ ਆਦਮੀਆਂ ਦੇ ਸਿਰਾਂ ਦਾ ਸਮੁੰਦਰ ਦਿਖਾਈ ਦਿੰਦਾ। ਖੇਲ ਸ਼ੁਰੂ ਨਾ ਹੋਣ ਕਰਕੇ ਲੋਕਾਂ ਦਾ ਰੌਲਾ ਵਧ ਗਿਆ। ਸਾਬੀ ਰੰਗਮੰਚ ਦੇ ਸਾਹਮਣੇ ਜ਼ਮੀਨ ਤੇ ਮੰਜਾ ਡਾਹ ਕੇ ਬੈਠ ਗਿਆ। ਉਸਦੇ ਚਾਰੇ ਪਾਸੇ ਇੰਨੀ ਭੀੜ ਸੀ ਕਿ ਸੂਈ ਵੀ ਧਰਤੀ ਤੇ ਨਹੀਂ ਡਿੱਗ ਸਕਦੀ ਸੀ। ਸ਼ੀਨੱਪਾ ਦੇ ਨਾਲ ਬੈਂਚ ਉੱਤੇ ਗੁੰਡੂ ਬੈਠਾ ਹੋਇਆ ਸੀ। ਬੋਲਿਆ—'ਚਲੋ ਅਸੀਂ ਵੀ ਸਾਬੀ ਦੇ ਨਾਲ ਜ਼ਮੀਨ ਉੱਤੇ ਬੈਠਦੇ ਹਾਂ।' ਮੈਂ ਸਮਝਾਇਆ—'ਨਹੀਂ ਉਥੇ ਥਾਂ ਨਹੀਂ ਹੈ, ਲੋਕ ਸਾਡੇ ਉੱਤੇ ਡਿਗਣਗੇ। ਇਥੇ ਹੀ ਆਰਾਮ ਨਾਲ ਬੈਠਾਂਗੇ।' ਪਰ ਉਹ ਨਹੀਂ ਮੰਨਿਆ। ਬੋਲਿਆ—'ਉਥੋਂ ਉਨ੍ਹਾਂ ਦੀ ਹਰ ਗੱਲ ਸੁਣੀ ਜਾ ਸਕਦੀ ਹੈ। ਕਿਤਾਬਾਂ ਤੇ ਸ਼ਾਇਰੀ ਨਾਲ ਭਰੀ ਹੋਈ ਉਨ੍ਹਾਂ ਦੀ ਤਿੱਖੀ ਬੁੱਧੀ ਵਿਸ਼ੇ ਦੇ ਸਹੀ ਅਰਥ ਨੂੰ ਪਕੜਦੀ ਹੈ।' ਮੈਂ ਉਸਦੀ ਗੱਲ ਨਹੀਂ ਸਮਝ ਸਕਿਆ। ਫੇਰ ਵੀ ਅਸੀਂ ਉਥੋਂ ਉਠੇ ਤੇ ਜਾ ਕੇ ਸਾਬੀ ਦੇ ਮੰਜੇ ਉੱਤੇ ਬਹਿ ਗਏ। ਸਾਡੇ ਖੱਬੇ ਪਾਸੇ ਔਰਤਾਂ ਅਤੇ ਸੱਜੇ ਪਾਸੇ ਮਰਦ ਬੈਠੇ ਸਨ ਜਿਹੜੇ ਖੇਲ ਵਿਚ ਭਾਗ ਲੈਣ ਵਾਲੇ ਪਾਤਰਾਂ ਬਾਰੇ ਗੱਲਾਂ ਕਰ ਰਹੇ ਸਨ।

ਖੇਲ ਸ਼ੁਰੂ ਨਾ ਹੁੰਦਿਆਂ ਦੇਖ ਕੇ ਰੰਗਮੰਚ ਵੱਲ ਮੂੰਹ ਕਰਕੇ ਸ਼ਾਲ ਸਾਬੀ ਉੱਚੀ ਆਵਾਜ਼ ਵਿਚ ਬੋਲਿਆ,'ਪਰਦਾ ਚੁੱਕੋ। ਕਿੰਨੀ ਦੇਰ ਕਰ ਦਿੱਤੀ।'ਉਸਦੇ ਬਾਅਦ ਅੰਦਰੋਂ ਗਣੇਸ਼ ਜੀ ਦੀ ਮੰਗਲ ਆਰਤੀ ਤੇ ਘੰਟੀਆਂ ਦੀ ਧੁਨ ਸੁਣਾਈ ਦਿੱਤੀ। ਬਾਹਰ ਬੰਨ੍ਹਿਆ ਹੋਇਆ ਇਕੋ ਇਕ ਪਰਦਾ ਉਪਰ ਚੁਕ ਦਿੱਤਾ ਗਿਆ। ਮੰਚ ਤੇ ਹਰੀਸ਼ਚੰਦਰ ਦਾ ਦਰਬਾਰ ਦਿਖਾਈ ਦਿੱਤਾ। ਹਰੀਸ਼ਚੰਦਰ ਸਾਬੀ ਦਾ ਰੁਮਾਲ, ਗੁੰਡੂ ਦੀ ਐਨਕ ਅਤੇ ਸੋਟੀ ਲਈ ਖਲੋਤਾ ਸੀ। ਪਰਦਾ ਉਠਦਿਆਂ ਹੀ ਉਸਨੇ ਆਖਣਾ ਸ਼ੁਰੂ ਕਰ ਦਿੱਤਾ—
'ਘਰ...ਰ...ਮੇਰੇ ਸਮਾਨ ਕਿਹੜਾ ਹੈ ?' ਉਧਰ ਉਸੇ ਦੇ ਖ਼ਰਚੇ ਉੱਤੇ ਸਾਡੇ ਪਿੰਡ ਦੇ ਬਾਜੇ ਵਾਲੇ ਉਸਦਾ ਦਰਬਾਰ ਖ਼ਤਮ ਹੋਣ ਤਕ ਬਾਜਾ ਵਜਾਉਂਦੇ ਰਹੇ।

ਹਰੀਸ਼ਚੰਦਰ ਦੀ ਅਦਾਕਾਰੀ ਪ੍ਰਸ਼ੰਸਾਯੋਗ ਰਹੀ। ਅਦਾਕਾਰ ਦੀ ਪਤਨੀ ਆਸਪਾਸ ਦੇ ਲੋਕਾਂ ਨਾਲ ਬੜੇ ਮਾਣ ਨਾਲ ਗੱਲਾਂ ਕਰ ਰਹੀ ਸੀ।

ਪਰਦਾ ਨਹੀਂ ਡਿਗਿਆ। ਪਰਦੇ ਦੇ ਇਕ ਪਾਸਿਉਂ ਪਾਤਰ ਆਉਂਦੇ ਤੇ ਦੂਜੇ ਪਾਸਿਉਂ ਚਲੇ ਜਾਂਦੇ। ਇਹੀ ਰੀਤ ਹੈ। ਵਿਸ਼ਵਾਮਿੱਤਰ ਰਾਹੀਂ ਸਾਜੀਆਂ ਗਈਆਂ ਚੰਡਾਲ ਔਰਤਾਂ ਆਈਆਂ। ਹਰੀਸ਼ਚੰਦਰ ਦੇ ਸਨਮੁਖ ਉਨ੍ਹਾਂ ਨੇ ਨਾਚ ਕੀਤਾ। ਉਨ੍ਹਾਂ ਨੂੰ ਦੇਖ ਕੇ ਹਰੀਸ਼ਚੰਦਰ ਗਾ ਉਠਿਆ—

"ਦੇਖ ਨ੍ਰਿਤ ਹਰਸ਼ਿਤ ਹੋਇਆ।"

ਗੁੰਡੂ ਬੋਲਿਆ—'ਓਏ ਇਹ ਕੀ!" ਹਰੀਸ਼ਚੰਦਰ ਦਾ ਪਾਤਰ ਆਪ ਹੀ ਗਾਉਂਦਾ ਹੈ—

"ਦੇਖ ਨ੍ਰਿਤ ਹਰਸ਼ਿਤ ਹੋਇਆ।" ਮੈਂ ਸਮਝਾਇਆ—

"ਹਾਂ, ਇਹ ਕਿਸੇ ਹਰੀਸ਼ਚੰਦਰ ਦੀ ਕਥਾ ਵਾਲੀ ਪੁਸਤਕ ਦਾ ਗੀਤ ਹੈ। ਉਹੀ ਇਹ ਗਾ ਰਿਹਾ ਹੈ। ਇਨ੍ਹਾਂ ਦੇ ਗੀਤ ਇਸੇ ਤਰ੍ਹਾਂ ਵੱਖ ਵੱਖ ਕਿਤਾਬਾਂ 'ਚੋਂ ਲਏ ਗਏ ਹੁੰਦੇ ਹਨ।"

ਸਾਡੇ ਪਿੰਡ ਦੇ ਯਕਸ਼ਗਾਨ ਨਾਟਕ ਵਿਚ ਨ੍ਰਿਤ ਹੀ ਪ੍ਰਧਾਨ ਹੈ। 'ਨਾਚ ਨਹੀਂ ਚਾਹੀਦਾ, ਨਾਟਕ ਵਾਂਗ ਹੀ ਖੇਡਾਂਗੇ। ਇਹ ਨਾਚ ਅਸਭਿਅਤਾ ਦਾ ਪ੍ਰਤੀਕ ਹੈ।' —ਕਹਿ ਕੇ ਕੁਝ ਸਮਾਂ ਪਹਿਲਾਂ ਕਿਸੇ ਨੇ ਨ੍ਰਿਤ ਬੰਦ ਕਰਾ ਦਿੱਤਾ ਸੀ। ਸਾਬੀ ਨੇ ਇਕ ਦਿਨ ਸਾਰੇ ਯਕਸ਼ਗਾਨ ਕਲਾਕਾਰਾਂ ਨੂੰ ਬੁਲਾ ਕੇ ਆਖਿਆ—'ਤੁਸੀਂ ਲੋਕ ਨ੍ਰਿਤ ਨਾ ਛੱਡੋ। ਨ੍ਰਿਤ ਤੋਂ ਬਿਨਾਂ ਯਕਸ਼ਗਾਨ ਦੀ ਸਹਿਜ-ਸੁਭਾਵਿਕਤਾ ਜਾਂਦੀ ਰਹੇਗੀ। ਉਨ੍ਹਾਂ ਵੱਡੀਆਂ ਵੱਡੀਆਂ ਨਾਟ-ਕੰਪਨੀਆਂ ਦੀ ਤਰ੍ਹਾਂ ਮਹਿੰਗੇ ਕਪੜੇ, ਗਹਿਣੇ, ਦ੍ਰਿਸ਼ ਵਗੈਰਾ ਨਾਲ ਯਕਸ਼ਗਾਨ ਪੇਸ਼ ਕਰਨ ਦੀ ਸਾਡੀ ਸਮਰਥਾ ਨਹੀਂ ਹੈ। ਨ੍ਰਿਤ ਨੂੰ ਛੱਡਣ ਦਾ ਅਰਥ ਹੈ ਆਪਣਾ ਹੱਕ ਹੀ ਤਿਆਗ ਦੇਣਾ।' ਅਸਾਂ ਲੋਕਾਂ ਵੀ ਆਖਿਆ—'ਨ੍ਰਿਤ ਨੂੰ ਜਾਰੀ ਰਖੋ, ਅਸੀਂ ਵੀ ਸਾਂਗ ਕਰਾਂਗੇ।' ਉਦੋਂ ਤੋਂ ਨ੍ਰਿਤ ਫੇਰ ਸ਼ੁਰੂ ਹੋ ਗਿਆ ਹੈ।

ਯਕਸ਼ਗਾਨ ਵਿਚ ਨ੍ਰਿਤ ਦੀ ਹੀ ਪ੍ਰਮੁੱਖਤਾ ਹੈ। ਪਾਤਰ ਜਦੋਂ 'ਥ, ਤਕਧਿੰ-ਤਕਧਿੰ, ਸਿੰਧਿੰ ਕਹਿ ਕੇ ਨੱਚਦੇ ਹਨ ਤਾਂ ਦਰਸ਼ਕਾਂ ਦੇ ਮਨ ਵੀ ਉਨ੍ਹਾਂ ਦੇ ਨਾਲ ਹੀ ਨੱਚਣ ਲਗ ਪੈਂਦੇ ਹਨ। ਇਸਤਰੀ ਪਾਤਰ ਵੀ ਨੱਚਦੇ ਹਨ। ਪੁਰਖ ਪਾਤਰ ਤਾਂ ਅਜਿਹਾ ਨੱਚਦੇ ਹਨ ਕਿ ਰੰਗਮੰਚ ਦੇ ਜਾਂ ਤਾਂ ਫੱਟੇ ਟੁੱਟ ਜਾਣ ਜਾਂ ਉਨ੍ਹਾਂ ਦੇ ਪੈਰ। ਹਰੀਸ਼ਚੰਦਰ ਮਹਾਰਾਜ ਨੇ ਵੀ ਗੰਭੀਰਤਾ ਛੱਡ ਕੇ ਨ੍ਰਿਤ ਕਰਨ ਵਿਚ ਹੀ ਆਪਣਾ ਰਾਜਸੀ ਪ੍ਰਭਾਵ ਦਰਸਾਇਆ। ਚਿੱਟੀ ਦਾੜ੍ਹੀ ਵਾਲੇ ਵਿਸ਼ਵਾਮਿੱਤਰ ਨੇ ਵੀ ਚੰਗਾ ਨ੍ਰਿਤ ਕੀਤਾ। ਚੰਦਰਮਤੀ ਰੰਗਮੰਚ ਤੇ ਗਾਉਂਦੀ ਹੋਈ ਆਈ—

"ਆਈ ਹੈ ਚੰਦਰਮਤੀ—ਆਈ ਹੈ।" ਉਸਦੇ ਆਉਂਦਿਆਂ ਹੀ ਸਾਡੇ ਪਿੱਛੇ ਬੈਠੀਆਂ ਔਰਤਾਂ ਬੋਲੀਆਂ—'ਮਹਾਮਾਤਾ! ਕਿੰਨਾ ਕਸ਼ਟ ਸਹਾਰਨਾ ਪੈਂਦਾ ਹੋਵੇਗਾ?"

ਲੋਕ ਭੁੱਲ ਗਏ ਕਿ ਉਹ ਯਕਸ਼ਗਾਨ ਦੇਖ ਰਹੇ ਹਨ। ਸਾਰੀ ਭੀੜ ਚੁਪਚਾਪ ਯਕਸ਼ਗਾਨ ਵੇਖ ਰਹੀ ਸੀ। ਹਰੀਸ਼ਚੰਦਰ ਨੂੰ ਵਿਸ਼ਵਾਮਿੱਤਰ ਨੇ ਲੱਤ ਮਾਰੀ ਤਾਂ ਇਕ ਦਰਸ਼ਕ ਬੋਲ ਉਠਿਆ—ਓਏ ਜੋਗੀ ਤੂੰ ਰਾਜੇ ਦੇ ਲੱਤ ਮਾਰੀ ਹੈ?' ਦੂਸਰੇ ਨੇ ਆਖਿਆ, 'ਉਸ ਰਾਜੇ ਦਾ ਜਦੋਂ ਇਹ ਹਾਲ ਹੈ ਤਾਂ ਸਾਡਾ ਤਾਂ ਕਹਿਣਾ ਹੀ ਕੀ?' ਪਿੱਛੇ ਵਲ ਭੀੜ ਨੂੰ ਵੇਖ ਕੇ ਸਾਬੀ ਨੇ ਆਖਿਆ—'ਰਾਮਾਸੁਆਮੀ ਦੇਖ ਲਿਆ ਨਾ ਕਿਤਨੇ ਹਿੰਦੂ ਜਨ ਜਮਾ ਹੋ ਜਾਂਦੇ ਨੇ?'' ਗੁੰਡੂ ਪੁੱਛ ਬੈਠਿਆ—''ਹਿੰਦੂ ਜਨ ਦਾ ਕੀ ਮਤਲਬ? ਕੀ ਅਸੀਂ ਹਿੰਦੂ ਨਹੀਂ ਹਾਂ?'ਮੈਂ ਸਮਝਾਇਆ—'ਇਹ ਗੱਲ ਨਹੀਂ,ਸਾਬੀ ਤਾਂ ਬ੍ਰਾਹਮਣਾਂ ਤੇ ਮੁਸਲਮਾਨਾਂ ਨੂੰ ਛੱਡ ਕੇ ਹੋਰਨਾਂ ਨੂੰ ਹਿੰਦੂ ਕਹਿੰਦਾ ਹੈ। ਹਿੰਦੂ ਤੋਂ ਇਹਦਾ ਮਤਲਬ ਹੈ ਪਛੜੇ ਹੋਏ ਲੋਕ (ਕੰਨੜ ਵਿਚ ਹਿੰਦੂ ਜਾਂ ਹਿੰਦੇ ਦਾ ਅਰਥ ਹੈ ਪਛੜਿਆ ਹੋਇਆ)। ਇਹ ਇਸ ਦਾ ਆਪਣਾ ਸ਼ਬਦ ਹੈ' ਸਾਬੀ ਬੋਲਿਆ—ਕਰਨਾਟਕ ਵਾਲਿਆਂ ਨੂੰ ਇਹ ਖੇਲ ਬੜਾ ਪਸੰਦ ਹੈ।' ਗੁੰਡੂ ਫਿਰ ਪੁੱਛ ਬੈਠਿਆ—'ਕਰਨਾਟਕ ਵਾਲਿਆਂ ਤੋਂ ਉਸਦਾ ਮਤਲਬ ਕੀ ਕੰਨੜ ਲੋਕਾਂ ਤੋਂ ਹੈ?' ਮੈਂ ਫੇਰ ਸਮਝਾਇਆ—'ਨਹੀਂ ਸਾਬੀ ਦੀਆਂ ਸਾਰੀਆਂ ਗੱਲਾਂ ਸਮਝਣ ਲਈ ਤੁਹਾਨੂੰ ਇਕ ਡਿਕਸ਼ਨਰੀ ਚਾਹੀਦੀ ਹੈ। ਉਸਦਾ ਸ਼ਬਦ ਭੰਡਾਰ ਹੀ ਅਲਗ ਹੈ। ਕਰਨਾਟਕ-ਜਨ ਦਾ ਅਰਥ ਉਸਦੇ ਮਤ ਅਨੁਸਾਰ ਅਨਪੜ੍ਹ ਹੈ।'' 'ਕਮਾਲ ਹੈ' ਕਹਿ ਕੇ ਗੁੰਡੂ ਹੱਸ ਪਿਆ।

ਇੰਨੇ ਵਿਚ ਹਰੀਸ਼ਚੰਦਰ ਫੇਰ ਰੰਗਮੰਚ ਉੱਤੇ ਆਇਆ, ਨੱਚ ਨੱਚ ਕੇ ਉਹ ਥੱਕ ਚੁੱਕਿਆ ਸੀ। ਆਉਂਦਿਆਂ ਹੀ ਬੋਲਿਆ—'ਅਤਲ, ਵਿਤਲ, ਰਸਾਤਲ, ਪਾਤਾਲ ਵਿਚ ਸਥਿਤ ਛਪੰਜਾ ਦੇਸ਼ਾਂ ਵਿਚ ਅਤੇ ਅੰਗ-ਬੰਗ, ਕਲਿੰਗ, ਸੌਰਾਸ਼ਟਰ ਆਦਿ ਪੰਜ ਮਹਾਲੋਕਾਂ ਵਿਚ ਮੇਰੇ ਵਰਗਾ ਕੋਈ ਦੁਰਭਾਗਾ ਹੋਵੇਗਾ?' ਗੁੰਡੂ ਨੇ ਸਾਬੀ ਤੋਂ ਪੁੱਛਿਆ—'ਅਤਲ, ਵਿਤਲ, ਰਸਾਤਲ, ਪਾਤਾਲ ਆਦਿ ਲੋਕ ਹਨ ਨਾ? ਹਰੀਸ਼ਚੰਦਰ ਨੇ ਤਾਂ ਉਨ੍ਹਾਂ ਨੂੰ ਛਪੰਜਾ ਦੇਸ਼ ਆਖ ਦਿੱਤਾ।' ਬਿਨਾਂ ਸੋਚੇ ਹੀ ਸਾਬੀ ਨੇ ਜਵਾਬ ਦੇ ਦਿਤਾ—'ਪਹਿਲਾਂ ਉਹ ਲੋਕ ਸਨ, ਹੁਣ ਉਹ ਛਪੰਜਾ ਦੇਸ਼ ਬਣ ਗਏ ਹਨ!' ਗੁੰਡੂ ਚੁੱਪ ਹੋ ਗਿਆ।

ਖੇਲ ਸਵੇਰ ਤੱਕ ਵੀ ਪੂਰਾ ਨਾ ਹੋ ਸਕਿਆ। ਸੂਰਜ ਚੜ੍ਹਨ ਦੇ ਨਾਲ ਜਦੋਂ ਸੂਰਜੀ ਕਿਰਨਾਂ ਨੇ ਭੀੜ ਅਤੇ ਰੰਗਮੰਚ ਨੂੰ ਗੋਦੀ ਵਿਚ ਲੈਣਾ ਸ਼ੁਰੂ ਕਰ ਦਿੱਤਾ ਤਾਂ ਸਾਬੀ ਨੇ ਖੇਲ ਖ਼ਤਮ ਕਰਨ ਦੀ ਆਗਿਆ ਦੇ ਦਿੱਤੀ। ਤਦੋਂ ਹਰੀਸ਼ਚੰਦਰ ਨੂੰ ਦਰਸ਼ਨ ਦੇਣ ਲਈ ਸਾਰੇ ਦੇਵਤਾ ਆਏ ਹੋਏ ਸਨ। ਪਰ ਵਿਸ਼ਨੂੰ ਨਹੀਂ ਆਏ। ਬੇਚਾਰਾ ਵਿਸ਼ਨੂੰ ਪਿਛਲੀ ਰਾਤ ਤੋਂ ਸਜ ਧਜ ਕੇ ਆਪਣੀ ਵਾਰੀ ਦੀ ਉਡੀਕ ਕਰ ਰਿਹਾ ਸੀ। ਰਾਤ ਭਰ ਦੀ ਮਿਹਨਤ ਨਾਲ ਬਣਾਈ ਹੋਈ ਤੁਲਸੀ ਦੀ ਮਾਲਾ ਗਲ ਵਿਚ ਪਾਈ ਹੋਈ ਸੀ। ਖੇਲ ਖ਼ਤਮ ਹੁੰਦਾ ਤੇ ਦਰਸ਼ਕਾਂ ਨੂੰ ਉਠਦਾ ਦੇਖ ਕੇ ਵਿਸ਼ਨੂੰ ਰੰਗਮੰਚ ਤੇ ਆ ਕੇ ਬੋਲੇ—'ਮੈਂ ਵਿਸ਼ਨੂੰ ਆਇਆ ਹਾਂ ਇਕ ਮਿੰਟ ਰੁਕ ਕੇ ਮੇਰੀ ਅਦਾਕਾਰੀ ਵੇਖ ਜਾਓ।' ਜਿਹੜੇ ਉਠ ਗਏ ਸਨ ਹੱਸਦੇ ਹੱਸਦੇ ਬੈਠ ਗਏ। ਵਿਸ਼ਨੂੰ ਨੇ ਭਿਆਨਕ

ਆਵਾਜ਼ ਨਾਲ ਗੱਜ ਕੇ ਗਾਇਆ—

"ਹਰੀ ਤੁਲਸੀਮਾਲਾ ਨਾਲ ਸੁਸ਼ੋਭਿਤ ।"

ਕੁਪਿਤ ਭਗਵਦਾਗਮਨ ਕੋ ਨ੍ਰਿਪ ਦੁਆਰ ਤੇ ਵੇਖਿਆ ।'

ਉਹ ਬਾਰ-ਬਾਰ ਤੁਲਸੀ-ਮਾਲਾ ਵਿਖਾਉਂਦਿਆਂ ਹੋਇਆਂ ਹੱਸ-ਹੱਸ ਕੇ ਨੱਚਦਾ ਰਿਹਾ, ਗੁੰਡੂ ਨੇ ਆਖਿਆ—'ਜੇ ਲੋਕਾਂ ਨੂੰ ਰੋਕ ਕੇ ਨਾ ਨੱਚਦਾ ਤਾਂ ਉਸਦਾ ਕੀ ਵਿਗੜ ਜਾਣਾ ਸੀ ?' ਸਾਬੀ ਨੇ ਸਮਝਾਇਆ—'ਇਹ ਗੱਲ ਨਹੀਂ ਗੁੰਡੱਪਾ ਜਿਹੜਾ ਆਦਮੀ ਕੱਲ੍ਹ ਰਾਤ ਦਾ ਨੱਚਣ ਲਈ ਤਿਆਰ ਹੋ ਕੇ ਸਾਰੀ ਰਾਤ ਨੀਂਦ ਨੂੰ ਛੱਡ ਕੇ ਬੈਠਿਆ ਹੋਵੇ ਉਸਨੂੰ ਕਿਹਾ ਜਾਵੇ ਕਿ ਨਾ ਨੱਚੇ ਤਾਂ ਉਸਨੂੰ ਕਿੰਨਾ ਕਸ਼ਟ ਹੋਵੇਗਾ ? ਇਸ ਗੱਲ ਨੂੰ ਕਰਨਾਟਕ ਦੇ ਲੋਕ ਜਾਣਦੇ ਹਨ । ਇਸੇ ਲਈ ਸਾਰੇ ਦੇ ਸਾਰੇ ਬਹਿ ਗਏ ਨੇ ।' ਖੇਲ ਖ਼ਤਮ ਹੋਇਆ । ਇਉਂ ਲਗਿਆ ਕਿ ਲੋਕਾਂ ਨੂੰ ਇਸਤੋਂ ਇਤਨਾ ਆਨੰਦ ਮਿਲਿਆ ਜਿਤਨਾ ਕਦੇ ਵੀ ਕਿਸੇ ਨਾਟਕ ਤੋਂ ਨਹੀਂ ਮਿਲਿਆ ਸੀ । ਸਾਰੇ ਪਿੰਡ ਵਿਚ ਤਿੰਨ ਦਿਨਾਂ ਤਕ ਹਰ ਆਦਮੀ ਇਸੇ ਖੇਲ ਦੀ ਗੱਲ ਕਰਦਾ ਰਿਹਾ ।

ਦੰਦ ਸਾਫ਼ ਕਰਨ ਲਈ ਅਸੀਂ ਨਦੀ ਤੇ ਗਏ । ਤੁਹਾਨੂੰ ਸਾਡੇ ਪਿੰਡ ਦੀ ਨਦੀ ਗਰਮੀਆਂ ਵਿਚ ਦੇਖਣੀ ਚੀਹੀਦੀ ਹੈ । ਤੁਸੀਂ ਮੰਨ ਜਾਓਗੇ ਕਿ ਅਜਿਹੀ ਨਦੀ ਸਾਰੇ ਸੰਸਾਰ ਵਿਚ ਹੋਰ ਕਿਧਰੇ ਨਹੀਂ ਹੈ । ਨਦੀ ਤੇ ਸਾਡੇ ਪਿੰਡ ਦੀਆਂ ਔਰਤਾਂ ਦੀ ਸਭਾ ਵੀ ਜੁੜੀ ਹੋਈ ਸੀ । ਉਹ ਛਾਤੀ ਤਕ ਠੰਢੇ ਪਾਣੀ ਵਿਚ ਖੜੀਆਂ ਹੋ ਕੇ ਹੱਸਦੀਆਂ ਹੋਈਆਂ ਇਸ਼ਨਾਨ ਕਰ ਰਹੀਆਂ ਸਨ । ਪਾਣੀ ਦੀਆਂ ਲਹਿਰਾਂ ਉੱਛਲ ਉੱਛਲ ਕੇ ਉਨ੍ਹਾਂ ਦੇ ਅੰਗਾਂ ਨੂੰ ਚੁੰਮ ਰਹੀਆਂ ਸਨ । ਉਨ੍ਹਾਂ ਦੇ ਖੁਲ੍ਹੇ ਕੇਸਾਂ ਦੀਆਂ ਲਿਟਾਂ, ਸਾੜ੍ਹੀਆਂ ਦੇ ਪੱਲੂ ਪਾਣੀ ਉੱਤੇ ਕਈ ਢੰਗਾਂ ਵਿਚ ਫੈਲੇ ਹੋਏ ਸਨ । ਕਦੇ ਕਦੇ ਮਜ਼ਾਕ ਦੀਆਂ ਗੱਲਾਂ ਕਾਰਨ ਇਨ੍ਹਾਂ ਦੇ ਹਾਸੇ ਦੀ ਮਧੁਰ ਧੁਨੀ ਨਦੀ ਕੰਢੇ ਦੇ ਬਾਗ਼ਾਂ ਤਕ ਗੂੰਜ ਉਠਦੀ ਸੀ । ਦੋ ਗਜ਼ ਦੀ ਦੂਰੀ ਉੱਤੇ ਹੇਠਾਂ ਵਾਲੇ ਪਾਸੇ ਕਿਸਾਨਾਂ ਦੀਆਂ ਔਰਤਾਂ ਘੜਿਆਂ ਵਿਚ ਪਾਣੀ ਭਰਦੀਆਂ ਹੋਈਆਂ ਰਾਤ ਦੇ ਯਕਸ਼ਗਾਨ ਬਾਰੇ ਗੱਲਾਂ ਕਰ ਰਹੀਆਂ ਸਨ । ਮਾਦਾ ਦੀ ਪਤਨੀ ਬੋਲੀ—'ਹਰੀਸ਼ਚੰਦਰ ਦਾ ਨਾਚ ਬਹੁਤ ਚੰਗਾ ਰਿਹਾ, ਦਰਬਾਰ ਨੇ ਅੱਖਾਂ ਚੁੰਧਿਆ ਦਿੱਤੀਆਂ । ਬਾਜਾ ਵੀ ਖ਼ੂਬ ਸੀ ।' ਵਿਸ਼ਨੂੰ ਦਾ ਪਾਰਟ ਅਦਾ ਕਰਨ ਵਾਲੇ ਨਿੰਮਾ ਦੀ ਪਤਨੀ ਬੋਲੀ—'ਵਿਸ਼ਨੂੰ ਨੇ ਚੰਗਾ ਗਾਇਆ । ਉਸ ਦਾ ਨਾਚ ਵੇਖਕੇ ਤਾਂ ਜਾਣ ਲਈ ਉੱਠੀ ਭੀੜ ਵੀ ਹੈਰਾਨ ਹੋ ਕੇ ਚੁਪਚਾਪ ਬੈਠ ਗਈ ਸੀ ।' ਚੰਦਰਮਤੀ ਦਾ ਪਾਤਰ ਨਿਭਾਉਣ ਵਾਲੇ ਚੇਂਨਾ ਦੀ ਮਾਂ ਬੋਲੀ—'ਸਾਡਾ ਚੇਂਨਾ ਤਾਂ ਉਸ ਜ਼ਰੀ ਦੀ ਸਾੜ੍ਹੀ ਵਿਚ ਪੂਰੇ ਦਾ ਪੂਰਾ ਰਾਣੀ ਜਿਹਾ ਦਿਖਾਈ ਦਿੰਦਾ ਸੀ । ਅੱਖਾਂ ਵਿਚ ਕਿਹੋ ਜਿਹਾ ਤੇਜ ਸੀ ! ਗਲਾਂ ਤੇ ਕਿਹਾ ਰੰਗ ਸੀ ! ਬੁਲ੍ਹ ਕਿੰਨੇ ਲਾਲ ਸਨ । ਹੇਸੂਰ ਮੇਲਾ (ਮੰਡਲੀ) ਦੀ ਲੜਕੀ ਦੀ ਤਰ੍ਹਾਂ ਕਮਾਲ ਦਾ ਨਾਚ ਦਿਖਾਇਆ । ਕੱਲ੍ਹ ਰਾਤ ਦਾ ਤਿੰਨ ਪਾ ਦੁੱਧ ਉਸੇ ਨੂੰ ਹੀ ਦੇ ਦਿੱਤਾ ਸੀ । ਘਰ ਵਿਚ ਹੋਰ ਕਿਸੇ

ਨੇ ਵੀ ਦੁੱਧ ਨਹੀਂ ਪੀਤਾ। ਅੱਠ ਸਾਲ ਦੇ ਬੋਰਾ ਨੇ ਵੀ ਆਖ ਦਿੱਤਾ—'ਅੱਜ ਦਾ ਦੁੱਧ ਚੇਂਨਾ ਨੂੰ ਹੀ ਦੇ ਦਿਓ, ਰਾਤ ਭਰ ਨੱਚਿਆ ਸੀ।' ਇਨ੍ਹਾਂ ਗੱਲਾਂ ਨੂੰ ਸੁਣ ਕੇ ਅਸੀਂ ਵੀ ਭਿੰਨ-ਭਿੰਨ ਪਾਤਰਾਂ ਦੇ ਨ੍ਰਿਤ ਦੀ ਸਮੀਖਿਆ ਕਰਦੇ ਹੋਏ ਘਰ ਪਰਤੇ।

## 9

ਸਾਡੇ ਪਿੰਡ ਦਾ ਇਹ ਨਿਰਣਾ ਹੈ ਕਿ ਆਤਮ ਸਨਮਾਨ ਨੂੰ ਸੱਟ ਨਾ ਮਾਰਨ ਵਾਲੇ ਕਿਸੇ ਵੀ ਕੰਮ ਨੂੰ ਕਰਨ ਵਿਚ ਦੁਬਿਧਾ ਵਿਚ ਨਹੀਂ ਪੈਣਾ ਚਾਹੀਦਾ।

ਸ਼ੀਨੱਪਾ ਹੁਲੁੱਹਲਿ (ਪਿੰਡ) ਦਾ ਪਟਵਾਰੀ ਹੈ। ਸਾਡੇ ਪਿੰਡ ਵਿਚ ਜਦੋਂ ਪਹਿਲੀ ਵਾਰ ਗ੍ਰਾਮ ਪੰਚਾਇਤ ਸ਼ੁਰੂ ਹੋਈ ਤਾਂ ਹੁਲੁੱਹਲਿ ਵਿਚ ਘਰ ਦਾ ਟੈਕਸ ਇਕੱਠਾ ਕਰਨਾ ਸ਼ੀਨੱਪਾ ਲਈ ਬੜਾ ਮੁਸ਼ਕਲ ਕੰਮ ਸੀ। ਇਕ ਦਿਨ ਉਹ ਪਿੰਡ ਗਿਆ ਅਤੇ ਦੁਪਹਿਰ ਦੇ ਇਕ ਵਜੇ ਘਰ ਪਰਤਿਆ। ਆਉਂਦਿਆਂ ਹੀ ਬੋਲਿਆ—'ਕਿਉਂ ਜੀ, ਕੀ ਕਰਾਂ ? ਕਹਿੰਦੇ ਨੇ ਸਾਰੇ ਪਿੰਡ ਵਾਲਿਆ ਨੂੰ ਗ੍ਰਾਮ ਪੰਚਾਇਤ ਦੀ ਲੋੜ ਹੀ ਨਹੀਂ ਹੈ। ਸਮਝਾਉਣ ਤੇ ਵੀ ਨਹੀਂ ਮੰਨਦੇ। ਕਹਿੰਦੇ ਨੇ ਸਾਨੂੰ ਨਾਲੀਆਂ, ਰੋਸ਼ਨੀ, ਮਿਉਨਿਸਪਲ ਕੁਝ ਨਹੀਂ ਚਾਹੀਦਾ। ਇਸ ਪਿੰਡ ਵਿਚ ਤਾਂ ਸਾਰੇ ਪੜ੍ਹੇ-ਲਿਖੇ ਹਨ। ਗ੍ਰਾਮ ਪੰਚਾਇਤ ਠੀਕ ਤਰ੍ਹਾਂ ਚਲ ਰਹੀ ਹੈ। ਪਿੰਡਾਂ ਵਿਚ ਜਾ ਕੇ ਵੇਖਣ ਨਾਲ ਸਾਡੀਆਂ ਮੁਸ਼ਕਲਾਂ ਪਤਾ ਚਲਣਗੀਆਂ।' ਹੱਸਦੇ ਹੋਏ ਸ਼ੀਨੱਪਾ ਨੇ ਸਮਝਾਇਆ—'ਇਹ ਸਾਡੇ ਪਟੇਲ ਦੇ ਸ਼ਬਦ ਨੇ ਕਿ 'ਗ੍ਰਾਮ ਪੰਚਾਇਤ ਨਹੀਂ ਚਾਹੀਦੀ' ਕਹਿਣ ਦੀ, ਬਜਾਇ ਉਹ 'ਸਾਨੂੰ ਗਟਰ, ਸੜਕਾਂ ਤੇ ਰੋਸ਼ਨੀ,ਮਿਉਨਿਸਪਲ ਕੁਝ ਵੀ ਨਹੀਂ ਚਾਹੀਦਾ' ਕਹਿੰਦਾ ਹੈ।

ਅਗਲੇ ਦਿਨ ਗ੍ਰਾਮ ਪੰਚਾਇਤ ਦੇ ਵਿਸ਼ੇ ਬਾਰੇ ਸਾਨੂੰ ਵਾਕਫੀ ਕਰਾਉਣ ਲਈ ਇਕ ਸਭਾ ਹੋਈ। ਅਸਾਂ ਲੋਕਾਂ ਨੇ ਢੰਡੋਰਾ ਪਿਟਵਾ ਦਿੱਤਾ ਸੀ ਕਿ ਤਿੰਨ ਵਜੇ ਸਭਾ ਹੋਵੇਗੀ, ਪਰ ਸਾਰਿਆਂ ਦੇ ਆਉਂਦੇ-ਆਉਂਦੇ ਸ਼ਾਮ ਦੇ ਪੰਜ ਵਜ ਗਏ। 'ਪੇਟੇ' ਦੇ ਗੌੜ, ਤੇਲੀ ਸੇਟੀ, ਸ਼ਾਲ ਸਾਬੀ ਸਾਰਿਆਂ ਨੂੰ ਦਸ ਦਸ ਵਾਰ ਬੁਲਾਉਣਾ ਪਿਆ। ਤਕਰੀਬਨ ਪੰਜ ਵਜੇ ਸ਼ਾਲ ਸਾਬੀ ਸ਼ਾਲ ਲਈ ਪਹੁੰਚਿਆ। ਨਾਲ ਹਨੂੰਮ ਸੇਟੀ ਵੀ ਸੀ। ਫੈਸਲਾ ਹੋਇਆ ਕਿ ਸਾਡੇ ਪਿੰਡ ਦੇ ਜੋੜੀਦਾਰ ਨੂੰ ਪ੍ਰਧਾਨਗੀ ਦੇ ਅਹੁਦੇ ਲਈ ਚੁਣਿਆ ਜਾਵੇ। ਪਰ ਅਸੀਂ ਇਹ ਨਹੀਂ ਸਮਝ ਸਕੇ ਕਿ ਪ੍ਰਧਾਨ ਨੂੰ ਚੁਣੇ ਕੌਣ। ਪ੍ਰਧਾਨ ਦੀ ਚੋਣ ਦੇ ਭਾਸ਼ਣ ਬਾਰੇ ਹਾਲੇ ਤਕ ਕਿਸੇ ਨੇ ਸੁਣਿਆਂ ਨਹੀਂ ਸੀ। ਹਨੂੰਮ ਸੇਟੀ ਬੋਲ ਉਠਿਆ—'ਚੇਅਰਮੈਨ ਲਈ ਕੁਰਸੀ ਹੋਣੀ ਚਾਹੀਦੀ ਹੈ ਨਾ ?' ਇਸ 'ਵਿਦਵਾਨ' ਨੇ ਅੰਗਰੇਜ਼ੀ ਦੀ ਪਹਿਲੀ ਪੋਥੀ ਸੰਘ ਪਾੜ ਪਾੜ ਕੇ ਰਟ ਲਈ ਸੀ ਕਿ ਚੇਅਰ ਦਾ ਮਤਲਬ ਕੁਰਸੀ ਹੁੰਦਾ ਹੈ। ਉਸਦੀ ਵਿਦਵਤਾ ਨੇ ਉਸਨੂੰ ਇਤਨੀ ਲਿਆਕਤ ਦੇ ਦਿੱਤੀ ਹੈ। ਸਾਬੀ ਨੇ ਕਿਹਾ—'ਛੱਡੋ ਵੀ, ਕੁਰਸੀ ਦੇ

ਬਿਨਾਂ ਕਿਤੇ ਚੇਅਰਮੈਨ ਨਹੀਂ ਹੁੰਦਾ ? ਕੀ ਬੈਂਚ ਤੋਂ ਬਿਨਾਂ ਬੈਂਚ ਮੈਜਿਸਟ੍ਰੇਟ ਨਹੀਂ ਹੁੰਦਾ ? ਅਰਕਲਗੂਡ (ਸਥਾਨ) ਦੇ ਮੈਜਿਸਟ੍ਰੇਟ ਨੂੰ ਕੁਰਸੀ ਤੇ ਬੈਠਿਆਂ ਕੰਮ ਕਰਦੇ ਮੈਂ ਅੱਖੀਂ ਵੇਖਿਆ ਹੈ । ਹੁਣ ਕੁਰਸੀ ਕਿਥੋਂ ਲਿਆਂਦੀ ਜਾਵੇ ?' ਸ਼ਿਆਮਸ਼ੰਗਾਰ ਜੀ ਨੇ ਸੁਝਆ ਦਿੱਤਾ—ਚੇਅਰਮੈਨ ਕਹਿਣ ਨਾਲ ਸਾਰੀ ਸਮੱਸਿਆ ਖੜੀ ਹੁੰਦੀ ਹੈ,ਪ੍ਰਧਾਨ ਕਹਿ ਲਵੋ ।' ਬਸ,ਇਹੋ ਹੀ ਹੋਇਆ ।

ਪਰ ਪ੍ਰਧਾਨ ਕਿਵੇਂ ਚੁਣਿਆ ਜਾਂਦਾ ਹੈ, ਕੋਈ ਨਹੀਂ ਸੀ ਜਾਣਦਾ । ਕਹਿੰਦੇ ਨੇ ਕਿ ਵੈਂਕਟਾਚਾਰੀਆ ਨੇ ਬਚਪਨ ਵਿਚ ਇਕ ਵਾਰ ਹਾਸਨ ਪਿੰਡ ਦੀ ਪਸ਼ੂ-ਯਾਤਰਾ ਸਮੇਂ ਕਿਵੇਂ ਨੂੰ ਪ੍ਰਧਾਨਗੀ ਪਦ ਲਈ ਚੁਣੇ ਜਾਂਦਿਆਂ ਵੇਖਿਆ ਸੀ । ਪਰ ਉਥੋਂ ਦਾ ਸਾਰਾ ਕਾਰ-ਵਿਹਾਰ ਅੰਗ੍ਰੇਜ਼ੀ ਵਿਚ ਹੋਣ ਕਰਕੇ ਉਨ੍ਹਾਂ ਨੂੰ ਕੁਝ ਵੀ ਸਮਝ ਨਹੀਂ ਸੀ ਆਇਆ । ਸਾਡੇ ਪਿੰਡ ਦਾ ਨਰਾਇਣ ਹਾਸਨ ਜਾਂਦਾ ਰਹਿੰਦਾ ਸੀ ਅਤੇ ਉਥੋਂ ਦੁਕਾਨਾਂ ਤੋਂ ਪੁਰਾਣੇ ਅਖ਼ਬਾਰ ਲਿਆ ਕੇ ਪੜ੍ਹਦਾ ਰਹਿੰਦਾ ਸੀ ਅਤੇ ਉਨ੍ਹਾਂ ਵਿਚ ਏਧਰ ਉਧਰ ਦੀਆਂ ਸਭਾਵਾਂ ਬਾਰੇ ਛਪੀਆਂ ਖ਼ਬਰਾਂ ਸਾਨੂੰ ਪੜ੍ਹ ਕੇ ਸੁਣਾਇਆ ਕਰਦਾ ਸੀ । ਸਭ ਦੇ ਮਤ ਅਨੁਸਾਰ ਪ੍ਰਧਾਨ ਨੂੰ ਚੁਣਨਾ ਚਾਹੀਦਾ ਹੈ, ਕਹਿ ਕੇ ਨਰਾਇਣ ਉਠਿਆ । ਆਮ ਤੌਰ ਤੇ ਉਹ ਗਾਲੜੀ ਹੈ । ਘੰਟਿਆਂ ਬੱਧੀ ਲਗਾਤਾਰ ਬੋਲ ਸਕਦਾ ਹੈ । ਪਰ ਹੁਣ ਪਤਾ ਨਹੀਂ ਕਿਹੜਾ ਮੰਤਰ ਚਲ ਗਿਆ ਕਿ ਦੋ ਤਿੰਨ ਮਿੰਟ ਚੁਪਚਾਪ ਜਿਹਾ ਖੜਾ ਰਿਹਾ । ਅਸੀਂ ਆਖਿਆ, 'ਇਹ ਕੀ, ਸ਼ੁਰੂ ਨਹੀਂ ਕਰੇਗਾ !' ਤਦੋਂ ਨਰਾਇਣ ਦੀ ਜ਼ਬਾਨ ਖੁਲ੍ਹੀ—'ਪ੍ਰਧਾਨ ਜੀ ਅਤੇ ਪ੍ਰਤਿਨਿਧੀਓ ।' ਓਏ ਇਹ ਕੀ ਪ੍ਰਧਾਨ ਚੁਣਨ ਤੋਂ ਪਹਿਲਾਂ ਹੀ ਪ੍ਰਧਾਨ ਦਾ ਸੰਬੋਧਨ ! ਖ਼ੈਰ ਇਹ ਸਮਝ ਰਹੇ ਸਨ ਕਿ ਆਖ਼ਰਕਾਰ ਜੋੜੀਦਾਰ ਜੀ ਨੂੰ ਪ੍ਰਧਾਨਗੀ ਦਾ ਅਹੁਦਾ ਸਵੀਕਾਰ ਕਰਨ ਦੀ ਬੇਨਤੀ ਕਰੇਗਾ । ਜੋੜੀਦਾਰ ਜੀ ਦੀ ਵੀ ਇਹੀ ਇੱਛਾ ਸੀ । ਪਰ ਨਰਾਇਣ ਦੋ ਤਿੰਨ ਬਾਰ 'ਜੋੜੀਦਾਰ ਜੀ' ਕਹਿ ਕੇ 'ਹੰਸ ਦੁੱਧ ਨਿਆਂ ਵਰਗੀ ਮੇਰੀ ਗ਼ਲਤੀ ਨੂੰ ਮਾਫ਼ ਕਰਨਾ' ਕਹਿ ਕੇ ਬੈਠ ਗਿਆ । ਪਹਿਲਾਂ ਤੋਂ ਹੀ ਫੈਸਲਾ ਹੋਇਆ ਸੀ ਕਿ ਨਰਾਇਣ ਦੇ ਪ੍ਰਸਤਾਵ ਦੀ ਸ਼ੀਨੱਪਾ ਪ੍ਰੋੜ੍ਹਤਾ ਕਰੇਗਾ । ਨਰਾਇਣ ਦੇ ਬੈਠਦਿਆਂ ਹੀ ਸ਼ੀਨੱਪਾ ਉਠਿਆ ਅਤੇ'ਨਰਾਇਣ ਦੀਆਂ ਸਾਰੀਆਂ ਗੱਲਾਂ ਨਾਲ ਮੈਂ ਸਹਿਮਤ ਹਾਂ' ਕਹਿ ਕੇ ਬੈਠ ਗਿਆ । ਦੋਨਾਂ ਵਿਚੋਂ ਕਿਸੇ ਨੇ ਵੀ ਇਹ ਨਹੀਂ ਕਿਹਾ ਕਿ ਜੋੜੀਦਾਰ ਜੀ ਨੂੰ ਪ੍ਰਧਾਨ ਜੀ ਦਾ ਅਹੁਦਾ ਸਵੀਕਾਰ ਕਰਨ ਦੀ ਬੇਨਤੀ ਕੀਤੀ ਜਾਂਦੀ ਹੈ । ਜੋੜੀਦਾਰ ਜੀ ਵੀ ਸਮਝ ਨਹੀਂ ਸੀ ਪਾ ਰਹੇ ਕਿ ਪ੍ਰਧਾਨ ਬਣਨ ਜਾਂ ਨਾ । ਤਦੋਂ ਸ਼ਾਲ ਸਾਥੀ ਉਠਿਆ ਤੇ ਬੋਲਿਆ—'ਜੋੜੀਦਾਰ ਜੀ, ਤੁਸੀਂ ਹੀ ਪ੍ਰਧਾਨ ਬਣੋ । ਪਹਿਲੋਂ ਹੀ ਇਹ ਫੈਸਲਾ ਲਿਆ ਜਾ ਚੁੱਕਾ ਹੈ । ਇਹੋ ਹੀ ਸ਼ੀਨੱਪਾ ਅਤੇ ਨਰਾਇਣ ਨੇ ਬੇਨਤੀ ਕੀਤੀ ਹੈ । ਫਿਲਹਾਲ ਇਹ ਹੀ ਕਾਫ਼ੀ ਸੀ । ਜੋੜੀਦਾਰ ਜੀ ਵਿਛੀ ਹੋਈ ਚਾਰਪਾਈ 'ਤੇ ਬੈਠ ਗਏ । ਉਸਤੋਂ ਮਗਰੋਂ ਸਭਾ ਸ਼ੁਰੂ ਹੋਈ ।

ਗ੍ਰਾਮ ਪੰਚਾਇਤਾਂ ਦਾ ਉਦੇਸ਼ ਸਮਝਾਉਣ ਤੋਂ ਬਾਅਦ ਜੋੜੀਦਾਰ ਜੀ ਬੋਲੇ—'ਸਾਡੇ

ਪਿੰਡ ਦੇ ਘਰਾਂ ਨੂੰ ਟੈਕਸ ਲਾ ਦਿੱਤਾ ਗਿਆ ਹੈ।' ਫਿਰ ਉਸੇ ਗੱਲ ਨੂੰ ਕੁਝ ਸੋਧ ਕੇ ਉਨ੍ਹਾਂ ਆਖਿਆ—'ਸਰਕਾਰ ਨੇ ਟੈਕਸ ਲਾਉਣ ਦਾ ਨਿਰਣਾ ਕੀਤਾ ਹੈ।' ਬੋਰੇਗੌੜ ਨੇ ਕਿਹਾ—'ਮੈਂ ਨਹੀਂ ਦਿਆਂਗਾ।' ਸਾਬੀ ਨੇ ਡਾਂਟਿਆ—'ਬਹਿ ਜਾ ਬਹਿ ਜਾ, ਮੈਂ ਜਾਣਦਾ ਹਾਂ। ਤੈਨੂੰ ਵੀ ਦੇਣਾ ਪਵੇਗਾ ਤੇ ਤੇਰੇ ਪਿਉ ਨੂੰ ਵੀ। ਰਸੋਈਘਰ ਦਾ ਪੁਰਾਣ ਇਥੇ ਨਾ ਸੁਣਾ।' 'ਮੁੱਲਾਂ ਜੀ, ਸਭਾ ਵਿਚ ਤੁਸੀਂ ਇਉਂ ਗੱਲ ਨਾ ਕਰੋ—' ਬੋਰੇ ਨੇ ਇਹ ਆਖ ਕੇ ਪ੍ਰਧਾਨ ਜੀ ਵਲ ਵੇਖਿਆ। ਸਾਬੀ ਨੇ ਫੇਰ ਕਿਹਾ—'ਤੈਨੂੰ ਵੀ ਜਾਣਦਾ ਹਾਂ। ਤੇਰੇ ਪਿਉ ਨੂੰ ਵੀ ਜਾਣਦਾ ਹਾਂ। ਸਰਕਾਰ ਦੇ ਸਾਹਮਣੇ ਤੁਹਾਡੀ ਬਕਵਾਸ ਨਹੀਂ ਚਲੇਗੀ। ਜਿਹੜਾ ਟੈਕਸ ਲਾਗੂ ਹੋਇਆ ਹੈ, ਦੇਣਾ ਹੀ ਪਵੇਗਾ।' ਪ੍ਰਧਾਨ ਜੀ ਬੋਲੇ—'ਮੁੱਲਾਂ ਜੀ, ਸਭਾ ਵਿਚ ਕੁਝ ਆਦਰ ਨਾਲ ਗੱਲ ਕਰਨੀ ਚਾਹੀਦੀ ਹੈ। ਮੈਂਬਰਾਂ ਦਾ ਮਨ ਨਾ ਦੁਖਾਓ।'

ਬੋਰੇਗੌੜ ਨੇ ਪ੍ਰਧਾਨ ਵਲ ਮੁੜ ਕੇ ਪੁੱਛਿਆ—'ਕੀ ਅਸੀਂ ਬੱਝੇ ਹੋਏ ਘਰਾਂ ਦਾ ਵੀ ਟੈਕਸ ਦੇਈਏ?' ਪ੍ਰਧਾਨ ਨੇ ਸਮਝਾਇਆ—'ਉਹ ਪੈਸਾ ਸਾਡੇ ਪਿੰਡ ਦੇ ਵਿਕਾਸ ਵਿਚ ਹੀ ਲਾਇਆ ਜਾਵੇਗਾ ਜਿਵੇਂ ਰਸਤੇ ਸਾਫ਼ ਕਰਾਉਣਾ, ਗਟਰ ਬਣਵਾਉਣਾ, ਸੜਕਾਂ ਤੇ ਰਾਤ ਨੂੰ ਰੋਸ਼ਨੀ ਲਈ ਬੱਤੀਆਂ ਲਾਉਣਾ, ਖੂਹ ਖੁਦਾਉਣ ਆਦਿ ਲਈ। ਸਰਕਾਰ ਇਸ ਰਕਮ ਵਿਚੋਂ ਇਕ ਧੇਲੇ ਨੂੰ ਵੀ ਹੱਥ ਨਹੀਂ ਲਾਵੇਗੀ—ਸਾਰਾ ਸਾਨੂੰ ਹੀ ਦੇ ਦੇਵੇਗੀ।' ਬੋਰੇਗੌੜ ਨੇ ਖਿਝ ਕੇ ਕਹਿ ਦਿੱਤਾ—'ਰਸਤਿਆਂ ਤੇ ਝਾੜੂ ਮਾਰਨ ਲਈ ਸਾਨੂੰ ਨੌਕਰਾਂ ਦੀ ਲੋੜ ਨਹੀਂ। ਸਵੇਰ ਹੁੰਦਿਆਂ ਹੀ ਸਾਰੇ 'ਪੇਟੇ' ਨੂੰ ਅਸੀਂ ਆਪ ਹੀ ਆਪਣੇ ਘਰਾਂ ਦੇ ਸਾਹਮਣਿਉਂ ਸਫ਼ਾਈ ਕਰਕੇ ਕੂੜਾ-ਕਰਕਟ ਲੈ ਜਾ ਕੇ ਬਾੜੀ ਦੀਆਂ ਰੂੜੀਆਂ ਤੇ ਸੁੱਟ ਆਉਂਦੇ ਹਾਂ। ਸਾਡੇ ਪਿਉ-ਦਾਦਿਆਂ ਦੇ ਵੇਲੇ ਤੋਂ ਇਵੇਂ ਹੀ ਹੁੰਦਾ ਆਇਆ ਹੈ। ਪੁੱਤ-ਪੋਤਿਆਂ ਵੇਲੇ ਵੀ ਇਵੇਂ ਹੀ ਚਲੇਗਾ। ਕੂੜੇ ਕਚਰੇ ਨੂੰ ਟੋਕਰੀ ਵਿਚ ਭਰ ਕੇ ਬਾੜੀ ਵਿਚ ਲੈ ਜਾਂਦੇ ਹਾਂ। ਰਸਤੇ ਤੇ ਝਾੜੂ ਮਾਰਨ ਦੀ ਜ਼ਰੂਰਤ ਤੁਹਾਨੂੰ ਬ੍ਰਾਹਮਣਾਂ ਨੂੰ ਹੈ। ਘਰਾਂ ਦੇ ਸਾਹਮਣੇ ਰੋਜ਼ ਅੱਠ-ਦਸ ਜੂਠੀਆਂ ਪੱਤਲਾਂ ਸੁੱਟ ਦਿੰਦੇ ਹਨ ਜਿਹੜੀਆਂ ਹਵਾ ਨਾਲ ਪਤੰਗ ਦੀ ਤਰ੍ਹਾਂ ਸਾਰੇ ਪਿੰਡ ਵਿਚ ਉੱਡਦੀਆਂ ਰਹਿੰਦੀਆਂ ਹਨ। ਅਸੀਂ ਥਾਲੀ ਵਿਚ ਖਾ ਕੇ ਧੋ ਲੈਂਦੇ ਹਾਂ। ਸਾਨੂੰ ਰਸਤੇ ਤੇ ਝਾੜੂ ਦੇਣ ਵਾਲੇ ਨੌਕਰ ਦੀ ਜ਼ਰੂਰਤ ਨਹੀਂ ਹੈ। ਬ੍ਰਾਹਮਣਾਂ ਤੇ ਹੀ ਟੈਕਸ ਲਾਓ। ਉਹੋ ਹੀ ਉਨ੍ਹਾਂ ਨੂੰ ਤਨਖ਼ਾਹ ਦੇ ਕੇ ਰਸਤਾ ਸਾਫ਼ ਕਰਵਾ ਲੈਣ। ਖੂਹ ਦੀ ਸਾਨੂੰ ਕੀ ਲੋੜ ਹੈ? ਖੂਹ ਦਾ ਖਾਰਾ ਪਾਣੀ ਕੌਣ ਪੀਂਦਾ ਹੈ? ਪਿੰਡ ਦੇ ਚਾਰੇ ਪਾਸੇ ਨਾਲੇ ਹਨ, ਨਦੀਆਂ ਵਗਦੀਆਂ ਨੇ। ਜਿਨ੍ਹਾਂ ਨੂੰ ਖੂਹ ਦੀ ਜ਼ਰੂਰਤ ਹੋਵੇ, ਉਨ੍ਹਾਂ ਤੇ ਟੈਕਸ ਲਾ ਕੇ ਉਨ੍ਹਾਂ ਲਈ ਖੂਹ ਲਵਾ ਦਿਓ। ਸਾਨੂੰ ਨਾ ਤੁਹਾਡੀਆਂ ਨਾਲੀਆਂ ਚਾਹੀਦੀਆਂ ਹਨ, ਨਾ ਬੱਤੀਆਂ ਤੇ ਨਾ ਹੀ ਖੂਹ। ਪੰਚਾਇਤ ਤਾਂ ਬਿਲਕੁਲ ਨਹੀਂ ਚਾਹੀਦੀ। ਸਾਬੀ ਦਾ ਇਹ ਕਹਿਣਾ ਬੇਕਾਰ ਗਿਆ ਕਿ 'ਤੇਰਾ ਪਿਉ ਮੇਰਾ ਦੋਸਤ ਹੈ, ਤੂੰ ਹਿਤਾਂ ਦਾ ਦੁਸ਼ਮਣ ਨਾ ਬਣ।'

'ਪੇਟੇ' ਦੇ ਸਾਰੇ ਗੌੜਾਂ ਨੇ ਬੈਰੇਗੌੜ ਦੀਆਂ ਗੱਲ ਦੀ ਪ੍ਰੋੜ੍ਹਤਾ ਕੀਤੀ। ਬਹੁਤ ਦੇਰ ਤਕ ਵਾਦ-ਵਿਵਾਦ ਚੱਲਣ ਤੋਂ ਮਗਰੋਂ ਇਹ ਤੈਅ ਹੋਇਆ ਕਿ 'ਪੇਟੇ' ਵਿਚ ਰਾਤ ਨੂੰ ਬੱਤੀਆਂ ਲਗਾਉਣ ਅਤੇ ਬ੍ਰਾਹਮਣਾਂ ਦੀ ਬਸਤੀ ਦੀਆਂ ਸੜਕਾਂ ਤੇ ਝਾੜੂ ਦੇਣ ਲਈ ਇਕ ਆਦਮੀ ਰਖਿਆ ਜਾਵੇ।' ਸਭਾ ਖ਼ਤਮ ਹੁੰਦੇ ਹੁੰਦੇ ਰਾਤ ਦੇ ਦਸ ਵਜ ਗਏ। ਕਈ ਮੈਂਬਰ ਬੈਠੇ-ਬੈਠੇ ਊਂਘ ਰਹੇ ਸਨ। ਇਹ ਕਹਿਣ ਤੇ ਕਿ ਸਭਾ ਵਿਚ ਪਾਸ ਕੀਤੇ ਫ਼ੈਸਲੇ ਤੇ ਦਸਤਖ਼ਤ ਕਰੋ, ਆਪਣੇ ਉੱਤੇ ਕੋਈ ਮੁਸੀਬਤ ਆ ਪੈਣ ਦੇ ਡਰੋਂ ਅੱਧੇ ਤੋਂ ਬਹੁਤੇ ਲੋਕ ਖਿਸਕ ਗਏ। ਸਾਬੀ ਨੇ ਪ੍ਰਧਾਨ ਨੂੰ ਸੰਬੋਧਨ ਕਰਦਿਆਂ ਹੋਇਆਂ ਆਖਿਆ—'ਇਸ ਦਿਨ ਦੇ ਕੰਮ ਕਾਰ ਨੂੰ—ਬੋਰੇ ਦੀਆਂ ਗੁੱਸੇ ਨਾਲ ਭਰੀਆਂ ਗੱਲਾਂ ਛੱਡੋ—ਤੁਸੀਂ ਸੁਚੱਜੇ ਢੰਗ ਨਾਲ ਸਭਾ ਦਾ ਸੰਚਾਲਨ ਕਰਕੇ ਆਪਣੀ ਜ਼ਿੰਮੇਵਾਰੀ ਨਿਭਾਈ ਹੈ, ਇਸ ਲਈ ਅਸੀਂ ਸਾਰੇ ਤੁਹਾਡੇ ਸ਼ੁਕਰਗੁਜ਼ਾਰ ਹਾਂ।' ਖ਼ੈਰ, ਸਭਾ ਖ਼ਤਮ ਹੋਈ।

ਦੂਸਰੇ ਦਿਨ ਸ਼ੀਨੱਪਾ ਮੇਰੇ ਕੋਲ ਆ ਕੇ ਬੋਲਿਆ—'ਕੋਈ ਗੱਲ ਨਹੀਂ ਮੇਰੇ ਲਈ ਹੁਲੁੱਹਲਿ ਅਤੇ ਇਹ ਪਿੰਡ ਦੋਵੇਂ ਇਕ ਹਨ। ਸਾਡੇ ਪਿੰਡ ਦੇ ਪਟੇਲ ਨੇ ਸਵੇਰੇ ਆ ਕੇ ਜਿਹੜੀਆਂ ਗੱਲਾਂ ਦੱਸੀਆਂ ਤੁਸੀਂ ਸੁਣੋਗੇ ਤਾਂ ਪਤਾ ਨਹੀਂ ਕਿੰਨਾ ਹੱਸੋਗੇ ! ਅਮਲਦਾਰ ਦੇ ਦਫ਼ਤਰੋਂ ਉਸਨੂੰ ਆਦੇਸ਼ ਮਿਲਿਆ ਹੈ—'ਤੁਹਾਨੂੰ ਚੇਅਰਮੈਨ ਨਿਯੁੱਕਤ ਕਰ ਦਿੱਤਾ ਗਿਆ ਹੈ' ਪਟੇਲ ਉੱਤੇ ਤਾਂ ਜਾਣੋ ਅਸਮਾਨ ਹੀ ਡਿੱਗ ਪਿਆ ਹੈ। ਉਹ ਘਬਰਾ ਗਿਆ ਹੈ। ਜਦੋਂ ਦਾ ਜੰਮਿਆ ਹੈ ਉਸਨੂੰ ਸਰਕਾਰ ਵਲੋਂ ਕਦੇ ਸਿੱਧਾ ਆਦੇਸ਼ ਨਹੀਂ ਮਿਲਿਆ। ਉਪਰੋਂ ਉਹ ਲਿਖਣਾ ਪੜ੍ਹਨਾ ਵੀ ਨਹੀਂ ਜਾਣਦਾ। ਆਦੇਸ਼ ਲਿਆਉਣ ਵਾਲੇ ਡਾਕੀਏ ਨੂੰ ਉਸ ਨੇ ਪੁੱਛਿਆ ਕਿ ਇਹ ਕੀ ਹੈ ਤਾਂ ਉਸਨੇ ਦੱਸਿਆ ਕਿ ਤੁਸੀਂ ਚੇਅਰਮੈਨ ਬਣਾ ਦਿਤੇ ਗਏ ਹੋ। ਬਸ ਫੇਰ ਕੀ ਸੀ ! ਪਿੰਡ ਦਾ ਹਰ ਆਦਮੀ ਕਹਿੰਦਾ ਫਿਰੇ ਪਟੇਲ ਨੂੰ ਚੇਅਰਮੈਨ ਬਣਾਇਆ ਗਿਆ ਹੈ। ਦਫਤਰੋਂ ਸੂਬੇਦਾਰ ਜੀ ਨੇ ਆਦੇਸ਼ ਦਿੱਤਾ ਹੈ। ਪਰ ਕੋਈ ਵੀ ਇਹ ਨਹੀਂ ਜਾਣਦਾ ਸੀ ਕਿ ਚੇਅਰਮੈਨ ਕੀ ਹੁੰਦਾ ਹੈ। ਪਟੇਲ ਨੇ ਅੱਜ ਮੇਰੇ ਕੋਲ ਆ ਕੇ ਬੇਨਤੀ ਕੀਤੀ—'ਕੁਝ ਵੀ ਕਰੋ ਪਰ ਮੈਨੂੰ ਇਸ ਚੇਅਰਮੈਨ ਦੇ ਪਦ ਤੋਂ ਹਟਵਾ ਦਿਉ ਮੈਂ ਤੁਹਾਨੂੰ ਦਸ ਰੁਪਏ ਦਿਆਂਗਾ।' ਇਸੇ ਤਰ੍ਹਾਂ ਕਈਆਂ ਪਟੇਲਾਂ ਨੂੰ ਚੇਅਰਮੈਨ ਬਣਨੋ ਡਰਦੇ ਮੈਂ ਆਪ ਦੇਖਿਆ ਹੈ।

ਘਰ-ਟੈਕਸ ਨੂੰ ਲੈ ਕੇ ਸਾਰੇ ਪਿੰਡ ਵਿਚ ਬਹੁਤ ਚਰਚਾ ਚਲੀ। ਇਹ ਕਹਿੰਦਿਆਂ ਹੀ ਕਿ ਘਰ ਦੀ ਕੀਮਤ ਦੇ ਆਧਾਰ ਤੇ ਟੈਕਸ ਲਾਇਆ ਜਾਏਗਾ ਘਰਾਂ ਦੀ ਕੀਮਤ ਆਪੇ ਘੱਟ ਗਈ। ਸਾਬੀ ਦਾ ਇਕ ਘਰ ਸ਼ੀਨੱਪਾ ਖ਼ਰੀਦਣਾ ਚਾਹੁੰਦਾ ਸੀ। ਸਾਬੀ ਨੇ ਉਸਦੇ ਚਾਰ ਸੌ ਰੁਪਏ ਮੰਗੇ ਸਨ। ਟੈਕਸ ਤੈਅ ਕਰਦੇ ਸਮੇਂ ਉਸਦੀ ਕੀਮਤ ਪੁੱਛੀ ਗਈ ਤਾਂ ਅੱਗਿਉਂ ਦੱਸਿਆ ਕਿ ਸੌ ਰੁਪਏ ਵਿਚ ਵੀ ਖ਼ਰੀਦਣ ਲਈ ਕੋਈ ਤਿਆਰ ਨਹੀਂ ਹੋਇਆ। ਸ਼ੀਨੱਪਾ ਤੁਰੰਤ ਬੋਲਿਆ—'ਕਿਉਂ ਬਈ ਕੱਲ੍ਹ ਤਿੰਨ ਸੌ ਅੱਸੀ

ਰੁਪਇਆਂ ਵਿਚ ਇਨਕਾਰ ਕਰ ਦਿੱਤਾ ਸੀ ! ਸਾਬੀ ਦੁਬਿਧਾ ਵਿਚ ਪੈ ਗਿਆ, "ਉਹ ਘਰ ਮੈਨੂੰ ਆਪ ਹੀ ਚਾਹੀਦਾ ਹੈ ਕਿਸੇ ਨੂੰ ਵੇਚਣਾ ਨਹੀਂ ।" ਬੋਰੇ ਨੂੰ ਜਦੋਂ ਪਤਾ ਲਗਿਆ ਕਿ ਫੂਸ ਦੇ ਘਰ ਤੇ ਟੈਕਸ ਲਾਗੂ ਨਹੀਂ ਹੁੰਦਾ ਤਾਂ ਇਕਦਮ ਉਸ ਨੇ ਆਖਿਆ, "ਇਹ ਚੰਗਾ ਉਪਾਅ ਹੈ,ਮੈਂ ਆਪਣੇ ਘਰ 'ਤੇ ਫੂਸ ਦੀ ਹੀ ਛੱਤ ਪਾ ਦਿਆਂਗਾ ।" ਖ਼ੈਰ ਟੈਕਸ ਤੈਅ ਹੋ ਗਏ ।

ਪਟਵਾਰੀ ਇਕ ਦਿਨ ਮੈਨੂੰ ਕਹਿਣ ਲੱਗਾ "ਰਾਮੂ ਇਹ ਟੈਕਸ ਵਸੂਲੀ ਦਾ ਕੰਮ ਰੱਬ ਦੁਸ਼ਮਣ ਨੂੰ ਵੀ ਨਾ ਦੇਵੇ ।"ਮੈਂ ਕਿਹਾ,"ਇਸ ਵਿਚ ਕੀ ਤਕਲੀਫ਼ ਹੈ ਜੀ! ਕਾਰਿੰਦੇ ਨੂੰ ਭੇਜ ਦਿਉ ਬਸ । ਉਹ ਟੈਕਸ ਦੇ ਦੇਣਗੇ ।" ਪਰ ਪਟਵਾਰੀ ਸਾਹਿਬ ਨੇ ਦੱਸਿਆ, "ਦੇਖੋ, ਪਰਸੋਂ ਦੀ ਗੱਲ ਹੈ । ਮਾਦਾ ਦੀ ਪਤਨੀ ਕਾਰਿੰਦੇ ਨੂੰ ਮਾਰਨ ਲਈ ਝਾੜੂ ਚੁੱਕਕੇ ਲੈ ਆਈ । ਕਾਰਿੰਦੇ ਨੂੰ ਗੁੱਸਾ ਆਇਆ ਤਾਂ ਉਹ ਮਾਦਾ ਦੇ ਘਰ ਦਾ ਦਰਵਾਜ਼ਾ ਹੀ ਪੁੱਟ ਲਿਆਇਆ । ਮੈਂ ਸਵੇਰੇ ਉਨ੍ਹਾਂ ਦੇ ਘਰ ਕੋਲ ਗਿਆ ਤਾਂ ਮੈਨੂੰ ਵੀ ਬੋਲ ਕਬੋਲ ਸੁਣਾਨ ਲੱਗੀ । ਚੇਂਨਾ ਦੀ ਗੱਲ ਵੀ ਸੁਣ ਲਵੋਂ । ਮੈਨੂੰ ਪਤਾ ਲਗਿਆ ਹੈ ਕਿ ਉਸਨੂੰ ਅੱਜ ਹੀ ਕਿਧਰੋਂ ਪੈਸਾ ਮਿਲਣ ਵਾਲਾ ਹੈ । ਉਹ ਔਡੱਰਹੱਲੀ ਗਿਆ ਹੋਇਆ ਸੀ । ਮੈਂ ਉਸਦੇ ਆਉਣ ਦੀ ਉਡੀਕ ਵਿਚ ਨਦੀ ਪਾਰ ਜਾਣ ਵਾਲੀ ਥਾਂ ਤੇ ਖੜਾ ਸਾਂ । ਉਸਨੇ ਮੈਨੂੰ ਦੂਰੋਂ ਹੀ ਦੇਖ ਲਿਆ । ਅੱਧਾ ਮੀਲ ਉਤਾਂਹ ਜਾ ਕੇ ਪਾਣੀ ਡੂੰਘਾ ਹੁੰਦੇ ਹੋਏ ਵੀ, ਤੈਰ ਕੇ ਨਦੀ ਪਾਰ ਕਰਕੇ ਉਹ ਘਰ ਪਹੁੰਚਿਆ । ਮੈਂ ਦੁਪਹਿਰ ਤੱਕ ਧੁੱਪੇ ਖੜਾ ਖੜਾ ਥੱਕ ਕੇ ਘਰ ਵਾਪਸ ਆ ਗਿਆ । ਘਰ-ਟੈਕਸ ਮੰਗਣ ਜਾਣ ਤੇ ਕੁੱਤਾ ਛੱਡਣ ਵਾਲਿਆਂ ਦੀ ਗਿਣਤੀ ਵੀ ਬਹੁਤ ਹੈ । ਦਰਵਾਜ਼ੇ ਬੰਦ ਕਰਕੇ ਮੇਰੇ ਕਿੰਨਾ ਵੀ ਉੱਚੀ-ਉੱਚੀ ਚੀਕਣ ਨੂੰ ਵੀ ਅਣਸੁਣਿਆਂ ਕਰਨ ਵਾਲਿਆਂ ਦੀ ਗਿਣਤੀ ਵੀ ਘੱਟ ਨਹੀਂ ਹੈ । ਘਰ ਖਸਤਾ ਹਾਲਤ ਵਿਚ ਹੈ, ਕੰਧਾਂ ਡਿੱਗ ਪਈਆਂ ਹਨ, ਠੀਕ ਕਰਾ ਦਿਓ, ਟੈਕਸ ਦੇ ਦਿਆਂਗੇ, ਕਹਿਣ ਵਾਲੇ ਵੀ ਬਹੁਤ ਹਨ । ਬਸ ਬਾਬਾ ਬਸ ! ਮੈਂ ਪੁੱਛਿਆ, "ਗ੍ਰਾਮ ਪੰਚਾਇਤ ਦੇ ਮੈਂਬਰ ਕੀ ਕਰ ਰਹੇ ਹਨ ? ਲੋਕਾਂ ਨੂੰ ਸਮਝਾਉਣਾ ਉਨ੍ਹਾਂ ਦਾ ਫਰਜ਼ ਨਹੀਂ ਹੈ ?" ਪਟਵਾਰੀ ਨੇ ਦੱਸਿਆ, "ਉਹ ਸਾਰੇ ਕਹਿੰਦੇ ਨੇ ਕਿ ਸਾਨੂੰ ਮੈਂਬਰੀ ਨਹੀਂ ਚਾਹੀਦੀ, ਅਸੀਂ ਹੀ ਜ਼ਬਰਦਸਤੀ ਉਨ੍ਹਾਂ ਨੂੰ ਮੈਂਬਰ ਬਣਾਇਆ ਹੈ ।"

ਟੈਕਸ ਵਸੂਲੀ ਦੇ ਆਧਾਰ ਤੇ ਇਕ ਝਾੜੂ ਦੇਣ ਵਾਲੇ ਨੂੰ ਤਨਖਾਹ ਤੇ ਰਖਿਆ । ਉਸ ਨੇ ਮਹੀਨੇ ਦੇ ਵੀਹ ਰੁਪਏ ਮੰਗੇ । ਉਸਦਾ ਖ਼ਿਆਲ ਹੈ ਕਿ ਕੋਈ ਵੀ ਬ੍ਰਾਹਮਣ ਜੂਠੀਆਂ ਪੱਤਲਾਂ ਦੇ ਢੇਰਾਂ ਨੂੰ ਸਾਫ਼ ਨਹੀਂ ਕਰੇਗਾ ਇਸੇ ਲਈ ਜਿੰਨਾ ਮੰਗਾਂ ਦੇ ਦੇਣਗੇ । ਇਸਤੋਂ ਇਲਾਵਾ ਬੋਰੇਗੌੜ ਦਾ ਕਹਿਣਾ ਹੈ ਕਿ ਜੂਠੀਆਂ ਪੱਤਲਾਂ ਨੂੰ ਰਸਤੇ ਵਿਚ ਸੁੱਟਣ ਵਾਲੇ ਬ੍ਰਾਹਮਣ ਹਨ । ਵੀਹ ਜਾਂ ਚਾਲੀ ਦੇ ਕੇ ਸਾਫ਼ ਕਰਵਾਉਣ ਦਿਉ ਇਸ ਵਿਚ ਸਾਨੂੰ ਕੀ ?' ਇਕ ਹੋਰ ਗੱਲ ਫੈਲੀ, ਦਾਦੀ ਦੀ ਸਾਰੀ ਕਤਾਈ ਦਾਦੇ ਦੇ ਕੰਮ ਆਈ ।' ਬਸ, ਮੰਦਰ ਵਿਚ ਬ੍ਰਾਹਮਣਾਂ ਦੀ ਇਕ ਹੋਰ ਪ੍ਰਚੰਡ ਸਭਾ ਹੋਈ । ਜੋੜੀਦਾਰ ਜੀ ਹੀ

ਪ੍ਰਧਾਨ ਚੁਣੇ ਗਏ। ਸ਼ੀਨੱਪਾ ਨੇ ਤਿੰਨਾਂ ਦਿਨਾਂ ਤੋਂ ਭਾਸ਼ਣ ਤਿਆਰ ਕਰ ਰਖਿਆ ਸੀ। ਉਸਦਾ ਸਾਰ ਇਹ ਹੈ..." ਸੜਕ ਸਾਫ਼ ਕਰਨ ਵਾਲਾ ਮਹੀਨੇ ਦੇ ਵੀਹ ਰੁਪਏ ਮੰਗਦਾ ਹੈ ਇਹ ਰਕਮ ਦੇਣ ਦੀ ਸਾਡੇ ਵਿਚ ਸਮਰਥਾ ਨਹੀਂ। ਨਾ ਦਈਏ ਤਾਂ ਉਹ ਸੜਕ ਸਾਫ਼ ਨਹੀਂ ਕਰੇਗਾ। ਇਸ ਲਈ ਸਾਨੂੰ ਚਾਹੀਦਾ ਹੈ ਕਿ ਆਪੋ ਆਪਣੇ ਘਰਾਂ ਦੇ ਸਾਹਮਣੇ ਦੀ ਸੜਕ ਸਾਫ਼ ਕਰੀਏ ਅਤੇ ਜੂਠੀਆਂ ਪੱਤਲਾਂ ਨੂੰ ਕੂੜੇਦਾਨ ਵਿਚ ਸੁੱਟੀਏ ਨਹੀਂ ਤਾਂ ਦਰਵਾਜ਼ੇ ਸਾਹਮਣੇ ਹੀ ਜਲਾ ਦੇਈਏ। ਅਜਿਹਾ ਨਹੀਂ ਕਰਾਂਗੇ ਤਾਂ ਸਾਡਾ ਸਵੈਮਾਨ ਨਹੀਂ ਬਚ ਸਕੇਗਾ। ਸ਼ੀਨੱਪਾ ਦੀ ਗੱਲ ਸੁਣ ਕੇ ਵੈਦਿਕ ਸ਼੍ਰੋਮਣੀ ਮੇਰੇ ਜੀਜਾ ਜੀ ਦਾ ਚਿਹਰਾ ਲਾਲ ਹੋ ਉਠਿਆ। ਨਰਸਿੰਘਚਾਰੀਆ ਜੀ ਨੇ ਛੀ-ਛੀ ਕਰ ਦਿੱਤੀ। ਪਰ ਸ਼ਾਸਤਰੀ ਜੀ ਨੇ ਸ਼ਾਂਤ-ਸ਼ਾਂਤ ਕਹਿ ਦਿੱਤਾ। ਫੇਰ ਸਾਰਿਆਂ ਨੇ ਇਕੋ ਵੇਲੇ ਕਿਹਾ, "ਬ੍ਰਾਹਮਣ ਹੋ ਕੇ ਜੂਠੀਆਂ ਪੱਤਲਾਂ ਚੁੱਕਣ ਦੀ ਸਲਾਹ ਦਿੰਦੇ ਹੋ? ਭੁੱਲ ਕੇ ਵੀ ਜੇ ਜੂਠ ਲਗ ਜਾਏ ਤਾਂ ਸਣੇ ਕਪੜੀਂ ਇਸ਼ਨਾਨ ਕਰਨਾ ਪੈਂਦਾ ਹੈ। ਇਹ ਕੰਮ ਸਾਡੇ ਤੋਂ ਕਦੇ ਨਹੀਂ ਹੋ ਸਕਦਾ। ਕਿਉਂ ਸ਼ੀਨੱਪਾ, ਵੈਦਿਕਾਂ ਦੇ ਬੰਸ ਵਿਚ ਜਨਮ ਲੈ ਕੇ ਇਹੋ ਜਿਹੀਆਂ ਗੱਲਾਂ ਕਰਨੀਆਂ ਤੈਨੂੰ ਸ਼ੋਭਾ ਦਿੰਦੀਆਂ ਨੇ?" ਸ਼ੀਨੱਪਾ ਇਹੋ ਜਿਹੇ ਝਗੜੇ ਲਈ ਤਿਆਰ ਸੀ ਬੋਲਿਆ, "ਤਾਂ ਵੀਹ ਰੁਪੈ ਦੇ ਦਿਉ। ਟੈਕਸ ਦੁਗਣਾ ਕਰ ਦਿਉ।" ਦੁਗਣਾ ਟੈਕਸ ਦੇਣ ਲਈ ਕੋਈ ਵੀ ਤਿਆਰ ਨਹੀਂ ਸੀ ਅਤੇ ਗੰਦਗੀ ਦਾ ਸਵਾਲ? ਉਸਦੇ ਲਈ ਸ਼ੀਨੱਪਾ ਨੇ ਸੁਝਾਅ ਦਿੱਤਾ। ਸ੍ਰੀਮਾਨ ਜੀ ਸਵੇਰੇ ਬਿਸਤਰੇ 'ਚੋਂ ਉਠ ਕੇ ਤੁਸੀਂ ਲੋਕ ਕਰਦੇ ਕੀ ਹੋ? ਕਿਹੜੇ ਦਫ਼ਤਰ ਵਿਚ ਜਾਂਦੇ ਹੋ? ਕਿਹੜੇ ਰਾਜ ਦੀ ਹਕੂਮਤ ਚਲਾਉਂਦੇ ਹੋ? ਸਾਰੇ ਘਰ ਦੇ ਸਾਹਮਣੇ ਬੈਠੇ ਧੁੱਪ ਸੇਕਦੇ ਰਹਿੰਦੇ ਹੋ ਅਤੇ ਨਸਵਾਰ ਸੁੰਘਦੇ ਗੱਪਾਂ ਮਾਰਦੇ ਰਹਿੰਦੇ ਹੋ। ਇਹੋ ਸਮਾਂ ਆਪਣੇ ਘਰ ਦੇ ਸਾਹਮਣੇ ਵਾਲੇ ਹਿੱਸੇ ਨੂੰ ਸਾਫ਼ ਕਰਨ ਵਿਚ ਲਗਾਓ ਅਤੇ ਫੇਰ ਘਰ ਜਾ ਕੇ ਇਸ਼ਨਾਨ ਕਰ ਲਵੋ। ਨਹੀਂ ਤਾਂ ਨਦੀ ਵਿਚ ਜਾ ਕੇ ਚੁੱਭੀ ਲਾ ਆਓ। ਤੁਹਾਡੇ ਆਪਣੇ ਦਰਵਾਜ਼ੇ ਤੇ ਝਾੜੂ ਦੇਣ ਨਾਲ ਤੁਹਾਡੀ ਵੈਦਿਕ ਬਿਰਤੀ ਵਿਚ ਰੁਕਾਵਟ ਪੈਂਦੀ ਹੈ ਕਿਉਂ?" ਵੈਦਿਕ, ਵੈਦਿਕ-ਬਿਰਤੀ ਸੁਣ ਕੇ ਮੇਰੇ ਜੀਜਾ ਜੀ ਕੁਝ ਗੁੱਸੇ ਵਿਚ ਆ ਕੇ ਬੋਲੇ—"ਇਨ੍ਹਾਂ ਸਾਰੀਆਂ ਗੱਲਾਂ ਨੂੰ ਲੈ ਕੇ ਤੁਸੀਂ ਕੀ ਕਰੋਗੇ? ਹੁਣ ਇਹ ਪੁੱਛੋ ਕਿ ਸਫ਼ਾਈ ਕਰਨ ਲਈ ਤਿਆਰ ਕੌਣ ਕੌਣ ਹੈ?' ਸ਼ਾਮ ਸ਼ਾਸਤਰੀ ਜੀ ਦੇ ਇਨਕਾਰ ਕਰਦਿਆਂ ਹੀ ਉਨ੍ਹਾਂ ਦਾ ਪੰਦਰਾਂ ਸਾਲਾਂ ਦਾ ਬੇਟਾ ਖੜਾ ਹੋ ਕੇ ਬੋਲਿਆ, "ਮੈਂ ਰੋਜ਼ ਆਪਣੇ ਘਰ ਦੇ ਸਾਹਮਣੇ ਝਾੜੂ ਦੇਵਾਂਗਾ।" ਇਕ-ਇਕ ਕਰਕੇ ਸਾਰੇ ਮੰਨ ਗਏ ਪਰ ਮੇਰੇ ਜੀਜਾ ਜੀ ਮੰਨਣ ਲਈ ਤਿਆਰ ਨਹੀਂ ਹੋਏ। ਸ਼ੀਨੱਪਾ ਤੇ ਉਨ੍ਹਾਂ ਨੂੰ ਇਸ ਗੱਲ ਦਾ ਗੁੱਸਾ ਸੀ ਕਿ ਉਸਨੇ ਵੈਦਿਕ, ਵੈਦਿਕ-ਬਿਰਤੀ ਆਖ ਕੇ ਹਾਸਾ ਉਡਾਇਆ ਸੀ। ਅੰਤ ਵਿਚ ਪ੍ਰਧਾਨ ਜੋੜੀਦਾਰ ਜੀ ਨੇ ਪੁੱਛਿਆ, "ਹੁਣ ਸਾਰਿਆਂ ਨੇ ਮੰਨ ਲਿਆ ਹੈ। ਸਿਰਫ਼ ਕ੍ਰਿਸ਼ਣਯੰਗਾਰ ਜੀ ਨਹੀਂ ਮੰਨਦੇ। ਇਕੱਲੇ ਉਨ੍ਹਾਂ ਕਰਕੇ ਇਤਨੇ ਲੋਕਾਂ ਦੇ ਫ਼ੈਸਲੇ ਦੀ ਅਣਦੇਖੀ ਨਹੀਂ ਕੀਤੀ ਜਾ ਸਕਦੀ। ਇਤਨੇ ਲੋਕਾਂ ਦੀ ਗੱਲ ਨੂੰ ਟਾਲਣ ਦੀ

ਮਰਜ਼ੀ ਮੇਰੇ ਜੀਜਾ ਜੀ ਦੀ ਵੀ ਨਹੀਂ ਸੀ। ਸ਼ੀਨੱਪਾ ਦੇ ਗੁੱਸੇ ਦੇ ਕਾਰਨ ਚੁੱਪਚਾਪ ਬੈਠੇ ਸਨ। ਅੰਤ ਵਿਚ ਸ਼ੀਨੱਪਾ ਖੜਾ ਹੋ ਕੇ ਬੋਲਿਆ, "ਕੋਈ ਗੱਲ ਨਹੀਂ, ਕ੍ਰਿਸ਼ਣ-ਐਂਗਾਰਜੀ ਦੇ ਦਰ ਤੇ ਮੈਂ ਝਾੜੂ ਫੇਰ ਦਿਆ ਕਰਾਂਗਾ।" ਇਹ ਸੁਣ ਕੇ ਕੁਝ ਇਕ ਨੇ 'ਸ਼ਾਬਾਸ਼' ਅਤੇ ਕੁਝ ਇਕ ਨੇ 'ਉਹ ਤਾਂ ਕਮਲਾ ਹੈ' ਕਿਹਾ, ਖੈਰ ਸਭਾ ਬਰਖ਼ਾਸਤ ਹੋਈ। ਇਸ ਗੜਬੜੀ ਵਿਚ ਲੋਕ ਪ੍ਰਧਾਨ ਜੀ ਦਾ ਧੰਨਵਾਦ ਕਰਨਾ ਹੀ ਭੁੱਲ ਗਏ। ਇਕ ਮਹੀਨੇ ਬਾਅਦ ਸ਼ੀਨੱਪਾ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ।

ਅਗਲੇ ਦਿਨ ਤੋਂ ਅਸਾਂ ਲੋਕਾਂ ਨੇ ਆਪਣੇ ਆਪਣੇ ਘਰ ਦੇ ਸਾਹਮਣੇ ਸੜਕ ਨੂੰ ਸਾਫ਼ ਕਰਨਾ ਸ਼ੁਰੂ ਕਰ ਦਿੱਤਾ। 'ਪੇਟੇ' ਦੇ ਗੌੜ ਬ੍ਰਾਹਮਣਾਂ ਦੀ ਤਾਰੀਫ਼ ਕਰਨ ਲਗੇ। ਸ਼ੀਨੱਪਾ ਰੋਜ਼ ਸਵੇਰੇ ਪਿੰਡ ਭਰ ਦਾ (ਕੁੱਲ ਪੈਂਤੀ ਘਰ ਸਨ) ਇਕ ਚੱਕਰ ਲਾਉਂਦਾ ਸੀ। ਕਿਸੇ ਵੀ ਘਰ ਦੇ ਸਾਹਮਣੇ 'ਪਤੇਗਾਂ' ਡਿੱਗੀਆਂ ਪਈਆਂ ਹੋਣ ਤਾਂ ਉਨ੍ਹਾਂ ਨੂੰ ਇਕੱਠੀਆਂ ਕਰਕੇ ਅੱਗ ਲਾ ਦਿੰਦਾ ਸੀ। ਮੇਰੇ ਜੀਜਾ ਜੀ ਦੇ ਘਰ ਸਾਹਮਣੇ ਸਫ਼ਾਈ ਕਰਨੀ ਉਸੇ ਦੀ ਜ਼ਿੰਮੇਵਾਰੀ ਸੀ।

ਇਸ ਨਾਲ ਸਾਡਾ ਪਿੰਡ ਬਹੁਤ ਸਾਫ਼-ਸੁਥਰਾ ਦਿਸਣ ਲੱਗਿਆ। ਕੁਝ ਘਰਾਂ ਦੇ ਸਾਹਮਣੇ ਜੂਠੀਆਂ ਪੱਤਲਾਂ ਦਾ ਸੁੱਟਣਾ ਹੀ ਬੰਦ ਹੋ ਗਿਆ। ਇਸਤੋਂ ਇਲਾਵਾ ਚਿੱਟੀ ਧੋਤੀ ਵਾਲਾ ਤਿਲਕਧਾਰੀ, "ਝਾੜੂ ਬਰਦਾਰ' ਸ਼ੀਨੱਪਾ ਸੀ ਹੀ। ਦੋ ਮਹੀਨੇ ਪਹਿਲਾਂ ਵੀਹ ਰੁਪਏ ਮਹੀਨਾ ਮੰਗਣ ਵਾਲਾ ਮਿਹਤਰ ਹੁਣ ਬਾਰਾਂ ਰੁਪਏ ਲੈ ਕੇ ਆਪਣੀਆਂ ਸੇਵਾਵਾਂ ਭੇਟਾ ਕਰਨ ਲਈ ਤਿਆਰ ਹੋ ਗਿਆ। ਸ਼ੀਨੱਪਾ ਦਾ ਨਾਮ ਸੁਣਦਿਆਂ ਹੀ ਉਸਨੂੰ ਡਰ ਆਉਂਦਾ ਸੀ। ਮਿਹਤਰ ਨੂੰ ਨਿਯੁੱਕਤ ਕਰਕੇ ਉਸਤੇ ਨਿਗਰਾਨੀ ਰਖਣ ਦੀ ਜ਼ਿੰਮੇਵਾਰੀ ਪੰਚਾਇਤ ਨੇ ਸ਼ੀਨੱਪਾ ਤੇ ਸੁੱਟ ਦਿੱਤੀ।

ਰਸਤਿਆਂ ਦੀ ਸਫ਼ਾਈ ਕਰਨ ਵਾਲਿਆਂ ਦੀ ਨਿਯੁੱਕਤੀ ਹੋਣ ਤੇ ਪਿਛਲੀ ਇਕ ਘਟਨਾ ਦਾ ਹਵਾਲਾ ਦੇਣਾ ਹੀ ਚਾਹੀਦਾ ਹੈ। ਪਿੰਡ ਵਿਚ ਦੋ-ਇਕ ਜਗ੍ਹਾ ਦੇ ਇਲਾਵਾ ਰਸਤਿਆਂ ਦੀ ਸਫ਼ਾਈ ਕਰਨ ਵਾਲੇ ਦੀ ਜ਼ਰੂਰਤ ਹੀ ਨਹੀਂ ਰਹੀ। ਕੁਝ ਲੋਕਾਂ ਨੇ ਤਾਂ ਕਿਹਾ ਕਿ ਸਾਨੂੰ 'ਬਿਲਕੁਲ ਹੀ ਇਹ ਨਹੀਂ ਚਾਹੀਦਾ ਅਸੀਂ ਆਪੋ ਆਪਣੇ ਹਿੱਸੇ ਦੀਆਂ ਸੜਕਾਂ ਸਾਫ਼ ਕਰਾਂਗੇ। ਪੰਚਾਇਤ ਦੇ ਪੈਸੇ ਦਾ ਇਕ ਸੰਢਾ ਖ਼ਰੀਦ ਲਵਾਂਗੇ।' ਸ਼ੀਨੱਪਾ ਵੀ ਮੰਨ ਗਿਆ। ਬਾਕੀ ਲੋਕਾਂ ਨੇ ਹੱਸ ਕੇ ਆਖਿਆ, "ਇਸ ਵਧੀਆ ਝਾੜੂ ਬਰਦਾਰ' ਦੇ ਰਹਿੰਦਿਆਂ ਸਾਨੂੰ ਕਿਹੜੀ ਗੱਲ ਦੀ ਤਸ਼ਵੀਸ਼ ਹੈ। ਸ਼ੀਨੱਪਾ ਬੋਲਿਆ—'ਤੁਸੀਂ ਸਾਰੇ ਹੀ ਆਲਸੀ ਹੋ, ਕੰਮ ਚੋਰ ਹੋ। ਮੈਂ ਤੁਹਾਡੇ ਲੋਕਾਂ ਦੀ ਨਸ ਨਸ ਤੋਂ ਵਾਕਿਫ਼ ਹਾਂ।"

ਉਸ ਦਿਨ ਸ਼ਾਮ ਨੂੰ ਸ਼ੀਨੱਪਾ ਖੇਤਾਂ ਵਿਚ ਕੰਮ ਕਰ ਰਿਹਾ ਸੀ ਕਿ ਮਿਹਤਰ ਨੇੜੇ ਆ ਕੇ ਹੱਥ ਜੋੜ ਬੇਨਤੀ ਕਰਨ ਲੱਗਿਆ, "ਹਜ਼ੂਰ ਤੁਸੀਂ ਇਸ ਗਰੀਬ ਦੇ ਢਿੱਡ ਤੇ ਲੱਤ ਮਾਰ ਦਿੱਤੀ। ਘਰ ਵਿਚ ਬਾਲ ਬੱਚੇ ਭੁੱਖੇ ਮਰ ਰਹੇ ਹਨ। ਮੇਰੀ ਪਤਨੀ ਦੇ

ਤਨ ਤੇ ਲੀਰ ਤਕ ਨਹੀਂ ਹੈ, ਬੱਚੇ ਸਰਦੀ ਨਾਲ ਠੁਰ ਠੁਰ ਕਰ ਰਹੇ ਹਨ। ਖਾਣਾ ਖਾਧੇ ਤਿੰਨ ਦਿਨ ਹੋ ਗਏ ਨੇ। ਮੇਰਾ ਕੀ ਐ, ਕਿਸੇ ਨਾ ਕਿਸੇ ਤਰ੍ਹਾਂ ਚਲ ਜਾਂਦਾ ਹੈ ਹਜ਼ੂਰ ਪਰ ਪਤਨੀ ਬੱਚਿਆਂ ਦੀ ਹਾਲਤ ਦੇਖੀ ਨਹੀਂ ਜਾਂਦੀ। ਉਨ੍ਹਾਂ ਨੂੰ ਮਰਦਿਆਂ ਨਹੀਂ ਵੇਖ ਸਕਦਾ ਹਜ਼ੂਰ।' ਨਿੰਗਾ ਦੀ ਗੱਲ ਸੁਣ ਕੇ ਸ਼ੀਨੱਪਾ ਨੂੰ ਬਹੁਤ ਦੁੱਖ ਮਹਿਸੂਸ ਹੋਇਆ। ਸ਼ੀਨੱਪਾ ਦਾ ਸਖ਼ਤ ਸੁਭਾਅ ਹੈ ਪਰ ਕੋਮਲ ਹਿਰਦਾ ਵੀ ਹੈ, ਦੂਸਰਿਆਂ ਦੇ ਕਸ਼ਟ ਤੋਂ ਪਸੀਜ ਜਾਂਦਾ ਹੈ। ਇਸਨੂੰ ਉਹੋ ਹੀ ਜਾਣਦੇ ਹਨ ਜਿਹੜੇ ਉਸਨੂੰ ਨੇੜਿਓਂ ਪਛਾਣਦੇ ਹਨ। ਸ਼ੀਨੱਪਾ ਖੇਤ ਤੋਂ ਸਿੱਧਾ ਘਰ ਆਇਆ ਅਤੇ ਨਿੰਗਾ ਨੂੰ ਛੇ ਸੇਰ ਅਨਾਜ ਅਤੇ ਅਠਿਆਨੀ ਦੇ ਕੇ ਬੋਲਿਆ—ਘਰ ਜਾ ਕੇ ਖਾਣਾ ਖਾ ਲੈ। ਕੱਲ੍ਹ ਪੰਚਾਇਤ ਦੇ ਦਫ਼ਤਰ ਵਿਚ ਆ ਜਾਈਂ ਸਭ ਠੀਕ ਹੋ ਜਾਏਗਾ।' ਉਸ ਰਾਤ ਸ਼ੀਨੱਪਾ ਮੈਨੂੰ ਕਹਿਣ ਲਗਾ, "ਆਪਣੀ ਹਉਮੈ ਵਿਚ ਆ ਕੇ ਅਸੀਂ ਜਿਹੜਾ ਅਨਿਆਂ ਕਰ ਰਹੇ ਹਾਂ ਉਸਦਾ ਆਦਿ ਅੰਤ ਕੋਈ ਨਹੀਂ। ਉਸ ਗ਼ਰੀਬ ਨੂੰ ਨੌਕਰੀ ਤੋਂ ਕੱਢਣ ਕਰਕੇ ਉਹ ਤੇ ਉਸਦਾ ਪਰਿਵਾਰ ਭੁੱਖਾ ਮਰ ਰਿਹਾ ਹੈ। ਜੇ ਮੈਂ ਰੋਹਬ ਨਾਲ ਪਿੰਡ ਵਾਲਿਆਂ ਨੂੰ ਆਪੋ ਆਪਣੇ ਘਰਾਂ ਸਾਹਮਣੇ ਝਾੜੂ ਦੇਣ ਦੇ ਲਈ ਮਜਬੂਰ ਨਾ ਕਰਦਾ ਤਾਂ ਪੰਚਾਇਤ ਵਾਲੇ ਨਿੰਗੇ ਨੂੰ ਚਾਰ ਪੈਸੇ ਮਜਦੂਰੀ ਦਿੰਦੇ। ਅਮੀਰ ਗਰੀਬਾਂ ਨੂੰ ਚਾਰ ਪੈਸੇ ਵਧ ਵੀ ਦੇ ਦੇਣ ਵਾਲਿਆਂ ਦਾ ਕੀ ਵਿਗੜਦਾ ਹੈ? ਉਸਦੇ ਬਾਲ ਬੱਚੇ ਤਿੰਨਾਂ ਦਿਨਾਂ ਤੋਂ ਭੁੱਖੇ ਹਨ। ਭੁੱਖ ਕਿੰਨੀ ਕਠੋਰ ਹੁੰਦੀ ਹੈ?' ਸਮਝਾਉਣ ਦਾ ਜਤਨ ਕਰਦੇ ਹੋਏ ਮੈਂ ਕਿਹਾ, "ਇਸ ਵਿਚ ਤੇਰੀ ਕੀ ਗ਼ਲਤੀ ਹੈ? ਉਸਨੂੰ ਕਿਸਨੇ ਆਖਿਆ ਸੀ ਕਿ ਝਾੜੂ ਦੇਣੋ ਇਨਕਾਰ ਕਰੇ?" ਇਸ ਨਾਲ ਸ਼ੀਨੱਪਾ ਨੂੰ ਤਸੱਲੀ ਨਹੀਂ ਹੋਈ। ਉਸਨੇ ਦੋ ਤਿੰਨ ਵਾਰੀ ਦੁਹਰਾਇਆ ਕਿ, "ਗ਼ਲਤੀ ਮੇਰੀ ਹੈ, ਕਸੂਰ ਮੇਰਾ ਹੀ ਹੈ।"

ਅਗਲੇ ਦਿਨ ਨਿੰਗਾ ਨੂੰ ਦੁਬਾਰਾ ਕੰਮ ਤੇ ਰਖਣ ਦੀ ਕੋਸ਼ਿਸ਼ ਵਿਚ ਸ਼ੀਨੱਪਾ ਨੂੰ ਹੀ ਸਭ ਤੋਂ ਮੂਹਰੇ ਦੇਖ ਕੇ ਪਿੰਡ ਵਾਲੇ ਹੈਰਾਨ ਰਹਿ ਗਏ। ਜੋਤਸ਼ੀਦਾਰ ਜੀ ਬੋਲੇ, "ਕਿਉਂ ਬਈ ਇਹ ਤਬਦੀਲੀ ਕਿਵੇਂ?" ਮੇਰੇ ਜੀਜੇ ਨੇ ਪੁੱਛਿਆ "ਕਿਥੇ ਗਈ ਤੇਰੀ ਹਉਮੈ?" ਜੋਇਸ ਜੀ ਬੋਲੇ, "ਆਰੰਭਸੂਰਾ : ਖਲੁ ਦਕਸ਼ਿਣਤਯਾ : (ਸਿਰਫ ਕਾਰਜ ਆਰੰਭ ਕਰਨ ਵਿਚ ਦੱਖਣੀ ਭਾਰਤ ਵਾਲੇ ਸੱਚਮੁਚ ਸੂਰਬੀਰ ਹਨ)।" ਸ਼ੀਨੱਪਾ ਕਿਸੇ ਦੀਆਂ ਗੱਲਾਂ ਤੋਂ ਵੀ ਨਹੀਂ ਡੋਲਿਆ। ਉਸਦੇ ਪਰਿਵਰਤਨ ਦਾ ਕਾਰਨ ਸਿਰਫ ਮੈਨੂੰ ਪਤਾ ਸੀ।

ਇਹ ਗੱਲ ਸਾਡੇ ਪਿੰਡ ਦੇ ਮਿਹਤਰਾਂ ਦੇ ਮਨ ਵਿਚ ਰੜਕਦੀ ਰਹੀ। ਉਨ੍ਹਾਂ ਨੂੰ ਨਿੰਗਾ ਨੇ ਸ਼ੀਨੱਪਾ ਦੀ ਚੰਗਿਆਈ ਬਾਰੇ ਬਹੁਤ ਕੁਝ ਕਿਹਾ ਪਰ ਕੁਝ ਅਸਰ ਨਹੀਂ ਹੋਇਆ। ਉਹ ਸਾਰੇ ਹੀ ਵਕਤ ਆਉਣ ਤੇ ਬ੍ਰਾਹਮਣਾਂ ਤੋਂ ਬਦਲਾ ਲੈਣ ਦੀ ਤਕ ਵਿਚ ਸਨ। ਇਸੇ ਵਿਚਾਲੇ ਨਰਾਇਣ ਭੱਟ ਦੇ ਘਰ ਵਿਚ ਇਕ ਬੁੱਢੀ ਮੱਝ ਮਰ ਗਈ। ਉਹ ਮੱਝ ਸਾਰੇ ਘਰ ਦੇ ਜੀਆਂ ਦੀ ਜਿੰਦਜਾਨ ਸੀ। ਉਸਦੀਆਂ ਚਾਰ ਪੰਜ ਕੱਟੀਆਂ ਹੁਣ ਝੋਟੀਆਂ ਬਣੀਆਂ ਹੋਈਆਂ ਹਨ ਤੇ ਦੁੱਧ ਦੇ ਰਹੀਆਂ ਹਨ। ਭੱਟ ਦੇ

ਮ ਤਾ ਪਿਤਾ ਦਾ ਉਸ ਮੱਝ ਨਾਲ ਬਹੁਤ ਮੋਹ ਸੀ। ਪਰ ਉਸ ਮੱਝ ਦੇ ਮਰਨ ਸਮੇਂ ਉਹ ਦੋਵੇਂ ਬੰਗਲੌਰ ਵਿਚ ਆਪਣੀ ਧੀ ਦੇ ਘਰ ਗਏ ਹੋਏ ਸਨ। ਉਨ੍ਹਾਂ ਨੇ ਬੰਗਲੌਰ ਜਾਂਦੇ ਸਮੇਂ ਮੱਝ ਦੀ ਮੰਦੀ ਹਾਲਤ ਵੇਖ ਕੇ ਆਪਣੇ ਪੁੱਤਰ ਨੂੰ ਕਿਹਾ ਸੀ ਕਿ ਉਸ ਮੱਝ ਨੂੰ ਮਿਹਤਰਾਂ ਨੂੰ ਨਾ ਦੇ ਕੇ ਪਿੰਡੋਂ ਬਾਹਰ ਆਪਣੀ ਬਾੜੀ ਵਿਚ ਟੋਆ ਪੁੱਟ ਕੇ ਦਫ਼ਨਾ ਦੇਵੇ। ਇਸੇ ਖ਼ਿਆਲ ਨਾਲ ਉਹ ਮਿਹਤਰਾਂ ਨੂੰ ਬੁਲਾਣ ਲਈ ਵਿਹੜੇ ਪੁੱਜਿਆ।

ਸਾਰੇ ਮਿਹਤਰਾਂ ਨੇ ਇਕੋ ਗੱਲ ਕਹੀ, "ਮੱਝ ਸਾਨੂੰ ਦੇ ਦਿਓ।" ਭੱਟ ਨੇ ਇਨਕਾਰ ਕਰ ਦਿੱਤਾ। ਹੱਕੀ ਤੌਰ ਤੇ ਜਿਹੜਾ ਮਾਲ ਉਨ੍ਹਾਂ ਨੂੰ ਮਿਲਣਾ ਚਾਹੀਦਾ ਸੀ ਉਹ ਹੱਥੋਂ ਨਿਕਲਦਾ ਵੇਖ ਉਹ ਨਾਰਾਜ਼ ਹੋ ਗਏ। ਪਹਿਲੋਂ ਦਾ ਗੁੱਸਾ ਤਾਂ ਸੀ ਹੀ। ਮਿਹਤਰਾਂ ਨੇ ਕਹਿ ਦਿੱਤਾ, "ਅਸੀਂ ਨਹੀਂ ਆਵਾਂਗੇ, ਮੱਝ ਸਾਨੂੰ ਮਿਲਣੀ ਚਾਹੀਦੀ ਹੈ। ਅਸੀਂ ਨਾ ਚੁੱਕਾਂਗੇ ਤੇ ਨਾ ਦਫਨਾਵਾਂਗੇ। ਦਿੰਦੇ ਹੋ ਤਾਂ ਸਾਨੂੰ ਦੇ ਦਿਉ ਨਹੀਂ ਤਾਂ ਆਪ ਹੀ ਦਫ਼ਨਾ ਲਓ।" ਭੱਟ ਨੇ ਉਨ੍ਹਾਂ ਨੂੰ ਮਿਹਨਤ ਬਦਲੇ ਪੈਸੇ ਦੇਣ ਦਾ ਲਾਲਚ ਦਿੱਤਾ, ਮਿੱਠੀਆਂ ਮਿੱਠੀਆਂ ਗੱਲਾਂ ਵੀ ਆਖੀਆਂ ਪਰ ਸਭ ਵਿਅਰਥ। ਆਖ਼ਰ ਲਾਚਾਰ ਹੋ ਕੇ ਉਹ ਮੂੰਹ ਲਟਕਾਈ ਘਰ ਪਰਤਿਆ ਤੇ ਸੋਚਾਂ ਵਿਚ ਪਿਆ ਬੈਠ ਗਿਆ।

ਇਤਨੇ ਵਿਚ ਸ਼ਾਸਤਰੀ ਜੀ ਆ ਧਮਕੇ। ਉਨ੍ਹਾਂ ਨੇ ਕਾਰਣ ਪੁੱਛਿਆ ਅਤੇ ਫੇਰ ਸੋਚ ਕੇ ਬੋਲੇ, "ਓਏ ਬਈ, ਮੁਰਦਾ ਪਸ਼ੂ ਹੈ, ਕੀ ਕੀਤਾ ਜਾ ਸਕਦਾ ਹੈ, ਦਿਉ ਪਰ੍ਹਾਂ ਉਨ੍ਹਾਂ ਨੂੰ।"

ਭੱਟ ਨੇ ਕਿਹਾ "ਤੌਬਾ ਤੋਬਾ! ਕਦੇ ਵੀ ਨਹੀਂ। ਆਦਮੀ ਦੇ ਮਰਨ ਤੇ ਉਸਨੂੰ ਨਿਰਜੀਵ ਕਹਿ ਕੇ ਕੀ ਪਸ਼ੂ-ਪੰਛੀਆਂ ਨੂੰ ਖਾਣ ਲਈ ਦੇ ਦਿੰਦੇ ਹਾਂ? ਇਹ ਠੀਕ ਹੈ ਕਿ ਮਰਨ ਤੋਂ ਬਾਅਦ ਸਾਰੇ ਇਕੋ ਜਿਹੇ ਹੀ ਹਨ, ਪਰ ਸਨੇਹ ਪਿਆਰ ਵੀ ਤਾਂ ਕੁਝ ਹੁੰਦਾ ਹੈ? ਇਸ ਤੋਂ ਇਲਾਵਾ ਇਹ ਮੇਰੇ ਮਾਤਾ ਪਿਤਾ ਦਾ ਹੁਕਮ ਵੀ ਹੈ।" ਸ਼ਾਸਤਰੀ ਜੀ ਇਸਤੋਂ ਅੱਗੇ ਕੁਝ ਨਾ ਬੋਲ ਕੇ ਆਪਣੇ ਘਰ ਵਲ ਮੁੜ ਗਏ। ਉਨ੍ਹਾਂ ਦੇ ਬਾਅਦ ਮੇਰੇ ਜੀਜਾ ਜੀ ਭੱਟ ਦੇ ਘਰ ਪਹੁੰਚੇ ਅਤੇ ਸਮਝਾਇਆ, "ਕੀ ਮਰੇ ਹੋਏ ਨੂੰ ਘਰ ਰਖਿਆ ਜਾ ਸਕਦਾ ਹੈ? ਕੱਲ੍ਹ ਨੂੰ ਘਰ ਵਿਚ ਕੋਈ ਮਰੇਗਾ ਤਾਂ ਉਸਨੂੰ ਵੀ ਰਖ ਲਵੋਂਗੇ? ਕਿਸੇ ਤਰ੍ਹਾਂ ਨਿਭਾ ਲਵੋ! ਇਹ ਕਿਹੋ ਜਿਹਾ ਮਜ਼ਾਕ ਹੈ। ਇਸ ਉੱਤੇ ਨਾਰਾਜ਼ ਹੋ ਕੇ ਭੱਟ ਬੋਲਿਆ, 'ਅਰੇ ਭਈ, ਤੁਹਾਡੇ ਲਈ ਤਾਂ ਮੱਝ ਖੋਤਾ ਇਕ ਸਮਾਨ ਹੈ।" ਇਹ ਸੁਣ ਕੇ ਮੇਰੇ ਜੀਜਾ ਜੀ ਨੂੰ ਵੀ ਗੁੱਸਾ ਆ ਗਿਆ।

ਪਰ ਭੱਟ ਦਾ ਇਹ ਕਹਿਣ ਦਾ ਇਕ ਕਾਰਨ ਸੀ। ਇਕ ਦਿਨ ਮੇਰੇ ਜੀਜਾ ਜੀ ਦੀ ਇਕ ਮੱਝ ਰੋਜ਼ ਵਾਂਗ ਆਥਣੇ ਘਰ ਨਹੀਂ ਪਰਤੀ। ਚਰਨ ਗਈ ਮੱਝ ਦੇ ਨਾ ਪਰਤਣ ਤੇ ਜੀਜਾ ਸਾਹਿਬ ਉਸਨੂੰ ਲੱਭਣ ਲਈ ਨਿਕਲੇ। ਕਦੇ ਕਦੇ ਸ਼ਾਮ ਪੈ ਜਾਣ ਤੇ ਵੀ ਪਿੰਡ ਦੇ ਅਗਵਾੜ ਪਸ਼ੂਆਂ ਨੂੰ ਵੱਗ ਵਿਚ ਰਹਿ ਜਾਣ ਦੀ ਆਦਤ ਸੀ, ਇਸ ਲਈ ਉਸ ਦਿਨ ਵੀ ਉਹ ਉਥੇ ਹੀ ਗਏ। ਉਸ ਸਮੇਂ ਸਾਰੇ ਪਿੰਡ ਵਿਚ ਗੁਬਾਰ

ਚੜ੍ਹਿਆ ਹੋਇਆ ਸੀ। ਕੁਝ ਦੂਰੀ ਤੇ ਮੱਝ ਰੋਜ਼ ਚਰਨ ਵਾਲੀ ਥਾਂ ਤੇ ਖਲੋਤੀ ਸੀ। ਜੀਜਾ ਜੀ ਨੇੜੇ ਗਏ ਅਤੇ ਉਸਦੀ ਪਿੱਠ ਤੇ ਹੱਥ ਫੇਰਦੇ ਹੋਏ ਬੋਲੇ, "ਅਰੇ ਹਰਾਮਜ਼ਾਦੀ, ਹਾਲੇ ਤਕ ਇਥੇ ਹੀ ਹੈ !" ਜਿਸਨੂੰ ਉਹ ਆਪਣੀ ਮੱਝ ਸਮਝ ਰਹੇ ਸਨ ਉਹ ਖੋਤਾ ਸੀ। ਉਹ ਦੁਲੱਤੀ ਮਾਰ ਕੇ ਨਸ ਪਿਆ। ਉਸ ਦਿਨ ਤੋਂ ਪਿੰਡ ਦੇ ਮੁੰਡੇ ਗਧੇ ਨੂੰ ਵੇਖਦਿਆਂ ਹੀ ਕ੍ਰਿਸ਼ਨਸ਼ਾਸਤਰੀ ਜੀ ਦੀ ਮੱਝ ਕਹਿ ਕੇ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ।

ਮੇਰੇ ਜੀਜਾ ਜੀ ਦੇ ਗੁੱਸੇ ਨਾਲ ਚਲੇ ਜਾਣ ਤੋਂ ਕੁਝ ਚਿਰ ਮਗਰੋਂ ਪਿੰਡ ਵਲ ਗਿਆ ਹੋਇਆ ਸ਼ੀਨੱਪਾ ਸਿਰ ਤੇ ਇਕ ਭਾਰੀ ਗੰਠੜੀ ਚੁੱਕੀ ਘਰ ਵਲ ਜਾ ਰਿਹਾ ਸੀ। ਭੱਟ ਨੂੰ ਦੇਖ ਕੇ ਬੋਲਿਆ, "ਕਿਉਂ ਬਈ, ਹਾਲੇ ਤਕ ਇਸ਼ਨਾਨ ਨਹੀਂ ਕੀਤਾ ? ਘਰ ਵਾਲੀ ਨੇ ਕੁਝ ਆਸ਼ੀਰਵਾਦ...।"

ਭੱਟ ਨੂੰ ਫ਼ਿਕਰਮੰਦ ਵੇਖ ਕੇ ਸ਼ੀਨੱਪਾ ਨੇ ਹੋਰ ਕੁਝ ਨਾ ਬੋਲ ਕੇ ਆਪਣੀ ਗੰਠੜੀ ਹੇਠਾਂ ਰੱਖੀ ਤੇ ਦਰਵਾਜ਼ੇ ਦੇ ਨੇੜੇ ਆ ਕੇ ਪੁੱਛਣ ਲਗਿਆ, "ਕਿਉਂ ਹੋਇਆ ਕੀ ? ਦੱਸ ਤਾਂ ਸਹੀ ?"

ਭੱਟ ਬੋਲਿਆ, "ਸਾਡੀ ਮੱਝ ਮਰ ਗਈ ਹੈ।"

ਭੋਰਾ ਵੀ ਫ਼ਿਕਰ ਨਾ ਕਰ,ਸ਼ੀਨੱਪਾ ਨੇ ਕਿਹਾ,"ਇਕ ਮਹੀਨੇ ਤੋਂ ਮਰਨ ਮਰਨ ਕਰ ਰਹੀ ਸੀ। ਅੱਜ ਮਰ ਹੀ ਗਈ। ਹੁਣ ਉਸਦੇ ਸੂਏ ਦੀਆਂ ਪੰਜ ਝੋਟੀਆਂ ਤੁਹਾਡੇ ਕੋਲ ਹਨ। ਉਹਦੇ ਲਈ ਰੋ ਰਿਹਾ ਹੈਂ ? ਬੜਾ ਅਦਾਕਾਰ ਹੈਂ ਯਾਰ !" ਭੱਟ ਨੇ ਪੂਰੀ ਗੱਲ ਦੱਸੀ ਤਾਂ ਸ਼ੀਨੱਪਾ ਹੱਸ ਕੇ ਬੋਲਿਆ, "ਪਹਿਲਾਂ ਜਾ ਕੇ ਨਹਾ-ਧੋ ਕੇ ਖਾਣਾ ਖਾ। ਉਸ ਤੋਂ ਮਗਰੋਂ ਸਭ ਠੀਕ ਕਰ ਦਿਆਂਗੇ।"

"ਘਰ ਵਿਚ ਲਾਸ਼ ਰਖ ਕੇ ਖਾਣਾ ਖਾ ਲਵਾਂ ?" ਭੱਟ ਨੇ ਪੁੱਛਿਆ।

ਸ਼ੀਨੱਪਾ ਬੋਲਿਆ, "ਕੋਈ ਗੱਲ ਨਹੀਂ, ਤੂੰ ਖਾਣਾ ਨਹੀਂ ਖਾਵੇਂਗਾ ਤਾਂ ਇਕ ਲਾਸ਼ ਦੇ ਨਾਲ ਇਕ ਹੋਰ ਲਾਸ਼ ਰਲ ਜਾਵੇਗੀ।" ਭੱਟ ਦੀ ਖਾਣ ਦੀ ਇੱਛਾ ਨਹੀਂ ਸੀ। ਫੇਰ ਵੀ ਅੰਦਰ ਜਾ ਕੇ ਇਸ਼ਨਾਨ ਕੀਤਾ ਅਤੇ ਭੋਜਨ ਛਕ ਲਿਆ।

ਇਤਨੇ ਵਿਚ ਸ਼ੀਨੱਪਾ ਆ ਗਿਆ। ਆਉਂਦਿਆਂ ਹੀ ਭੱਟ ਨੂੰ ਕਿਹਾ, "ਓਇ, ਤੁਹਾਡੇ ਘਰ ਦੇ ਪਿਛਵਾੜੇ ਵਾਲਾ ਬਗੀਚਾ ਇੰਨਾ ਵੱਡਾ ਹੈ, ਓਥੇ ਤੁਸੀਂ ਸਬਜ਼ੀਆਂ ਤਾਂ ਬੀਜਦੇ ਨਹੀਂ, ਮੱਝ ਨੂੰ ਉਥੇ ਈ ਦੱਬ ਦਿੰਦੇ ਹਾਂ।" ਭੱਟ ਰਾਜ਼ੀ ਹੋ ਗਿਆ। ਬੋਲਿਆ, "ਪਰ ਏਸ ਹਾਥੀ ਨੂੰ ਚੁੱਕਣਾ ਤਾਂ ਪੈਣਾ ਹੀ ਹੈ ਨਾ ! ਚਾਰਾਂ ਪੈਰਾਂ ਨੂੰ ਬੰਨ੍ਹ ਕੇ ਉਨ੍ਹਾਂ ਦੇ ਵਿਚ ਦੀ ਬਾਂਸ ਫਸਾ ਕੇ ਮੋਢਿਆਂ ਤੇ ਢੋਣਾ ਪਵੇਗਾ। ਮੱਝ ਦੀ ਗਰਦਨ ਧਰਤੀ ਨਾਲ ਘਿਸਰਦੀ ਜਾਵੇਗੀ। ਢੋਣ ਲਈ ਘੱਟੋ ਘੱਟ ਬਾਰਾਂ ਬੰਦੇ ਚਾਹੀਦੇ ਹਨ।"

ਸ਼ੀਨੱਪਾ ਨੇ ਸਮਝਾਇਆ, "ਕੁਝ ਨਹੀਂ। ਨਾ ਬਾਰਾਂ ਨਾ ਸੋਲ੍ਹਾਂ। ਚਾਰ ਆਦਮੀ ਬਸ। ਤੁਹਾਡਾ ਇਹ ਬਗੀਚਾ ਇਥੋਂ ਇਕ ਫਰਲਾਂਗ ਵੀ ਨਹੀਂ ਹੋਣਾ। ਮੈਂ, ਤੂੰ

ਨਰਾਇਣ ਤੇ ਸ਼ਿਆਮ ਬਸ ਚਾਰ ਆਦਮੀ ਹੋਵਾਂਗੇ। ਚਾਰੇ ਇਕ ਘੰਟਾ ਮਿਹਨਤ ਕਰਾਂਗੇ ਤਾਂ ਟੋਆ ਪੁੱਟ ਸਕਦੇ ਹਾਂ। ਉਸਤੋਂ ਮਗਰੋਂ ਢੋਅ ਕੇ ਲੈ ਜਾਵਾਂਗੇ ਤੇ ਦੱਬ ਆਵਾਂਗੇ।"

ਇਸ ਖ਼ਬਰ ਦੇ ਫੈਲਦਿਆਂ ਹੀ ਬੜਾ ਝੱਖੜ ਝੁਲ ਪਿਆ। "ਸਾਤਵਿਕ ਸਨਾਤਕ ਧਰਮੀ ਬ੍ਰਾਹਮਣ ਮੁਰਦਾ ਮੱਝ ਨੂੰ ਢੋਣਗੇ ? ਕਿਹੋ ਜਿਹਾ ਘੋਰ ਅਨਿਆਂ ਹੈ ! ਆਰੀਆ ਧਰਮ ਦੇ ਲਈ ਕਲੰਕ ਹੈ ?" ਸਾਰਿਆਂ ਨੇ ਇਤਰਾਜ਼ ਕੀਤਾ। ਇਹ ਜਾਣਦਿਆਂ ਹੀ ਕਿ ਸ਼ੀਨੱਪਾ ਉਥੇ ਹਾਜ਼ਰ ਹੈ ਮੇਰੇ ਜੀਜਾ ਜੀ ਬੋਲੇ, "ਉਸਦੀ ਨਾ ਜਾਤ ਹੈ, ਨਾ ਕੁੱਲ। ਕੱਲ੍ਹ ਰਸਤੇ ਤੇ ਝਾੜੂ ਦੇ ਰਿਹਾ ਸੀ ਅੱਜ ਮੁਰਦਾ ਪਸ਼ੂ ਢੋਅ ਰਿਹਾ ਹੈ ਤੇ ਕੱਲ੍ਹ ਨੂੰ ਪਤਾ ਨਹੀਂ ਦੀ ਕਰੂਗਾ ?"

ਸ਼ੀਨੱਪਾ ਅਡੋਲ ਰਿਹਾ। ਉਹ, ਸ਼ਿਆਮ, ਨਰਾਇਣ, ਤੇ ਭੱਟ ਚਹੁੰਆਂ ਨੇ ਮਿਲ ਕੇ ਪੰਜ ਕੁ ਗਜ਼ ਦਾ ਇਕ ਟੋਆ ਪੁੱਟਿਆ। ਮੱਝ ਦੇ ਚਾਰੇ ਪੈਰ ਬੰਨ੍ਹ ਕੇ ਉਨ੍ਹਾਂ ਦੇ ਵਿਚਕਾਰ ਇਕ ਬਾਂਸ ਫਸਾਇਆ। ਮੱਝ ਨੂੰ ਢੋਂਦੇ ਵਕਤ ਉਨ੍ਹਾਂ ਚਾਰਾਂ ਦੇ ਮੋਢੇ ਝੁਕ ਗਏ। ਹੱਟੇ-ਕੱਟੇ ਸ਼ੀਨੱਪਾ ਨੇ ਹੈਰਾਨੀ ਜ਼ਾਹਰ ਕੀਤੀ। ਇਕ ਫਰਲਾਂਗ ਦੂਰ ਲਿਜਾਣ ਵਿਚ ਮੱਝ ਨੂੰ ਦਸ ਵਾਰੀ ਜ਼ਮੀਨ ਤੇ ਰਖਣਾ ਪਿਆ। ਇਸ ਮੋਢੇ ਤੋਂ ਉਸ ਮੋਢੇ ਤੇ ਅਤੇ ਉਸ ਮੋਢੇ ਤੋਂ ਇਸ ਮੋਢੇ ਤੇ ਇਸ ਤਰ੍ਹਾਂ ਤੀਹ ਵਾਰੀ ਮੋਢਾ ਬਦਲਿਆ ਹੋਵੇਗਾ। ਕਿਸੇ ਤਰ੍ਹਾਂ ਵੀ ਬੋਝ ਟਿਕ ਨਹੀਂ ਸੀ ਰਿਹਾ। ਸ਼ੀਨੱਪਾ ਉੱਚਾ ਨਹੀਂ ਸੀ। ਭੱਟ ਪਤਲਾ ਹੋਣ ਤੇ ਵੀ ਉਸ ਤੋਂ ਲੰਬਾ ਸੀ ਇਸ ਲਈ ਸਾਰਾ ਭਾਰ ਉਸੇ ਤੇ ਪੈ ਰਿਹਾ ਸੀ। ਉਹ 'ਹਾਹਾ' ਕਰਕੇ ਹੇਠਾਂ ਰਖ ਦਿੰਦਾ ਸੀ। ਦੂਸਰੇ ਮਖੌਲ ਕਰਦੇ, "ਮੱਝ ਦਾ ਦੁੱਧ ਪੀ ਪੀ ਕੇ ਫੁਲਿਆ ਪਿਐਂ, ਕੁਝ ਭਾਰ ਚੁੱਕਣਾ ਪੈ ਗਿਐ ਤਾਂ ਕੀ ਹੋਇਐ, ਚੁੱਕ।" ਇਹ ਜਲੂਸ ਦੇਖਣ ਲਈ ਸਾਰਾ ਪਿੰਡ ਇਕੱਠਾ ਹੋ ਗਿਆ ਸੀ। ਬੱਚੇ ਕਹਿਣ ਲੱਗੇ, "ਪਿਉ-ਪੁੱਤਾਂ ਦੇ ਘੋੜਾ ਢੋਣ ਦੀ ਕਹਾਣੀ ਤਾਂ ਸੁਣੀ ਸੀ, ਅੱਜ ਅੱਖੀਂ ਵੀ ਦੇਖ ਲਈ। ਜਿਥੇ ਮੱਝ ਨੂੰ ਦੱਬਿਆ ਸੀ ਉਥੇ ਇਕ ਨਿੰਬੂ ਦਾ ਬੂਟਾ ਉਗ ਪਿਆ ਹੈ। ਉਸਨੂੰ ਇੰਨੇ ਨਿੰਬੂ ਲਗਦੇ ਨੇ ਕਿ ਸਾਰੇ ਪਿੰਡ 'ਚੋਂ ਕਿਸੇ ਹੋਰ ਬੂਟੇ ਨੂੰ ਨਹੀਂ ਲਗਦੇ।

## 10

ਸਾਡੇ ਪਿੰਡ ਵਿਚ ਕਾਫੀ ਪੀਣਾ ਬੜੇ ਮਾਣ ਵਾਲੀ ਗੱਲ ਸਮਝੀ ਜਾਂਦੀ ਹੈ। ਕਹਿੰਦੇ ਨੇ ਦਸ ਸਾਲ ਪਹਿਲਾਂ ਕੋਈ ਵੀ ਕਾਫ਼ੀ ਨਹੀਂ ਸੀ ਪੀਂਦਾ। ਅੱਜ ਵੀ ਇਕ ਦੋ ਵਾਰ ਕਈ ਆਦਮੀ ਹੋਰਨਾਂ ਨੂੰ ਕਾਫ਼ੀ ਪੀਣਾ ਛੱਡ ਦੇਣ ਦੀ ਨਸੀਹਤ ਕਰਦੇ ਦਿਖਾਈ ਦੇ ਜਾਂਦੇ ਹਨ ਪਰ ਆਪ ਪੀਣਾ ਨਹੀਂ ਛੱਡ ਸਕਦੇ। ਔਰਤਾਂ ਨੂੰ ਵੀ

ਸਵੇਰ ਸਾਰ ਕਾਫੀ ਨਾਸ਼ਤਾ ਮਿਲਣਾ ਹੀ ਚਾਹੀਦਾ ਹੈ। ਇਸ ਤੋਂ ਬਿਨਾਂ ਉਹ ਨਾ ਕਪੜੇ ਧੋਣ ਨਦੀ ਤੇ ਜਾਂਦੀਆਂ ਹਨ ਅਤੇ ਨਾ ਬਰਤਨ ਸਾਫ਼ ਕਰਨ। ਜਿਹੜੀਆਂ ਔਰਤਾਂ ਕਾਫ਼ੀ ਨਹੀਂ ਪੀਂਦੀਆਂ ਉਨ੍ਹਾਂ ਨੇ ਵੀ ਤੈਅ ਕਰ ਲਿਆ ਹੈ ਕਿ 'ਕਾਫੀ ਪੀ ਲਈ' ਕਹਿ ਦੇਣਾ ਚਾਹੀਦਾ ਹੈ।

ਜੋਇਸਜੀ ਦੇ ਘਰ ਜਦੋਂ ਨੂੰਹ ਆਈ ਸੀ ਤਾਂ ਉਸਨੂੰ ਕਾਫੀ ਪੀਣ ਦੀ ਆਦਤ ਨਹੀਂ ਸੀ। ਉਸਦੇ ਪੇਕੇ ਵੈਦਿਕ ਸਨ। ਸਵੇਰ ਸਾਰ ਬੇਹਾ ਭੋਜਨ ਦਹੀਂ ਆਚਾਰ ਨਾਲ ਖਾਣਾ ਉਨ੍ਹਾਂ ਦੀ ਆਦਤ ਸੀ। ਉਸਦੇ ਭਰਾ ਨੂੰ ਕਦੇ 'ਦਵਾਈ' ਦੇ ਰੂਪ ਵਿਚ ਜੇ ਕਾਫੀ ਦੀ ਜ਼ਰੂਰਤ ਪੈਂਦੀ ਤਾਂ ਝੁੱਗੀ ਵਿਚ ਅੰਗੀਠੀ ਜਲਾ ਕੇ ਕਾਫੀ ਬਣਾ ਦਿੱਤੀ ਜਾਂਦੀ ਸੀ। ਕਹਿੰਦੇ ਨੇ ਉਸ ਭਾਂਡੇ ਨੂੰ ਬੱਤੀ ਵਾਰੀ ਇਮਲੀ ਨਾਲ ਸਾਫ਼ ਕਰਕੇ ਬੱਤੀ ਵਾਰੀ ਗੋਹੇ ਨਾਲ ਮਲ ਕੇ ਧੋਏ ਬਿਨਾ ਘਰ ਵਿਚ ਕਿਸੇ ਹੋਰ ਕੰਮ ਲਈ ਨਹੀਂ ਵਰਤਦੇ ਸਨ। ਸਾਡੇ ਪਿੰਡ ਦੇ ਜੋਇਸਜੀ ਦਾ ਪੁੱਤਰ ਜਦੋਂ ਦਾ ਕਾਲਜ ਜਾਣ ਲਗਿਆ ਹੈ, ਉਦੋਂ ਤੋਂ ਕਾਫੀ ਪੀਣਾ ਮਾਮੂਲੀ ਗੱਲ ਹੋ ਗਈ ਹੈ। ਪਰ ਜੋਇਸਜੀ ਦੀ ਨੂੰਹ ਨੂੰ ਕਾਫ਼ੀ ਤੋਂ ਪਰਹੇਜ਼ ਹੈ। ਭਾਂਡੇ ਧੋਣ ਲਈ ਜਾਣ ਵਾਲੀਆਂ ਹੋਰ ਔਰਤਾਂ ਕਾਫੀ, ਨਾਸ਼ਤੇ ਦੀਆਂ ਗੱਲਾਂ ਕਰਦੀਆਂ ਹਨ ਤਾਂ ਜੋਇਸਜੀ ਦੀ ਨੂੰਹ ਸ਼ੁਰੂ ਵਿਚ ਕਿਹਾ ਕਰਦੀ ਸੀ ਕਿ 'ਮੈਂ ਬੇਹਾ ਭੋਜਨ ਖਾ ਕੇ ਆਈ ਹਾਂ।' ਇਸਤੇ ਦੂਜੀਆਂ ਔਰਤਾਂ ਨੇ ਸਮਝਾਇਆ ਕਿ ਅਜਿਹਾ ਕਹਿਣਾ ਸ਼ੋਭਾ ਵਾਲੀ ਗੱਲ ਨਹੀਂ ਹੈ ਅਤੇ ਸੁਣਨਾ ਵੀ ਅਪਮਾਨ ਭਰਿਆ ਹੈ। ਉਦੋਂ ਦੀ ਜੋਇਸਜੀ ਦੀ ਨੂੰਹ ਆਖ ਦਿੰਦੀ, "ਮੈਂ ਵੀ ਕਾਫੀ-ਨਾਸ਼ਤਾ ਕਰ ਆਈ ਹਾਂ।" ਉਹ ਜਾਣਦੀਆਂ ਹਨ ਕਿ ਉਹ ਕਾਫੀ ਨਹੀਂ ਪੀਂਦੀ। ਉਸਨੂੰ ਵੀ ਪਤਾ ਹੈ ਕਿ ਉਹ ਕਾਫੀ ਨਹੀਂ ਪੀਂਦੀ। ਪਰ ਹੁਣ ਕਹਿੰਦੀ ਨਹੀਂ ਹੈ। ਸਾਡੇ ਪਿੰਡ ਦੀਆਂ ਔਰਤਾਂ ਦੀ ਧਾਰਨਾ ਹੈ ਕਿ ਅਜਿਹਾ ਕਹਿਣਾ ਗੌਰਵ ਤੋਂ ਸਖਣੀ ਗੱਲ ਹੈ।

ਸਾਡੇ ਪਿੰਡ ਦੀਆਂ ਔਰਤਾਂ ਦਾ ਇਕ ਹੋਰ ਨੇਮ ਹੈ। ਆਪਣੀ ਗ਼ਰੀਬੀ ਨੂੰ ਨਸ਼ਰ ਨਾ ਕਰਨਾ। ਇਹੀ ਕਾਰਨ ਹੈ ਕਿ ਕੋਈ ਵੀ ਦੂਸਰੀ ਅੱਗੇ ਆਪਣੀਆਂ ਔਕੜਾਂ, ਆਪਣੇ ਪਤੀ ਦੇ ਕਰਜ਼ਿਆਂ ਬਾਰੇ ਮੂੰਹ ਨਹੀਂ ਖੋਲ੍ਹਦੀ। ਬਜ਼ੁਰਗ ਔਰਤਾਂ ਦੀ ਸਭਾ ਆਮ ਤੌਰ ਤੇ ਹਰ ਰੋਜ਼ ਸ਼ਾਮ ਨੂੰ ਚਾਰ ਤੋਂ ਛੇ ਵਜੇ ਤਕ ਜੋੜੀਦਾਰ ਜੀ ਦੇ ਘਰ ਦੇ ਬਰਾਂਡੇ 'ਚ ਜੁੜਦੀ ਹੈ। ਉਸ ਸਭਾ ਵਿਚ ਆਉਣ ਵਾਲੀਆਂ ਘੱਟੋਂ ਘੱਟ ਤਿੰਨ-ਚਾਰ ਬੱਚਿਆਂ ਦੀਆਂ ਮਾਵਾਂ ਹੁੰਦੀਆਂ ਹਨ,ਇਸਤੋਂ ਘਟ ਉਮਰ ਦੀਆਂ ਨਹੀਂ ਆਉਂਦੀਆਂ। ਉਹ ਆਮ ਤੌਰ ਤੇ ਪੱਤਲਾਂ ਬਣਾਉਣ, ਭਗਵਾਨ ਲਈ ਦੀਵੇ-ਬੱਤੀਆਂ ਬਣਾਉਣ, ਫਟੀ ਹੋਈ ਸਾੜੀ-ਚੋਲੀ ਸਿਉਣ ਆਦਿ ਕੰਮ ਤੋਂ ਲੈ ਕੇ ਸਾਡੇ ਪਿੰਡ ਦੇ ਸਾਰੇ ਵਿਸ਼ਿਆਂ ਤੇ ਭਖਵੀਂ ਚਰਚਾ ਕਰਦੀਆਂ ਹਨ। ਇਹ ਬਿਰਧ ਮਾਤਾਵਾਂ ਸਾਡੀ ਉੱਕਾ ਪ੍ਰਵਾਹ ਨਹੀਂ ਕਰਦੀਆਂ। ਬਜ਼ੁਰਗ ਲੋਕ ਰਸਤੇ 'ਚੋਂ ਗੁਜ਼ਰਦੇ ਹਨ ਤਾਂ ਆਪਣੇ ਫੈਲੇ ਹੋਏ ਪੈਰਾਂ ਨੂੰ ਰਤਾ ਸੰਗੋੜ ਲੈਂਦੀਆਂ ਹਨ ਅਤੇ ਕੁਝ ਧੀਮੀ ਆਵਾਜ਼ ਵਿਚ ਬੋਲਦੀਆਂ ਨੇ। ਮੇਰੇ ਪਿਤਾ ਜੀ, ਸ਼ਾਸਤਰੀ ਜੀ, ਨੂੰ ਦੇਖ ਕੇ ਦੋ ਤਾਂ ਜੋੜੀਦਾਰ ਜੀ ਦੇ ਘਰ ਵਿਚ ਛਿਪ

ਜਾਂਦੀਆਂ ਹਨ ਅਤੇ ਉਨ੍ਹਾਂ ਦੇ ਚਲੇ ਜਾਣ ਤੋਂ ਬਾਅਦ ਬਾਹਰ ਨਿਕਲਦੀਆਂ ਹਨ। ਕਹਿੰਦੇ ਨੇ ਇਕ ਦਿਨ ਸਾਸਤਰੀ ਜੀ ਨੇ ਆਪਣੀ ਪਤਨੀ ਨੂੰ ਪੁੱਛਿਆ, "ਗੱਲ ਕੀ ਹੈ ਇਹ ਔਰਤਾਂ ਬਿਨਾਂ ਸ਼ਰਮ ਲਿਹਾਜ਼ ਮਰਦਾਂ ਨੂੰ ਦੇਖ ਕੇ ਵੀ ਪੈਰ ਫੈਲਾਈ ਬੈਠੀਆਂ ਰਹਿੰਦੀਆਂ ਨੇ ?" ਉਦੋਂ ਤੋਂ ਹੀ ਸ਼ਾਸਤਰੀ ਜੀ ਨੂੰ ਦੇਖ ਕੇ ਡਰਦੀਆਂ ਮਾਰੀਆਂ ਭੱਜ ਜਾਂਦੀਆਂ ਹਨ।

ਛੋਟੀਆਂ ਕੁੜੀਆਂ ਅਤੇ ਨਵੀਆਂ ਨੂੰਹਾਂ ਉਨ੍ਹਾਂ ਬਜ਼ੁਰਗ ਔਰਤਾਂ ਦੀ ਸਭਾ ਵਿਚ ਸ਼ਾਮਲ ਨਹੀਂ ਹੋ ਸਕਦੀਆਂ ਅਤੇ ਨਾ ਹੀ ਉਨ੍ਹਾਂ ਵਿਚ ਇਹ ਯੋਗਤਾ ਹੀ ਹੈ। ਇਨ੍ਹਾਂ ਦੀ ਸਭਾ ਤਾਂ ਆਮ ਤੌਰ ਤੇ ਨਦੀਆਂ, ਝੀਲਾਂ ਅਤੇ ਮੰਦਰਾਂ ਵਿਚ ਜੁੜਦੀ ਹੈ। ਸੱਸ ਦੇ ਦਾਬੇ ਵਿਚ ਜਿਉਂ ਰਹੀਆਂ ਇਨ੍ਹਾਂ ਨੂੰਹਾਂ ਨੂੰ ਦੇਖ ਕੇ ਤਾਂ ਸਾਨੂੰ ਵੀ ਡਰ ਲਗਦਾ ਹੈ। ਉਸ ਦਿਨ ਸ਼ਾਸਤਰੀ ਜੀ ਦੀ ਨੂੰਹ ਅਤੇ ਸ਼ੀਨੱਪਾ ਦੀ ਪਤਨੀ ਆਪਸ ਵਿਚ ਹੌਲੀ ਹੌਲੀ ਗੱਲਾਂ ਕਰਦੀਆਂ ਸ਼ਾਸਤਰੀ ਜੀ ਦੇ ਘਰ ਦੇ ਪਿਛਵਾੜੇ ਖੜੀਆਂ ਸਨ। ਸ਼ਾਸਤਰੀ ਜੀ ਦਾ ਪੁੱਤਰ ਤੇ ਮੈਂ ਜੌਆਂ ਦੀਆਂ ਗੰਠੜੀਆਂ ਚੁੱਕੀ ਉਸੇ ਰਸਤੇ ਤੋਂ ਆ ਰਹੇ ਸਾਂ ਕਿ ਸਾਨੂੰ ਵੇਖਦਿਆਂ ਹੀ ਨੱਸ ਖਲੋਤੀਆਂ। ਮੈਨੂੰ ਤਾਂ ਖੁਸ਼ੀ ਹੋਈ ਕਿ ਮੈਨੂੰ ਇੰਨੀ ਇੱਜ਼ਤ ਦਿੱਤੀ ਜਾ ਰਹੀ ਹੈ, ਮੇਰੇ ਸਾਹਮਣੇ ਖੜੇ ਰਹਿਣ ਦੀ ਹਿੰਮਤ ਕਿਸੇ ਕੁੜੀ ਵਿਚ ਨਹੀਂ ਹੈ। ਮੈਂ ਸ਼ਾਸਤਰੀ ਜੀ ਦੇ ਪੁੱਤਰ ਨੂੰ ਪੁੱਛਿਆ, "ਕਿਉਂ ਬਈ ਕੀ ਤੁਸੀਂ ਪਤਨੀ ਨੂੰ ਬਹੁਤ ਮਾਰਦੇ ਹੋ ? ਦੇਖੋ ਨਾ ਤੁਹਾਨੂੰ ਵੇਖਦਿਆਂ ਹੀ ਉਹ ਇਉਂ ਭੱਜ ਗਈ ਜਿਵੇਂ ਸ਼ੇਰ ਨੂੰ ਵੇਖ ਕੇ ਗਾਂ ਭੱਜਦੀ ਹੈ।" ਉਹਨੇ ਹੱਸ ਕੇ ਜਵਾਬ ਦਿੱਤਾ, "ਮੈਂ ਮਾਰਦਾ ਹਾਂ ! ...ਬੜੇ ਬਜ਼ੁਰਗਾਂ ਨੇ ਉਸਨੂੰ ਅਕਲ ਸਿਖਾ ਦਿੱਤੀ ਹੈ।" ਮੈਨੂੰ ਉਸਦਾ ਜਵਾਬ ਸੁਭਾਵਕ ਨਹੀਂ ਲਗਿਆ। ਅਕਲ ਦੇ ਬਦਲੇ ਜੇ 'ਡਰ' ਸ਼ਬਦ ਨੂੰ ਵਰਤਿਆ ਜਾਂਦਾ ਤਾਂ ਉਸ ਅੰਤਰ ਦਾ ਕਾਰਨ ਮੈਂ ਸ਼ਾਇਦ ਸਮਝ ਜਾਂਦਾ।

ਪਰ ਇਹ ਨਾ ਸਮਝੋ ਕਿ ਇਨ੍ਹਾਂ ਸਭਾਵਾਂ ਵਿਚ ਕੇਵਲ ਵਿਅਰਥ ਦੀ ਬਕਵਾਸ ਹੀ ਹੁੰਦੀ ਹੈ। ਪਿਛਲੇ ਵਰ੍ਹੇ ਸ੍ਰੀਰਾਮਨੌਮੀ ਦੇ ਦਿਨ ਜਿਹੜੀ ਸਭਾ ਹੋਈ ਉਸ ਨਾਲ ਮੈਨੂੰ ਇਹ ਗੱਲ ਸਪਸ਼ਟ ਹੋ ਗਈ ਹੈ। ਉਸ ਤੋਂ ਪਹਿਲਾਂ ਮੈਂ ਵੀ ਆਮ ਲੋਕਾਂ ਦੀ ਤਰ੍ਹਾਂ ਇਹੀ ਸੋਚਦਾ ਸਾਂ, "ਇਨ੍ਹਾਂ ਔਰਤਾਂ ਨੂੰ ਕਿਹੜੀ ਗੱਲ ਦੀ ਚਿੰਤਾ ਹੈ। ਕੋਈ ਕੰਮ ਤਾਂ ਹੈ ਨਹੀਂ। ਪਤੀ ਕਰੜੀ ਮਿਹਨਤ ਕਰਕੇ ਪਸੀਨਾ ਵਗਾ ਕੇ ਘਰ ਪਰਤਦਾ ਹੈ। ਇਹ ਖਾਣਾ ਪਕਾ ਕੇ ਖਵਾ ਦਿੰਦੀਆਂ ਹਨ ਅਤੇ ਖਾ ਕੇ ਬਾਕੀ ਸਮਾਂ ਫਾਲਤੂ ਗੱਲਾਂ ਵਿਚ ਗੁਆ ਦੇਂਦੀਆਂ ਹਨ।" ਇਹ ਸੱਚ ਹੈ ਕਿ ਜ਼ਿਆਦਾਤਰ ਸਮਾਂ ਇਹ ਫਾਲਤੂ ਗੱਲਾਂ ਵਿਚ ਹੀ ਬਿਤਾਉਂਦੀਆਂ ਹਨ। ਪਰ ਸ੍ਰੀਰਾਮਨੌਮੀ ਦੇ ਦਿਨ ਉਨ੍ਹਾਂ ਨੇ ਆਪਣਾ ਸਮਾਂ ਫਜ਼ੂਲ ਨਹੀਂ ਬਿਤਾਇਆ। ਇਸ ਦਾ ਇਕ ਕਾਰਨ ਸੀ।

ਮੇਰੇ ਦੋਸਤ ਨਰਹਰਿ ਦੀ ਭੈਣ ਦੀ ਸ਼ਾਦੀ ਹੋਸੂਰ ਦੇ ਜ਼ੋੜੀਦਾਰ ਦੇ ਪੁੱਤਰ ਰਾਮਾਸੁਆਮੀ ਨਾਲ ਹੋਈ ਹੈ। ਮੁਕਲਾਵੇ ਤੋਂ ਮਗਰੋਂ ਉਹ ਸਹੁਰੇ ਆਈ। ਪੰਜ

ਮਹੀਨੇ ਗੁਜ਼ਰੇ ਹੋਣਗੇ ਕਿ ਪਤੀ ਦੇ ਨਾਲ ਖੁਲ੍ਹ ਜਾਣ ਮਗਰੋਂ ਉਹ ਸਹਿਜ ਨਾਲ ਹੀ ਇਕ ਜ਼ਰੀ ਦੀ ਸਾੜੀ ਮੰਗ ਬੈਠੀ। ਰਾਮਾਸੁਆਮੀ ਪਤਨੀ ਤੇ ਗੁੱਸਾ ਕਰਨ ਵਾਲਾ ਨਹੀਂ ਸੀ। ਪਰ ਬਦਕਿਸਮਤੀ ਅਜਿਹੀ ਕਿ ਉਸ ਦਿਨ ਬਾੜੀ ਵਿਚ ਘਾਹ ਕੱਟਦਿਆਂ ਤੇਜ਼ਧਾਰ ਵਾਲੀ ਦਾਤਰੀ ਨਾਲ ਉਸਦੀ ਉਂਗਲ ਕੱਟੀ ਗਈ। ਘਰ ਆਇਆ ਤਾਂ ਕਦੇ ਵੀ ਸਿੰਗ ਨਾ ਮਾਰਨ ਵਾਲੇ ਉਸਦੇ ਪਿਆਰੇ ਬਲਦ ਨੇ ਢੁੱਠ ਮਾਰੀ।

ਰਾਮਾਸੁਆਮੀ ਬਹੁਤ ਨਿਰਾਸ਼ ਜਿਹਾ ਹੋ ਕੇ ਆਪਣੀ ਬਦਕਿਸਮਤੀ ਬਾਰੇ ਸੋਚਦਾ ਬੈਠਾ ਹੋਇਆ ਸੀ। ਉਸੇ ਸਮੇਂ ਉਸਦੀ ਪਤਨੀ ਨੇ ਸ਼ਾਮ ਦੇ ਇਸ਼ਨਾਨ ਲਈ ਪਾਣੀ ਲਿਆ ਕੇ ਰਖਿਆ। ਸ਼ਾਮ ਦੇ ਘੁਸਮੁਸੇ ਵਿਚ ਰਾਮਾਸੁਆਮੀ ਦਾ ਚਿਹਰਾ ਮੁਹਰਾ ਉਸਨੂੰ ਦਿਖਾਈ ਨਹੀਂ ਦਿੱਤਾ। ਤਦੋਂ ਹੀ ਉਸਨੇ ਜ਼ਰੀ ਦੀ ਸਾੜ੍ਹੀ ਦੀ ਗੱਲ ਛੇੜ ਦਿੱਤੀ। ਸਾੜ੍ਹੀ ਦੀ ਗੱਲ ਸੁਣਦਿਆਂ ਹੀ ਦਰਦ ਨਾਲ ਹੁੰਗਾਰਾ ਮਾਰਦਾ ਅਤੇ ਕਿਸਮਤ ਨੂੰ ਬੁਰਾ ਭਲਾ ਕਹਿੰਦਾ ਰਾਮਾਸੁਆਮੀ ਅੱਗ ਭਬੂਕਾ ਹੋ ਗਿਆ। ਉਹ ਕਲਪਣਾ ਵੀ ਨਹੀਂ ਕਰ ਸਕਦਾ ਸੀ ਕਿ ਪਤਨੀ ਨੂੰ ਮੇਰੀ ਹਾਲਤ ਦਾ ਪਤਾ ਨਹੀਂ ਹੈ। ਉਹ ਗੁੱਸੇ ਵਿਚ ਚੀਕਿਆ, "ਹਾਂ-ਹਾਂ ਤੇਰਾ ਕੀ ਜਾਂਦਾ ਹੈ ? ਮੈਂ ਮਰ ਵੀ ਜਾਵਾਂ ਤੈਨੂੰ ਕੀ ? ਬਸ ਤੈਨੂੰ ਤਾਂ ਸਾੜ੍ਹੀ-ਚੋਲੀ ਚਾਹੀਦੀ ਹੈ। ਅੱਜ ਮੇਰੀ ਜਾਨ ਹੀ ਨਿਕਲ ਚਲੀ ਸੀ। ਹੱਥ ਦੀਆਂ ਚਾਰ ਉਂਗਲੀਆਂ ਅੱਧੀਆਂ ਅੱਧੀਆਂ ਕੱਟ ਗਈਆਂ ਹਨ। ਢੇਰ ਸਾਰਾ ਖ਼ੂਨ ਵਗ ਗਿਆ। ਉਸ ਹਰਾਮਜ਼ਾਦੇ ਬਲਦ ਨੂੰ ਅੱਜ ਪਤਾ ਨਹੀਂ ਕੀ ਹੋ ਗਿਆ ! ਮੇਰਾ ਢਿੱਡ ਹੀ ਪਾੜ ਦੇਣ ਲਗਿਆ ਸੀ। ਪਰ ਇਸ ਸਭ ਕੁਝ ਨਾਲ ਤੈਨੂੰ ਕੀ ? ਤੈਨੂੰ ਤਾਂ ਸਾੜ੍ਹੀ-ਚੋਲੀ ਮਿਲੀ ਕਿ ਬਸ !"

ਉਂਗਲੀਆਂ ਕੱਟ ਜਾਣ ਅਤੇ ਬਲਦ ਦੇ ਮਾਰਨ ਦੀ ਗੱਲ ਉਹ ਬੇਚਾਰੀ ਰਸੋਈ ਵਿਚ ਖਾਣਾ ਬਣਾਉਣ ਵਾਲੀ ਲੜਕੀ, ਕੀ ਜਾਣਦੀ ! ਪਤੀ ਦੀ ਗੱਲ ਸੁਣ ਕੇ ਉਹ ਘਬਰਾ ਗਈ। ਹੁਣ ਸਾੜ੍ਹੀ ਮੰਗ ਬਹਿਣ ਤੇ ਆਪਣੇ ਆਪ ਨੂੰ ਕੋਸਣ ਲੱਗੀ। ਅੱਥਰੂ ਕੇਰਦੀ ਅੰਦਰ ਗਈ। ਦੀਵਾ ਜਲਾ ਕੇ ਲਿਆਈ।" ਹੱਥ ਦਿਖਾਓ ਤਾਂ ? ਮੈਨੂੰ ਕਹਿਣਾ ਨਹੀਂ ਚਾਹੀਦਾ ਸੀ ? ਘੱਟ ਤੋਂ ਘੱਟ ਗਿੱਲਾ ਕਪੜਾ ਈ ਬੰਨ੍ਹਵਾ ਲੈਂਦੇ।" ਰਾਮਾਸੁਆਮੀ ਦੇ ਦਰਦ ਵਿਚ ਭੋਰਾ ਵੀ ਕਮੀ ਨਹੀਂ ਆਈ ਸੀ। ਉਹ ਬੋਲਿਆ, "ਕਪੜਾ-ਕੁਪੜਾ ਕੁਝ ਨਹੀਂ ਚਾਹੀਦਾ। ਮੇਰੀਆਂ ਉਂਗਲਾਂ ਕੱਟ ਗਈਆਂ ਤਾਂ ਤੈਨੂੰ ਕੀ !" ਇਸ ਜਵਾਬ ਨਾਲ ਤਾਂ ਜਾਣੋ ਉਸ ਤੇ ਬਿਜਲੀ ਡਿੱਗ ਪਈ। ਕੰਬਦੀ ਆਵਾਜ਼ ਵਿਚ ਬੋਲੀ, "ਗੁੜ ਦਾ ਭੋਰਾ ਲੇਪ ਲਾ ਦਿਆਂ ?" ਰਾਮਾਸੁਆਮੀ ਫੇਰ ਗੱਜਿਆ, "ਮੈਨੂੰ ਨਹੀਂ ਚਾਹੀਦਾ ਲੇਪ-ਲੂਪ। ਤੈਨੂੰ ਕਿਸ ਨੇ ਕਿਹਾ ਹੈ ? ਚਲੀ ਜਾਹ।"

ਘਰ ਵਿਚ ਉਹ ਦੋਵੇਂ ਜੀਅ ਹੀ ਸਨ। ਉਹ ਰਾਤ ਭਰ ਵਿਲਕਦੀ ਰਹੀ ਅਤੇ ਰਾਮਾਸੁਆਮੀ ਰਾਤ ਦੇ ਸ਼ਾਂਤ ਵਾਤਾਵਰਣ ਵਿਚ ਵੀ ਨੀਂਦ ਨਾ ਆਉਣ ਕਰਕੇ ਬਿਸਤਰੇ ਤੇ ਪਾਸੇ ਪਰਤਦਾ ਰਿਹਾ ਅਤੇ ਆਪਣੇ ਵਿਹਾਰ ਦੇ ਲਈ ਆਪਣੇ ਆਪ ਨੂੰ

ਬਾਰ ਬਾਰ ਧਿਰਕਾਰਦਾ, ਕੋਸਦਾ ਰਿਹਾ। "ਮੇਰੇ ਜ਼ਖ਼ਮ ਬਾਰੇ ਉਹ ਬੇਚਾਰੀ ਕੀ ਜਾਣਦੀ ਸੀ ! ਸਹਿਜ ਸੁਭਾਅ ਉਹ ਬੇਚਾਰੀ ਇਕ ਸਾੜ੍ਹੀ ਮੰਗ ਬੈਠੀ ਤੇ ਮੈਂ ਉਹਨੂੰ ਪਸ਼ੂਆਂ ਵਾਂਗ ਦੁਰਕਾਰ ਦਿੱਤਾ।" ਉਸਨੂੰ ਪਛਤਾਵਾ ਹੋਣ ਲਗਿਆ। ਨੌਕਰ ਚੇਂਨਾ ਦਾ ਇਹ ਲੋਕਗੀਤ ਉਸਨੂੰ ਯਾਦ ਆ ਗਿਆ :

"ਪਤਨੀ ਨੂੰ ਕੁੱਟ ਮਨ ਹੀ ਮਨ ਪਛਤਾਇਆ
ਅੰਦਰ ਜਾ ਕੇ ਪੈਰੀਂ ਪਿਆ
ਅੰਦਰ ਜਾ ਕੇ ਪੈਰ ਪਕੜ ਕੇ ਉਹਨੇ ਪੁੱਛਿਆ
ਮੈਂ ਵੱਡਾ ਹਾਂ ਜਾਂ ਤੇਰਾ ਪੇਕਾ ਘਰ।"

ਇਸ ਲੋਕਗੀਤ ਤੋਂ ਪ੍ਰੇਰਿਤ ਹੋ ਕੇ ਉਸਨੇ ਪਤਨੀ ਦੇ ਪੈਰ ਫੜ ਕੇ ਮਾਫੀ ਮੰਗੀ। ਪਤੀ ਨੂੰ ਪੈਰ ਫੜਦਿਆਂ ਦੇਖ ਕੇ ਪਤਨੀ ਦੇ ਚਿਹਰੇ ਤੇ ਸ਼ਰਮ ਦੀ ਲਾਲੀ ਫਿਰ ਗਈ।

ਰਾਤ ਭਰ ਰੋਂਦਿਆਂ ਰਹਿਣ ਤੇ ਚਿੰਤਾ ਕਰਕੇ ਨੀਂਦ ਨਾ ਆਉਣ ਨਾਲ ਦੂਸਰੇ ਦਿਨ ਪਤਨੀ ਨੂੰ ਤਾਪ ਚੜ੍ਹ ਗਿਆ। ਰਾਮਾਸੁਆਮੀ ਉਸੇ ਦਿਨ ਜ਼ਰੀ ਦੀ ਸਾੜ੍ਹੀ ਲੈ ਆਇਆ। ਪਤਨੀ ਨੂੰ ਖ਼ੁਸ਼ ਕਰਨ ਲਈ ਅਤੇ ਇਸ ਖ਼ਿਆਲ ਨਾਲ ਕਿ ਉਸਦਾ ਬੁਖਾਰ ਛੇਤੀਂ ਉਤਰ ਜਾਵੇਗਾ। ਉਹ ਉਸਨੂੰ ਸਾਡੇ ਪਿੰਡ ਅਰਥਾਤ ਉਸਦੇ ਪੇਕੇ ਲੈ ਆਇਆ।

ਰਾਮਾਸੁਆਮੀ ਦੀ ਪਤਨੀ ਦੇ ਪਿੰਡ ਆਉਂਦਿਆਂ ਹੀ ਸਾਡੇ ਪਿੰਡ ਦੀਆਂ ਔਰਤਾਂ ਉਸਨੂੰ ਮਿਲਣ ਆਈਆਂ। ਰਾਮਾਸੁਆਮੀ ਆਪਣੇ ਬਗ਼ੀਚੇ ਤੋਂ ਬਹੁਤ ਸਾਰੇ ਸੰਤਰੇ ਲੈ ਕੇ ਆਇਆ ਸੀ। ਉਸਦੀ ਪਤਨੀ ਨੇ ਸਾਰਿਆਂ ਨੂੰ ਇਕ ਇਕ ਸੰਤਰਾ ਵੰਡ ਦਿੱਤਾ। ਹੁਣ ਇਹ ਚਰਚਾ ਸ਼ੁਰੂ ਹੋ ਗਈ ਕਿ ਪਤੀ ਨੇ ਕਿਹੜੀ ਕਿਹੜੀ ਨਵੀਂ ਸਾੜ੍ਹੀ ਖ਼ਰੀਦ ਕੇ ਦਿੱਤੀ ਹੈ ਅਤੇ ਕਿੰਨੇ ਗਹਿਣੇ ਬਣਵਾਏ ਹਨ। ਨਾ ਚਾਹੁੰਦਿਆਂ ਹੋਇਆਂ ਵੀ ਨਵੀਂ ਸਾੜ੍ਹੀ ਤੇ ਉਸਦੇ ਨਾਲ ਜੁੜੀ ਕਹਾਣੀ ਉਸਦੇ ਮੂੰਹੋਂ ਨਿਕਲ ਹੀ ਗਈ। ਰਾਮਾਸੁਆਮੀ ਦੀ ਪਤਨੀ ਦਾ ਇਹ ਨਿਰਣਾ ਕਿ ਉਸ ਘਟਨਾ ਦਾ ਜ਼ਿਕਰ ਆਪਣੀਆਂ ਸਹੇਲੀਆਂ ਨਾਲ ਨਹੀਂ ਕਰੇਗੀ ਉੱਡ-ਪੁੱਡ ਗਿਆ।

ਸਾਡੇ ਪਿੰਡ ਦੀਆਂ ਬਜ਼ੁਰਗ ਔਰਤਾਂ ਨੂੰ ਵੀ ਇਸਦੀ ਖ਼ਬਰ ਮਿਲੀ। ਉਨ੍ਹਾਂ ਨੇ ਤੁਰਤ ਇਕ ਸਭਾ ਬੁਲਾਈ। ਸਭਾ ਬੁਲਾਉਣ ਤੋਂ ਇਹ ਨਾ ਸਮਝਣਾ ਕਿ ਉਨ੍ਹਾਂ ਨੇ ਸਾਰੇ ਪਿੰਡ ਵਿਚ ਇਸ਼ਤਿਹਾਰ ਵੰਡੇ ਹੋਣਗੇ ਅਤੇ ਪ੍ਰਧਾਨ ਚੁਣ ਕੇ ਇਕ ਆਮ ਸਭਾ ਬੁਲਾਈ ਹੋਵੇਗੀ। ਜੋਤੀਦਾਰ ਜੀ ਦੇ ਘਰ ਦੇ ਅਹਾਤੇ ਵਿਚ ਸ਼ਾਮ ਦੇ ਚਾਰ ਵਜੇ ਤੋਂ ਛੇ ਵਜੇ ਤੱਕ ਪੱਤਲਾਂ ਬਣਾਉਂਦਿਆਂ ਹੋਇਆਂ ਹੀ ਉਨ੍ਹਾਂ ਦੀ ਸਭਾ ਜੁੜਦੀ ਹੈ। ਇਸ ਸਭਾ ਦੇ ਫੈਸਲੇ ਕਿਸੇ ਅਖ਼ਬਾਰ ਵਿਚ ਨਹੀਂ ਛਪਦੇ। ਵਾਇਰਲੈੱਸ ਦੀ ਤਰ੍ਹਾਂ ਇਕ ਤੋਂ ਦੂਜੇ ਤੇ ਦੂਜੇ ਤੋਂ ਤੀਜੇ ਤੱਕ ਪਹੁੰਚ ਜਾਂਦੇ ਹਨ। ਬਜ਼ੁਰਗ ਔਰਤਾਂ ਮਤਾ ਪਕਾ ਕੇ ਆਪਣੀ ਧੀ ਜਾਂ ਨੂੰਹ ਨੂੰ ਦੱਸਦੀਆਂ ਹਨ ਅਤੇ ਆਪ ਉਸਦੇ ਅਨੁਸਾਰ

ਚਲਦੀਆਂ ਹਨ। ਸ਼ੀਨੱਪਾ ਨੇ ਆਪਣੀ ਪਤਨੀ ਦੀਆਂ ਮਿੰਨਤਾਂ ਕਰਕੇ ਇੰਨਾ ਪਤਾ ਲਾ ਲਿਆ ਕਿ ਸ੍ਰੀਰਾਮਨੌਮੀ ਦੇ ਦਿਨ ਪਿੰਡ ਦੀ ਇਸਤਰੀ ਸਭਾ ਵਿਚ ਕਿਹੜੇ ਕਿਹੜੇ ਮਤੇ ਪਾਸ ਕੀਤੇ ਗਏ। ਸ਼ੀਨੱਪਾ ਤੋਂ ਮੈਨੂੰ ਪਤਾ ਲਗਿਆ। ਜਦੋਂ ਮੈਂ ਆਪਣੀ ਪਤਨੀ ਨੂੰ ਪੁੱਛਿਆ ਤਾਂ ਉਸਨੇ ਮੈਨੂੰ ਹੀ ਡਾਂਟ ਦਿੱਤਾ, "ਮਤਾ ਵੀ ਨਹੀਂ, ਸਭਾ ਵੀ ਨਹੀਂ, ਤੁਹਾਨੂੰ ਇਸ ਨਾਲ ਕੀ ਮਤਲਬ ਇਹ ਸਭ ਤੁਹਾਡਾ ਝੱਲਪੁਣਾ ਹੈ !"

ਮਤਾ 1—ਪਤੀ ਬਾਹਰੋਂ ਕੰਮ ਕਰਕੇ ਥੱਕ ਕੇ ਭੋਜਨ ਦੇ ਸਮੇਂ ਘਰ ਪਰਤਦੇ ਹਨ, ਉਦੋਂ ਉਨ੍ਹਾਂ ਨੂੰ ਕਦੇ ਇਹ ਨਹੀਂ ਕਹਿਣਾ ਕਿ ਘਰ ਵਿਚ ਇਹ ਨਹੀਂ ਹੈ, ਉਹ ਨਹੀਂ ਹੈ, ਭਾਵੇਂ ਚੇਤੇ ਕਰਵਾਉਣ ਦੇ ਬਾਵਜੂਦ ਵੀ ਉਹ ਨਾ ਲੈ ਆਉਣ।

ਮਤਾ 2—ਗਹਿਣਿਆਂ ਲਈ ਪਤੀ ਤੇ ਦਬਾਅ ਨਾ ਪਾਇਆ ਜਾਏ। ਪੈਸੇ ਹੋਣਗੇ ਤਾਂ ਉਹ ਲਿਆ ਹੀ ਦੇਣਗੇ ਨਹੀਂ ਤਾਂ ਮੌਕਾ ਪਾ ਕੇ ਜਦੋਂ ਉਹ ਖ਼ੁਸ਼ ਹੋਣ ਹੌਲੇ ਜਿਹੇ ਇਸ਼ਾਰਾ ਮਾਤਰ ਕਰ ਦੇਣਾ ਚਾਹੀਦਾ ਹੈ।

ਕੁਝ ਇਕਨਾ ਨੂੰ ਦੂਜਾ ਮਤਾ ਆਪਣੀ ਕਮਜ਼ੋਰੀ ਅਤੇ ਮਰਦਾਂ ਦੇ ਪ੍ਰਤੀ ਵਧੇਰੇ ਨਰਮੀ ਦਿਖਾਉਣ ਵਾਲਾ ਲਗਿਆ। ਸ਼ੀਨੱਪਾ ਦੀ ਪਤਨੀ ਨੇ ਤਾਂ ਸ਼ੋਰ ਮਚਾ ਕੇ ਇਥੋਂ ਤੱਕ ਕਹਿ ਦਿੱਤਾ ਕਿ, "ਇਸ ਦੇ ਅਨੁਸਾਰ ਮੈਂ ਨਹੀਂ ਚਲ ਸਕਦੀ। ਅਸੀਂ ਆਪਣੇ ਪਤੀਆਂ ਨੂੰ ਆਪਣੀ ਮਰਜ਼ੀ ਅਨੁਸਾਰ ਨਚਾਉਂਦੀਆਂ ਹਾਂ। ਤੁਸੀਂ ਸਾਰੀਆਂ ਬੁੱਢੀਆਂ ਹੋ ਗਈਆਂ ਹੋ ਇਸੇ ਕਰਕੇ ਤੁਹਾਨੂੰ ਗਹਿਣਿਆਂ ਦੀ ਚਾਹ ਨਹੀਂ ਰਹੀ। ਪਰ ਸਾਡੀ ਚਾਹ ਵਿਚ ਤੁਸੀਂ ਕਿਉਂ ਰੁਕਾਵਟ ਪਾਉਂਦੀਆਂ ਹੋ !" ਪਰ ਸਾਡੀਆਂ ਬਜ਼ੁਰਗ ਔਰਤਾਂ ਦੇ ਪ੍ਰਤੀ ਕੁੜੀਆਂ ਦੇ ਮਨ ਵਿਚ ਜਿੰਨੀ ਇੱਜ਼ਤ ਹੈ ਉੱਨਾ ਹੀ ਡਰ ਵੀ। ਉਨ੍ਹਾਂ ਦੀ ਜ਼ਬਾਨ ਤੋਂ ਕਿਹੜਾ ਨਹੀਂ ਡਰਦਾ ! ਇਸੇ ਲਈ ਸ਼ੀਨੱਪਾ ਦੀ ਪਤਨੀ ਨੂੰ ਸਾਰੇ ਪਿੰਡ ਵਿਚੋਂ ਸੋਹਣੀ ਹੋਣ ਦਾ ਮਾਣ ਰਖਣ ਤੇ ਵੀ ਚੁੱਪ ਰਹਿਣਾ ਪਿਆ। ਹਮੇਸ਼ਾ ਹੀ ਹਾਰ ਦੀ ਮੰਗ ਕਰਕੇ ਪਤੀ ਨੂੰ ਪਰੇਸ਼ਾਨ ਕਰਨ ਵਾਲੀ ਸ਼ੀਨੱਪਾ ਦੀ ਪਤਨੀ ਨੇ ਇਸ ਮਤੇ ਦੇ ਪਾਸ ਹੋਣ ਤੋਂ ਬਾਅਦ ਹਾਰ ਬਾਰੇ ਆਖਣਾ ਘੱਟ ਕਰ ਦਿੱਤਾ ਹੈ।

ਇਸ ਮਤੇ ਤੋਂ ਬਾਅਦ ਅਸਾਂ ਲੋਕਾਂ ਕਿਹਾ, "ਖੈਰ ਇਸ ਨਿੱਤ ਦੀ ਪਾਰਲੀਮੈਂਟ ਵਿਚੋਂ ਕਦੇ ਨਾ ਕਦੇ ਕੋਈ ਚੰਗਾ ਵਿਚਾਰ ਨਿਕਲ ਆਉਂਦਾ ਹੈ।" ਅੱਠ ਦਸ ਦਿਨਾਂ ਮਗਰੋਂ ਆਪਣੀ ਪਤਨੀ ਨੂੰ ਲੈ ਜਾਣ ਲਈ ਰਾਮਾਸੁਆਮੀ ਸਾਡੇ ਪਿੰਡ ਆਇਆ। ਮੈਂ ਤੇ ਸ਼ੀਨੱਪਾ ਤੁਰਤ ਉਸਨੂੰ ਮਿਲੇ। ਮੈਂ ਆਖਿਆ, "ਤੂੰ ਤਾਂ ਸਾਡੇ ਪਿੰਡ ਦਾ ਸ਼ੱਕੀ ਬੰਦਾ ਹੈਂ ਯਾਰ।" ਰਾਮਾਸੁਆਮੀ ਨੇ ਇਸਦਾ ਕਾਰਨ ਪੁੱਛਿਆ ਤਾਂ ਲੋਕਾਂ ਨੇ ਪਿੰਡ ਦੀਆਂ ਔਰਤਾਂ ਦੇ ਮਤੇ ਬਾਰੇ ਸਾਰੀਆਂ ਗੱਲਾਂ ਸੁਣਾ ਦਿੱਤੀਆਂ। ਘਬਰਾ ਕੇ ਉਸਨੇ ਪੁੱਛਿਆ, "ਮੇਰੀ ਪਤਨੀ ਨੇ ਦੱਸ ਦਿੱਤਾ ਹੋਵੇਗਾ ?" ਸ਼ੀਨੱਪਾ ਬੋਲਿਆ, "ਉਸਨੇ ਨਹੀਂ ਦੱਸਿਆ ਸਿਰਫ ਤੇਰੇ ਪਛਤਾਵੇ ਦੇ ਬਾਰੇ ਗੱਲ ਕੀਤੀ ਹੈ।"

"ਫੇਰ ?"

"ਫੇਰ ਕੀ ?" ਤੇਰਾ ਉਹਦੇ ਪੈਰੀ ਪੈਣਾ !"

ਰਾਮਾਸੁਆਮੀ ਇਕ ਮਿੰਟ ਚੁੱਪ ਰਿਹਾ। ਮੈਂ ਉਸਨੂੰ ਥਾਪੜਾ ਦੇ ਕੇ ਕਿਹਾ, "ਉਏ ਯਾਰ ਕਿਸ ਗੱਲ ਪਿੱਛੇ ਮੂੰਹ ਲਟਕਾਇਆ ਹੋਇਆ ਹੈ ?" ਹੱਸ ਕੇ ਸ਼ੀਨੱਪਾ ਬੋਲਿਆ, "ਜਾ ਕੇ ਫੇਰ ਪਤਨੀ ਨੂੰ ਮਾਰੇਂਗਾ ?" ਰਾਮਾਸੁਆਮੀ ਦੇ ਚਿਹਰੇ ਤੇ ਮੁਸਕਰਾਹਟ ਫੈਲ ਗਈ। ਉਸਨੇ ਪੁੱਛਿਆ, "ਮਾਰਿਆ ਜਾਏ ?" ਉਸਦੇ ਕੁਝ ਦੇਰ ਬਾਅਦ ਉਸਨੇ ਫੇਰ ਪੁੱਛਿਆ, "ਕੀ ਨਰਹਰਿ ਤੇ ਮੇਰੇ ਸਹੁਰੇ ਨੂੰ ਵੀ ਇਸ ਗੱਲ ਦਾ ਪਤਾ ਹੈ ?" ਮੈਂ ਸਮਝਾਇਆ, "ਉਏ ਬੁਧੂਆ ਮੇਰੇ ਤੇ ਸ਼ੀਨੱਪਾ ਤੋਂ ਬਿਨਾਂ ਇਸ ਨੂੰ ਕੋਈ ਨਹੀਂ ਜਾਣਦਾ। ਉਹ ਵੀ ਸ਼ੀਨੱਪਾ ਨੇ ਬੜੀ ਚਤੁਰਾਈ ਨਾਲ ਆਪਣੀ ਪਤਨੀ ਦੇ ਮੂੰਹੋਂ ਅਖਵਾਇਆ ਹੈ।" ਇਸ ਨਾਲ ਰਾਮਾਸੁਆਮੀ ਨੂੰ ਤਸੱਲੀ ਮਿਲੀ।

## 11

ਤੁਹਾਨੂੰ ਆਪਣੇ ਪਿੰਡ ਦੇ ਰੰਗੇਗੌੜ ਦੀ ਥੋੜ੍ਹੀ ਜਿਹੀ ਵਾਕਫ਼ੀ ਕਰਵਾ ਦੇਵਾਂ। ਸਾਡੇ ਪਿੰਡ ਦੇ ਬੱਚੇ ਉਸਨੂੰ 'ਪਾਣਿਨੀ', 'ਵਿਆਕਰਣਾਚਾਰੀਆ', 'ਵਿਆਕਰਣ ਰਤਨ', 'ਸ਼ਬਦ ਆਦਰਸ਼' ਆਦਿ ਨਾਵਾਂ ਨਾਲ ਬੁਲਾ ਕੇ ਉਸਦਾ ਮਜ਼ਾਕ ਉਡਾਉਂਦੇ ਹਨ। ਇਹ ਬਿਨਾਂ ਕਾਰਨ ਨਹੀਂ ਹੈ। ਸਾਡੇ ਪਿੰਡ ਦੇ ਕਿਸਾਨਾਂ ਵਿਚੋਂ ਸਭ ਤੋਂ ਪਹਿਲੋਂ ਲੋਅਰ ਸੈਕੰਡਰੀ ਦਾ ਇਮਤਿਹਾਨ ਦੇਣ ਦਾ ਸਿਹਰਾ ਰੰਗੇਗੌੜ ਦੇ ਸਿਰ ਹੀ ਹੈ। ਉਸਦੀ ਵਿਦਵਤਾ ਦਾ ਕੀ ਕਹਿਣਾ। ਭੂਗੋਲ ਦਾ ਅਧਿਐਨ ਕਰਦੇ ਸਮੇਂ ਕੋਈ ਵੀ ਦਿਨ ਐਸਾ ਨਹੀਂ ਹੋਵੇਗਾ ਕਿ ਇਥੋਂ ਦੇ ਵਿਦਿਆਰਥੀਆਂ ਨੇ ਰੰਗੇਗੌੜ ਨੂੰ ਯਾਦ ਨਾ ਕੀਤਾ ਹੋਵੇ। ਇਕ ਦਿਨ ਦੀ ਗੱਲ ਹੈ ਉਹ ਆਪਣੇ ਦਰ ਤੇ ਬੈਠਾ ਭੂਗੋਲ ਪੜ੍ਹ ਰਿਹਾ ਸੀ। ਭੂਗੋਲ ਉਸ ਦੇ ਲਈ ਸਿਰਦਰਦੀ ਹੈ। ਲੱਖ ਕੋਸ਼ਿਸ਼ਾਂ ਕਰਨ ਤੇ ਵੀ ਉਸ ਦੇ ਦਿਮਾਗ਼ ਵਿਚ ਕੁਝ ਨਹੀਂ ਸੀ ਪੈਂਦਾ। ਜਿਹੜਾ ਪਾਠ ਉਹ ਪੜ੍ਹ ਰਿਹਾ ਸੀ ਉਸ ਵਿਚ ਇਕ ਵਾਕ ਸੀ, "ਕਾਸ਼ੀ ਗੰਗਾ ਨਦੀ ਦੇ ਕੰਢੇ 'ਤੇ ਹੈ।" ਰੰਗੇਗੌੜ ਨੇ ਪਹਿਲਾਂ ਤਾਂ 'ਕਾਸ਼ੀ ਗੰਗਾ ਦੇ ਕੰਢੇ 'ਤੇ ਹੈ' ਰਟ ਰਟ ਕੇ ਘੋਟਾ ਲਾਉਣਾ ਸ਼ੁਰੂ ਕੀਤਾ। ਫੇਰ ਕਾਸ਼ੀ ਸ਼ਬਦ ਨੂੰ ਛੱਡ ਕੇ ਜ਼ੋਰ ਜ਼ੋਰ ਨਾਲ ਰਟਣ ਲਗਾ, 'ਗੰਗਾ ਨਦੀ ਦੇ ਕੰਢੇ ਤੇ ਹੈ'। ਅੰਤ ਵਿਚ 'ਕੰਢੇ ਹੈ' 'ਕੰਢੇ ਹੈ' ਉਚਾਰਦਾ ਹੈ। ਉਸੇ ਰਸਤੇ ਤੇ ਨਦੀ ਵਲ ਜਾ ਰਹੇ ਸ਼ੀਨੱਪਾ ਦੇ ਕੰਨਾਂ ਵਿਚ ਇਹ ਬੋਲ ਪੈ ਗਏ। ਉਹ ਕੋਲ ਆ ਕੇ ਪੁੱਛ ਬੈਠਿਆ, "ਕੰਢੇ ਤੇ ਕੀ ਹੈ।" ਰੰਗੇਗੌੜ ਨੇ ਘਬਰਾ ਕੇ ਭੂਗੋਲ ਦੀ ਕਿਤਾਬ ਖੋਲ੍ਹੀ ਅਤੇ ਲੱਭ ਕੇ ਦੱਸਿਆ, "ਕਾਸ਼ੀ ਗੰਗਾ ਨਦੀ ਦੇ ਕੰਢੇ 'ਤੇ ਹੈ।" ਉਸ ਦੇ ਮਗਰੋਂ ਬਹੁਤ ਦਿਨਾਂ ਤਕ ਇਥੋਂ ਦੇ ਮੁੰਡੇ ਉਸਨੂੰ 'ਕੰਢੇ ਤੇ ਹੈ' ਨਾਮ ਨਾਲ ਹੀ ਪੁਕਾਰਦੇ ਰਹੇ।

'ਇਸ ਕੰਢੇ ਤੇ ਹੈ' ਪੰਡਤ ਨੇ ਸੱਤ ਵਾਰ ਲੋਅਰ ਸੈਕੰਡਰੀ ਦਾ ਇਮਤਿਹਾਨ ਦਿੱਤਾ ਹੈ। ਸਰਕਾਰੀ ਟੈਕਸ ਵਾਂਗ ਇਮਤਿਹਾਨ ਦੀ ਫੀਸ ਭਰਨਾ, ਉਸ ਦੇ ਲਈ ਮਾਮੂਲੀ ਗੱਲ ਬਣ ਗਈ। ਛੇਵੀਂ ਵਾਰ ਇਮਤਿਹਾਨ ਦੇਣ ਤੇ ਸ਼ੀਨੱਪਾ ਨੇ ਇਕ ਮਜ਼ਾਕ ਕੀਤਾ। ਇਮਤਿਹਾਨ ਦਾ ਨਤੀਜਾ ਨਿਕਲਣ ਤੋਂ ਦੋ ਦਿਨ ਪਹਿਲਾਂ ਰੰਗੇਗੌੜ ਨੂੰ ਮਿਲ ਕੇ ਆਖਿਆ, "ਬੰਗਲੌਰ ਤੋਂ ਮੇਰੇ ਇਕ ਦੋਸਤ ਨੇ ਲਿਖਿਆ ਹੈ ਕਿ ਨਤੀਜਾ ਨਿਕਲ ਗਿਆ ਹੈ ਤੇ ਤੂੰ ਪਾਸ ਹੋ ਗਿਆ ਹੈਂ।" ਰੰਗੇਗੌੜ ਨੂੰ ਇਸ ਤੇ ਅੰਤਾਂ ਦੀ ਖ਼ੁਸ਼ੀ ਹੋਈ। ਤੁਰਤ ਇਕ ਮਣ ਸ਼ੱਕਰ ਮੰਗਾਈ ਤੇ ਸਾਰੇ ਪਿੰਡ ਵਿਚ ਵੰਡ ਦਿੱਤੀ। ਰਾਤ ਨੂੰ ਮੰਦਰ ਵਿਚ ਧੂਮਧਾਮ ਨਾਲ ਉਤਸਵ ਕਰਵਾਇਆ। ਸਾਰਿਆਂ ਨੇ ਰੰਗੇਗੌੜ ਦੀ ਬਹੁਤ ਤਾਰੀਫ ਕੀਤੀ ਪਰ ਸ਼ੀਨੱਪਾ ਅੰਦਰ ਹੀ ਅੰਦਰ ਹੱਸ ਰਿਹਾ ਸੀ। ਦੋ ਤਿੰਨ ਦਿਨਾਂ ਮਗਰੋਂ ਨਤੀਜਾ ਨਿਕਲਿਆ। ਰੰਗੇਗੌੜ ਫੇਲ੍ਹ ਸੀ।

ਇਸ ਤੋਂ ਰੰਗੇਗੌੜ ਬਹੁਤ ਸ਼ਰਮਿੰਦਾ ਹੋਇਆ। ਇਕ ਮਹੀਨੇ ਤੱਕ ਉਸ ਨੇ ਕਿਸੇ ਨੂੰ ਮੂੰਹ ਨਹੀਂ ਦਿਖਾਇਆ। ਇਸ ਤੇ ਸ਼ੀਨੱਪਾ ਨੂੰ ਵੀ ਪਛਤਾਵਾ ਹੋਇਆ। ਇਕ ਦਿਨ ਉਹ ਮੇਰੇ ਕੋਲ ਆ ਕੇ ਕਹਿਣ ਲੱਗਾ, "ਉਏ ਰਾਮੂ, ਲਗਦਾ ਹੈ ਰੰਗੇ ਨੂੰ ਬੜਾ ਸਦਮਾ ਪਹੁੰਚਿਆ ਹੈ। ਕਿਸੇ ਤਰ੍ਹਾਂ ਉਸਦਾ ਦੁੱਖ ਦੂਰ ਕਰਨਾ ਚਾਹੀਦਾ ਹੈ।"

ਮੈਂ ਆਖਿਆ, "ਬੰਗਲੌਰ ਜਾ ਕੇ ਸਾਰੇ ਨਤੀਜੇ ਨੂੰ ਉਲਟ ਦੇ। ਅੱਗ ਲੱਗੇ ਤੇਰੇ ਇਸ ਮਜ਼ਾਕ ਨੂੰ। ਰੰਗਾ ਕਹਿੰਦਿਆਂ ਕਹਿੰਦਿਆਂ ਰੁਕ ਗਿਆ। ਜੇ ਮੇਰੇ ਨਾਲ ਇਸ ਤਰ੍ਹਾਂ ਪੇਸ਼ ਆਉਂਦਾ ਤਾਂ ਮੈਂ ਉਥੇ ਹੀ ਤੇਰਾ ਸਿਰ ਪਾੜ ਦੇਣਾ ਸੀ।"

ਸ਼ੀਨੱਪਾ ਬੋਲਿਆ, "ਹਾਂ ਹਾਂ ਤੂੰ ਬੜਾ ਬਹਾਦਰ ਹੈਂ ਨਾ! ਸਭ ਜਾਣਦਾ ਹਾਂ। ਰੰਗਾ ਵੱਡਾ ਸਾਧੂ ਹੈ ਨਾ? ਬੜਾ ਚੰਗਾ ਲੜਕਾ ਹੈ। ਪੰਜ ਵਾਰ ਫੇਲ੍ਹ ਹੋ ਚੁੱਕਾ ਹੈ, 'ਛੇਵੀਂ ਵਾਰ ਹੋਰ ਸਹੀ' ਕਹਿ ਕੇ ਉਹ ਚੁੱਪ ਰਹਿ ਸਕਦਾ ਸੀ।"

ਮੈਂ ਸਮਝਾਇਆ, "ਉਹ ਦੁੱਖੀ ਨਾ ਹੁੰਦਾ ਜੇ ਤੇਰੇ ਜਿਹਾ ਗ਼ੈਰ-ਜ਼ਿੰਮੇਂਦਾਰ ਬੰਦਾ ਉਸਦੀ ਬੇਇਜ਼ਤੀ ਨਾ ਕਰਦਾ।"

ਸ਼ੀਨੱਪਾ ਗੰਭੀਰ ਹੋ ਕੇ ਬੋਲਿਆ, "ਓ ਰਾਮੂ, ਤੂੰ ਮੈਨੂੰ ਤਾਂ ਜਾਣਦਾ ਹੀ ਹੈਂ, ਮੈਂ ਕਿਸੇ ਦਾ ਦਿਲ ਦੁਖਾਉਣਾ ਨਹੀਂ ਚਾਹੁੰਦਾ। ਮੈਂ ਤਾਂ ਕਦੇ ਸੋਚਿਆ ਵੀ ਨਹੀਂ ਸੀ ਕਿ ਰੰਗਾ ਇਸ ਤਰ੍ਹਾਂ ਬੈਠਾ ਰੋਂਦਾ ਰਹੇਗਾ। ਹੁਣ ਕੋਈ ਉਪਾਅ ਲੱਭੀਏ ਜਿਸ ਨਾਲ ਉਸਨੂੰ ਥੋੜ੍ਹੀ ਤਸੱਲੀ ਮਿਲੇ।"

"ਹਾਂ ਇਮਤਿਹਾਨ ਦਾ ਨਤੀਜਾ ਉਲਟਣ ਨਾਲ।" ਮੈਂ ਬੋਲਿਆ।

ਸ਼ੀਨੱਪਾ ਗੁੱਸੇ ਨਾਲ ਬੁੜਬੁੜਾਇਆ, "ਤੈਨੂੰ ਅੱਗ ਲਗ ਜਾਏ। ਕੋਈ ਮਿਲਿਆ ਨਹੀਂ ਕਿ ਬਸ, ਉਸੇ ਨੂੰ ਹੀ ਚੰਬੜ ਜਾਂਦਾ ਹੈਂ ਭੂਤ ਵਾਂਗ। ਮੇਰੇ ਸਾਹਮਣਿਉਂ ਹੱਟ ਜਾ, ਤੇਰਾ ਕੱਖ ਨਾ ਰਹੇ।"

ਸ਼ੀਨੱਪਾ ਦੇ ਕਿਸੇ ਕੰਮ ਕਰਕੇ ਆਉਣ ਦੀ ਗੱਲ ਸੋਚ ਕੇ ਮੈਂ ਪੁੱਛਿਆ, "ਚੰਗਾ, ਕਹਿ, ਕੀ ਗੱਲ ਹੈ?"

"ਮੇਰੇ ਕੋਲੋਂ ਰੰਗੇ ਦਾ ਜਿਹੜਾ ਅਪਮਾਨ ਹੋ ਗਿਆ ਹੈ, ਉਸਦੇ ਬਦਲੇ ਵਿਚ ਕੁਝ ਉਪਕਾਰ ਕਰਨਾ ਚਾਹੀਦਾ ਹੈ ।"

"ਉਸਨੇ ਸ਼ੱਕਰ ਵੰਡੀ ਸੀ, ਬਦਲੇ ਵਿਚ ਅਸੀਂ ਵੀ ਉਸਨੂੰ ਸ਼ੱਕਰ ਦੇ ਦੇਂਦੇ ਹਾਂ !"

"ਉਸਨੂੰ ਪਾਸ ਕਰਵਾਉਣਾ ਚਾਹੀਦਾ ਹੈ ।"

"ਕਿਵੇਂ ?"

"ਉਸਨੂੰ ਕਿਸੇ ਨੇ ਪੜ੍ਹਾਇਆ ਨਹੀਂ । ਮੇਰੀ ਵਿਦਵਤਾ ਤਾਂ ਤੂੰ ਜਾਣਦਾ ਹੀ ਹੈਂ । ਰੰਗਾ ਤਾਂ ਸਿਰਫ ਛੇ ਵਾਰ ਫੇਲ੍ਹ ਹੋਇਆ ਹੈਂ । ਮੈਂ ਤਾਂ ਸੱਤ ਵਾਰ ਫੇਲ੍ਹ ਹੁੰਦਾ । ਤੂੰ ਮੇਰੇ ਉਤੇ ਇਕ ਅਹਿਸਾਨ ਕਰ । ਰੰਗੇ ਨੂੰ ਮਿਹਨਤ ਨਾਲ ਪੜ੍ਹਾ ਅਤੇ ਇਸ ਵਾਰ ਪਾਸ ਕਰਵਾ ਦੇ । ਮੈਂ ਜ਼ਿੰਦਗੀ ਭਰ ਤੇਰਾ ਅਹਿਸਾਨਮੰਦ ਰਹਾਂਗਾ ।"

"ਛੱਡ ਯਾਰ ਤੈਨੂੰ ਹੋਰ ਕੋਈ ਕੰਮ ਨਹੀਂ । ਜਿਹੜਾ ਛੇ ਵਾਰ ਫੇਲ੍ਹ ਹੋ ਚੁੱਕਾ ਹੈ ਉਹ ਕੀ ਪਾਸ ਹੋਵੇਗਾ । ਤੂੰ ਤੇ ਰੰਗਾ ਦੋਵੇਂ ਪਾਗ਼ਲ ਹੋ । ਉਸਨੂੰ ਪੜ੍ਹਾਉਂਦੇ ਪੜ੍ਹਾਉਂਦੇ ਮੇਰਾ ਸੰਘ ਸੁੱਕ ਜਾਵੇਗਾ ਪਰ ਰੰਗੇ ਨੂੰ ਕੋਈ ਲਾਭ ਨਹੀਂ ਹੋਵੇਗਾ । ਪਹਾੜ ਪੁੱਟ ਕੇ ਚੂਹਾ ਕੱਢਣਾ ਮੈਂ ਨਹੀਂ ਚਾਹੁੰਦਾ ।"

ਨਿਰਾਸ਼ ਹੋ ਕੇ ਸ਼ੀਨੱਪਾ ਬੋਲਿਆ, "ਤੂੰ ਸਰਾਸਰ ਕੰਮ ਚੋਰ ਏਂ ।" ਸਾਹ ਛੱਡ ਕੇ ਫੇਰ ਬੋਲਿਆ, "ਮੇਰੀ ਕਿਸਮਤ ਹੀ ਐਸੀ ਹੈ । ਮੇਰੇ ਜਿਗਰੀ ਦੋਸਤ ਵੀ ਵਕਤ ਪੈਣ ਤੇ ਕੰਮ ਨਹੀਂ ਆਉਂਦੇ ।"

"ਚੰਗਾ ਬਈ ਪੜ੍ਹਾ ਦੇਵੇਂਗਾ । ਤੂੰ ਸਮਝ ਰਿਹਾ ਹੋਵੇਂਗਾ ਕਿ ਰੰਗਾ ਪੰਡਤ ਬਣ ਜਾਏਗਾ । ਖ਼ੈਰ, ਮੈਂ ਤੇਰੀ ਉਸ ਆਸ ਤੇ ਪਾਣੀ ਕਿਉਂ ਫੇਰਾਂ ।"

ਸਾਡੇ ਬੁਲਾਉਣ ਤੇ ਵੀ ਸ਼ਰਮ ਦੇ ਮਾਰੇ ਰੰਗਾ ਨਹੀਂ ਆਏਗਾ, ਇਹ ਸੋਚ ਕੇ ਅਸੀਂ ਹੀ ਉਸਦੇ ਘਰ ਗਏ ਤਾਂ ਜੋ ਉਸਨੂੰ ਯੋਜਨਾ ਸਮਝਾਈ ਜਾ ਸਕੇ । ਰੰਗਾ ਵਾੜੇ ਵਿਚ ਬੈਠਾ ਗਾਂ ਨਾਲ ਗੱਲਾਂ ਕਰ ਰਿਹਾ ਸੀ । ਸਾਨੂੰ ਦੇਖ ਕੇ ਉਸਨੇ ਸ਼ੀਨੱਪਾ ਉਤੇ ਇਕ ਗੁੱਸੇ ਭਰੀ ਨਜ਼ਰ ਸੁੱਟੀ । ਇਮਤਿਹਾਨ ਦਾ ਨਤੀਜਾ ਨਿਕਲਣ ਤੋਂ ਬਾਅਦ ਸ਼ੀਨੱਪਾ ਨੇ ਉਸਨੂੰ ਅੱਜ ਹੀ ਦੇਖਿਆ ਸੀ । ਰੰਗਾ ਸ਼ੀਨੱਪਾ ਵੱਲ ਹੀ ਮੁੜ ਕੇ ਗੁੱਸੇ ਵਿਚ ਗਰਜ ਪਿਆ, "ਮੇਰੇ ਸਾਹਮਣਿਉਂ ਹਟ ਜਾਹ, ਚਲਿਆ ਜਾਹ, ਗੁੱਸੇ ਨਾਲ ਮੈਂ ਪਾਗਲ ਹੋ ਜਾਂਦਾ ਹਾਂ ।" ਸ਼ੀਨੱਪਾ ਚੁੱਪ ਰਿਹਾ, ਜਦੋਂ ਕਿ ਕਿਸੇ ਦੀ ਗਾਲ੍ਹ ਸੁਣਕੇ ਸ਼ੀਨੱਪਾ ਬਹੁਤ ਘੱਟ ਚੁੱਪ ਰਹਿ ਸਕਦਾ ਹੈ । ਰੰਗਾ ਤਿਆਰ ਬੈਠਾ ਸੀ ਕਿ ਸ਼ੀਨੱਪਾ ਉਸਨੂੰ ਇਕ ਵੀ ਗਾਲ੍ਹ ਕੱਢੇ ਤਾਂ ਉਹ ਉਸਨੂੰ ਦਸ ਗਾਲ੍ਹਾਂ ਸੁਣਾ ਦੇਵੇਗਾ । ਮੈਂ ਸੋਚਿਆ ਕਿ ਜੇ ਸ਼ੀਨੱਪਾ ਨੇ ਇਵੇਂ ਕੀਤਾ ਤਾਂ ਇਸ 'ਵਿਦਵਾਨ' ਨੂੰ ਪੜ੍ਹਾਉਣ ਤੋਂ ਮੈਂ ਬਚ ਜਾਵਾਂਗਾ । ਦੋ ਬੰਦਿਆਂ ਦੇ ਝਗੜੇ ਵਿਚ ਤੀਜੇ ਦਾ ਫ਼ਾਇਦਾ ਹੁੰਦਾ ਹੀ ਹੈ । ਪਰ ਸ਼ੀਨੱਪਾ ਦੇ ਬੁਲ੍ਹ ਹੀ ਨਹੀਂ ਖੁਲ੍ਹੇ । ਰੰਗੇ ਨੇ ਗੁੱਸੇ ਵਿਚ ਆ ਕੇ ਹੋਰ ਚਾਰ ਗੱਲਾਂ ਸੁਣਾਈਆਂ । ਸ਼ੀਨੱਪਾ ਫੇਰ ਵੀ ਚੁੱਪ ਰਿਹਾ, ਤਦ ਰੰਗੇ ਨੂੰ ਵੀ ਹੈਰਾਨੀ ਹੋਈ ।

ਰੰਗੇ ਦੇ ਗੁੱਸੇ ਦਾ ਪਾਰਾ ਥੋੜ੍ਹਾ ਜਿਹਾ ਉਤਰਨ ਤੇ ਸ਼ੀਨੱਪਾ ਬੋਲਿਆ, "ਰੰਗੇਗੌੜ ਤੇਰੇ ਫੇਲ੍ਹ ਹੋਣ ਦਾ ਮੈਨੂੰ ਬਹੁਤ ਦੁੱਖ ਹੈ।" ਰੰਗਾ ਵਰ੍ਹ ਪਿਆ, "ਇਹ ਸਭ ਮੈਂ ਜਾਣਦਾ ਹਾਂ, ਮੂੰਹ ਵਿਚ ਰਾਮ ਰਾਮ ਬਗ਼ਲ ਵਿਚ ਛੁਰੀ। ਮੈਨੂੰ ਤੇਰੀ ਹਮਦਰਦੀ ਦੀ ਲੋੜ ਨਹੀਂ।" ਸ਼ੀਨੱਪਾ ਨੇ ਮੇਰੇ ਵਲ ਦੇਖਿਆ। ਮੈਂ ਸਮਝਾਉਣਾ ਸ਼ੁਰੂ ਕੀਤਾ, "ਰੰਗਿਆ, ਸ਼ੀਨੱਪਾ ਨੂੰ ਸਚਮੁੱਚ ਪਛਤਾਵਾ ਹੈ। ਇਸ ਦੇ ਮਜ਼ਾਕੀਆ ਸੁਭਾਅ ਨੂੰ ਤਾਂ ਤੂੰ ਜਾਣਦਾ ਹੀ ਹੈਂ। ਤੇਰੀ ਬੇਜ਼ਤੀ ਕਰਨ ਦੀ ਮਨਸ਼ਾ ਨਾਲ ਇਸ ਨੇ ਅਜਿਹਾ ਨਹੀਂ ਸੀ ਕੀਤਾ। ਤੁਹਾਡੇ ਵਰਗੇ ਦੋ ਸਮਝਦਾਰ ਜੇ ਝਗੜਨ ਤਾਂ ਆਂਢੀ-ਗੁਆਂਢੀ ਕੀ ਕਹਿਣਗੇ! ਸਾਡਾ ਪਿੰਡ ਤਾਂ ਹੋਰਨਾਂ ਪਿੰਡਾਂ ਦੀ ਸ਼ਾਨ ਹੈ। ਜੋ ਹੋਇਆ ਉਸ ਨੂੰ ਭੁਲਾ ਦੇ।" ਰੰਗੇ ਨੂੰ ਸਾਡੇ ਪਿੰਡ ਦੇ ਗੌਰਵ ਉਤੇ ਬੜਾ ਮਾਣ ਹੈ। ਉਹ ਬੋਲਿਆ, "ਤੁਸੀਂ ਠੀਕ ਕਹਿੰਦੇ ਹੋ। ਅਸੀਂ ਆਪਸ ਵਿਚ ਲੜਾਂਗੇ ਤਾਂ ਗੁਆਂਢੀ ਪਿੰਡ ਵਾਲੇ ਸਾਡਾ ਮਖ਼ੌਲ ਉਡਾਉਣਗੇ ਹੀ। ਸਾਡੇ ਪਿਓ-ਦਾਦਿਆਂ ਦੇ ਵੇਲੇ ਤੋਂ ਸਾਡੇ ਪਿੰਡ ਨੂੰ ਜੋ ਇੱਜ਼ਤ ਮਿਲੀ ਹੋਈ ਹੈ, ਉਹ ਖ਼ਤਮ ਹੋ ਜਾਏਗੀ। ਸ਼ੀਨੱਪਾ ਜੀ, ਜੋ ਹੋਇਆ ਉਸਨੂੰ ਭੁਲਾ ਦਿਉ। ਮੈਂ ਵੀ ਭੁੱਲ ਗਿਆ ਹਾਂ।" ਹੁਣ ਸ਼ੀਨੱਪਾ ਨੇ ਉਸਨੂੰ ਦੱਸਿਆ ਕਿ ਇਨ੍ਹਾਂ ਨੇ ਤੁਹਾਨੂੰ ਪੜ੍ਹਾਉਣਾ ਮੰਨ ਲਿਆ ਹੈ ਅਤੇ ਤੁਸੀਂ ਇਕ ਵਾਰੀ ਫੇਰ ਇਮਤਿਹਾਨ ਦੇ ਦਿਉ।" "ਮੈਂ ਇਮਤਿਹਾਨ ਨਹੀਂ ਦੇਵਾਂਗਾ। ਪਾਸ ਹੋ ਕੇ ਵੀ ਕੀ ਕਰਨਾ ਹੈ? ਪਿਤਾ ਜੀ ਦੀ ਮਿਲੀ ਹੋਈ ਜ਼ਮੀਨ ਹੈ। ਛੇ ਵਾਰ ਫੇਰ ਹੋ ਕੇ ਮੈਂ ਜੋ ਤਜਰਬਾ ਹਾਸਿਲ ਕੀਤਾ ਹੈ, ਉਹੀ ਕਾਫੀ ਹੈ" ਉਹ ਬੋਲਿਆ। ਖ਼ੈਰ ਕਿਸੇ ਨਾ ਕਿਸੇ ਤਰ੍ਹਾਂ ਉਸਨੂੰ ਫੇਰ ਇਕ ਵਾਰੀ ਇਮਤਿਹਾਨ ਦੇਣ ਲਈ ਅਸਾਂ ਦੋਹਾਂ ਨੇ ਰਾਜ਼ੀ ਕਰ ਲਿਆ।

ਮੈਂ ਉਸਨੂੰ ਪੜ੍ਹਾਉਣਾ ਸ਼ੁਰੂ ਕੀਤਾ। ਮੇਰੀ ਖੇਤੀਬਾੜੀ, ਨਦੀ ਦਾ ਕੰਢਾ, ਮੰਦਰ ਦੇ ਪਿਛਵਾੜੇ ਦਾ ਰੁੱਖਾਂ ਦਾ ਝੁਰਮਟ, ਰੰਗੇ ਦਾ ਕਮਾਦ ਦਾ ਖੇਤ ਇਹ ਹੀ ਸਾਡੇ ਸਕੂਲ ਦਾ ਥਾਂ ਸੀ। ਰੰਗਾ ਓਨਾ ਮੰਦ ਬੁੱਧੀ ਨਹੀਂ ਸੀ ਜਿੰਨਾ ਮੈਂ ਪਹਿਲਾਂ ਉਸਨੂੰ ਸਮਝਿਆ ਸੀ। ਹਾਂ, ਗੱਲ ਕਰਨ ਵਿਚ ਉਹ ਸ਼ੁਧ ਪੇਂਡੂ ਸ਼ਬਦਾਂ ਦੀ ਵਰਤੋਂ ਕਰਦਾ ਸੀ ਤੇ ਇਸ ਨਾਲ ਮੈਨੂੰ ਬੜਾ ਬੁਰਾ ਲਗਦਾ ਸੀ। ਮੈਂ ਉਸਨੂੰ ਸਮਝਾਇਆ, "ਪੇਂਡੂ ਸ਼ਬਦਾਂ ਦੀ ਵਰਤੋਂ ਨਾ ਕਰ, ਸ਼ੁਧ ਕੰਨੜ ਬੋਲ। ਆਖ਼ਰਕਾਰ ਮੈਂ ਉਸਨੂੰ ਕਿਤਾਬੀ ਭਾਸ਼ਾ ਬੁਲਵਾਉਣ ਵਿਚ ਸਫਲ ਹੋ ਗਿਆ।

ਹੁਣ ਰੰਗਾ ਘਰ ਵਿਚ ਵੀ ਵਿਆਕਰਣਕ ਤੌਰ ਤੇ ਸ਼ੁਧ ਭਾਸ਼ਾ ਹੀ ਬੋਲਣ ਲਗਿਆ। ਨੌਕਰਾਂ ਨਾਲ ਵੀ ਅਜਿਹੀ ਭਾਸ਼ਾ ਵਿਚ ਹੀ ਗੱਲ ਕਰਦਾ। ਕੋਈ ਪੇਂਡੂ ਭਾਸ਼ਾ ਬੋਲਦਾ ਤਾਂ ਰੰਗਾ ਤੁਰਤ ਉਸਨੂੰ ਟੋਕ ਕੇ ਠੀਕ ਕਰ ਦਿੰਦਾ। ਸ਼ੀਨੱਪਾ ਨੇ ਇਕ ਵਾਰ 'ਰਾਤੀਂ' ਕਿਹਾ ਤਾਂ ਰੰਗੇ ਨੇ 'ਰਾਤ ਨੂੰ' ਕਹਿ ਕੇ ਸੋਧ ਕੀਤੀ। ਨਰਹਰਿ ਨੇ ਇਕ ਵਾਰ 'ਨਦੀਆ ਦੇ ਪਾਸ' ਕਿਹਾ ਤਾਂ ਉਥੇ ਖਲੋਤਾ ਰੰਗਾ ਬੋਲ ਪਿਆ, 'ਨਦੀ ਦੇ ਪਾਸ'। ਨਰਹਰਿ ਹੱਸਦਾ ਹੋਇਆ ਚਲਿਆ ਗਿਆ। ਸ਼ਾਸਤਰੀ ਜੀ ਇਕ ਵਾਰ

ਘਰ ਦੀ ਮੁਰੰਮਤ ਕਰਵਾ ਰਹੇ ਸਨ। ਛੱਤ ਤੇ ਇਕ ਸ਼ਤੀਰ ਪਾਉਣਾ ਸੀ। ਸ਼ਤੀਰ ਬਹੁਤ ਭਾਰਾ ਸੀ। ਉਸਨੂੰ ਸੱਤ ਅੱਠ ਬੰਦਿਆਂ ਨੇ ਚੁੱਕਿਆ ਹੋਇਆ ਸੀ। ਇਸ ਤੇ ਸ਼ਾਸਤਰੀ ਜੀ ਨੇ 'ਹੁਣ ਠੀਕ ਹੋਈ ਹੈ' ਕਹਿ ਦਿੱਤਾ ਤਾਂ ਰੰਗਾ ਸੋਧ ਕਰ ਬੈਠਿਆ 'ਹੁਣ ਠੀਕ ਹੈ' ਕਹਿਣਾ ਉਚਿਤ ਹੋਵੇਗਾ। ਇਸ ਤੇ ਸ਼ਾਸਤਰੀ ਜੀ ਗੁੱਸੇ ਨਾਲ ਬੋਲੇ, "ਓਇ ਜਾਹ ਪਰ੍ਹਾਂ! ਤੇਰਾ ਵਿਆਕਰਣ ਕਿਸਨੂੰ ਚਾਹੀਦਾ ਹੈ। ਤੈਥੋਂ ਚੌਗੁਣੀ ਮੇਰੀ ਉਮਰ ਹੈ। ਦਾੜ੍ਹੀ ਵਿਚ ਧੌਲੇ ਆ ਗਏ ਨੇ। ਮੈਨੂੰ ਵਿਆਕਰਣ ਸਿਖਾਉਣ ਤੁਰਿਆ ਹੈ?" ਰੰਗਾ ਮੇਰੇ ਕੋਲ ਆ ਕੇ ਦੁੱਖੀ ਲਹਿਜ਼ੇ ਵਿਚ ਬੋਲਿਆ, "ਬਜ਼ੁਰਗ ਤੇ ਵਿਦਵਾਨ ਸ਼ਾਸਤਰੀ ਹੀ ਪੇਂਡੂ ਭਾਸ਼ਾ ਦੀ ਵਰਤੋਂ ਕਰਕੇ ਸਾਡੇ ਪਿੰਡ ਦੇ ਅਨਪੜ੍ਹਾਂ ਦੀ ਬੋਲੀ ਵਿਗਾੜਦੇ ਹਨ।"

ਕਿਸੇ ਤਰ੍ਹਾਂ ਰੰਗੇਗੌੜ ਸੱਤਵੀਂ ਵਾਰ ਇਮਤਿਹਾਨ ਪਾਸ ਕਰ ਗਿਆ, "ਛੇ ਵਾਰ ਮਨੁੱਖ ਦਾ ਯਤਨ ਤਾਂ ਸੱਤਵਾਂ ਯਤਨ ਭਗਵਾਨ ਦਾ।"

ਪਾਸ ਹੋਣ ਤੋਂ ਬਾਅਦ ਵੀ ਰੰਗੇ ਨੇ ਆਪਣੀ ਵਿਆਕਰਣ ਨਹੀਂ ਛੱਡੀ। ਉਸ ਨਾਲ ਜੋ ਵੀ ਗੱਲ ਕਰਦਾ ਤਾਂ, "ਇਹ ਸ਼ਬਦ ਪੇਂਡੂ ਹੈ,ਇਸਦੇ ਥਾਂ ਇਸ ਵਿਆਕਰਣਕ ਪਦ ਦੀ ਵਰਤੋਂ ਕਰਨੀ ਚਾਹੀਦੀ ਹੈ। ਉਥੇ ਕਿਰਿਆ ਪਹਿਲਾਂ ਆਈ ਹੈ ਜਦੋਂ ਕਿ ਕਰਤਾ ਪਹਿਲੋਂ ਆਉਣਾ ਚਾਹੀਦਾ ਹੈ। ਵਿਆਕਰਣ ਦੇ ਇਸ ਸੂਤਰ ਅਨੁਸਾਰ ਇਹ ਐਸਾ ਉਹ ਵੈਸਾ...।" ਕਹਿ ਕੇ ਭਾਸ਼ਣ ਦੇਣ ਲੱਗ ਪੈਂਦਾ। ਇਸੇ ਲਈ ਮੁੰਡਿਆਂ ਨੇ ਉਸਦਾ ਨਾਮ ਪਾਣਿਨੀ ਰਖ ਦਿੱਤਾ। ਅੱਜ ਵੀ ਲੋਕ ਉਸਨੂੰ ਇਸੇ ਨਾਮ ਨਾਲ ਬੁਲਾਉਂਦੇ ਹਨ।

ਇਸ ਕਥਾ ਦੀ ਘਟਨਾ ਤਕ ਰੰਗੇ ਨੂੰ ਪਾਸ ਹੋਏ ਪੰਜ ਸਾਲ ਬੀਤ ਗਏ ਸਨ। ਇਨ੍ਹਾਂ ਪੰਜਾਂ ਵਰ੍ਹਿਆਂ ਵਿਚ ਵਿਆਕਰਣ ਦਾ ਝੱਲ ਉਸ ਵਿਚ ਵਧਦਾ ਹੀ ਗਿਆ, ਘਟਿਆ ਨਹੀਂ। ਉਹ ਜਦੋਂ ਬੋਲਦਾ ਤਾਂ ਲਗਦਾ ਜਿਵੇਂ ਕਿਤਾਬ ਪੜ੍ਹ ਰਿਹਾ ਹੋਵੇ। ਇਸ ਵਿਆਕਰਣ-ਪੰਡਤ ਦਾ ਘਰ ਸਾਡੇ ਪਿੰਡ ਦੇ ਨਾਲੇ ਲਾਗੇ ਹੈ। ਇਕ ਦਿਨ ਨਾਲੇ ਵਿਚ ਪਾਣੀ ਭਰ ਗਿਆ ਤੇ ਉਸਦੇ ਘਰ ਵਲ ਵਧਣ ਲਗਿਆ। ਪਾਣੀ ਘਰ ਵਿਚ ਦਾਖ਼ਲ ਹੋਣ ਵਾਲਾ ਸੀ। ਉਸ ਪਾਣੀ ਦਾ ਵਹਾਉ ਦੂਸਰੇ ਪਾਸੇ ਮੋੜਨ ਲਈ ਸਵਾਈ ਮਜ਼ਦੂਰ ਬੇਟੱਯਾ ਨੂੰ ਬੁਲਾਇਆ। ਬੇਟੱਯਾ ਨੇ ਘਬਰਾ ਕੇ ਪੁੱਛਿਆ, "ਕੀ ਕਰਾਂ ਹਜ਼ੂਰ?" ਰੰਗਾ ਇਹੀ ਸੋਚਦਾ ਰਿਹਾ ਕਿ ਉਸਨੂੰ ਕਿਥੇ ਕਰਤਾ, ਕਰਮ, ਕਿਰਿਆ ਦਾ ਪ੍ਰਯੋਗ ਕਰਨ ਲਈ ਆਖਾਂ! ਉਦੋਂ ਤਕ ਪਾਣੀ ਅੰਦਰ ਆ ਹੀ ਗਿਆ। ਰੰਗਾ ਇਕ ਵਾਕ ਬਣਾ ਕੇ ਬੋਲਿਆ, "ਬੇਟੱਯਾ ਇਧਰ ਦੇਖ, ਇਸ ਫਹੁੜੇ ਦੀ ਨੋਕ ਨੂੰ ਹੌਲੀ ਦੇ ਕੇ ਪੱਥਰ ਦੀ ਜੜ੍ਹ ਤਕ ਧੱਕ ਕੇ, ਉਸ ਪੱਥਰ ਨੂੰ ਦਰਵਾਜ਼ੇ ਤੇ ਟੇਢਾ ਕਰਕੇ ਰੱਖ ਦੇ। ਸੰਭਲ ਕੇ, ਕਾਹਲੀ ਨਾ ਕਰ!" ਹੁਣ ਤਕ ਘਰ ਵਿਚ ਗੋਡੇ ਗੋਡੇ ਪਾਣੀ ਭਰ ਚੁੱਕਿਆ ਸੀ। ਬੇਟੱਯਾ ਜ਼ੋਰ ਦੀ ਬੋਲਿਆ, "ਦੱਸਦੇ ਤਾਂ ਹੈ ਨਹੀਂ ਕੀ ਕਰਨਾ ਹੈ। ਜਲਦੀ ਕਹੋ, ਕੀ ਕਰਾਂ?

ਨਹੀਂ ਤਾਂ ਕੰਧ ਢਹਿ ਜਾਵੇਗੀ ।" ਰੰਗੇ ਨੇ ਸਮਝਾਉਂਦੇ ਹੋਏ ਆਖਿਆ, "ਬੇਟੱਯਾ, ਧੀਰਜ ਕਰ । ਪੇਂਡੂ ਸ਼ਬਦਾਂ ਦਾ ਪ੍ਰਯੋਗ ਨਾ ਕਰ । ਡਰ ਨਾ । ਆਰੀਆ ਮਹਾਂਰਿਸ਼ੀਆਂ ਨੇ ਆਖਿਆ ਹੈ, ਹਰ ਕੰਮ ਸੋਚ ਸਮਝ ਕੇ ਸ਼ਾਂਤੀ ਨਾਲ ਕਰਨਾ ਚਾਹੀਦਾ ਹੈ । ਧੀਰਜ ਸਾਰੀ ਰੱਖੋ ਧੈਰਯੰ ਸਰਵਤ੍ਰ ਸਾਧਨੰ ।"

ਪਾਣੀ ਘਰ ਵਿਚ ਭਰਦਾ ਹੀ ਜਾ ਰਿਹਾ ਸੀ । ਬੇਟੱਯਾ ਵੀ ਆਪਣਾ ਕੰਮ ਭੁੱਲ ਕੇ ਖੜਾ ਹੱਸਦਾ ਰਿਹਾ ।

ਉਸੇ ਸਾਲ ਰੰਗੇ ਦੀ ਸ਼ਾਦੀ ਪੱਕੀ ਹੋਈ ਸੀ । ਰੰਗੇ ਨੇ ਮਤਾ ਪਕਾਇਆ ਕਿ ਗੌੜਾਂ ਨੂੰ ਸ਼ਾਦੀ ਦਾ ਵਧੀਆ ਭੋਜਨ ਦੇਣਾ ਚਾਹੀਦਾ ਹੈ । ਵਧੀਆ ਭੋਜਨ ਦਾ ਮਤਲਬ ਲੱਡੂ, ਚਿਰੋਟੀ, ਫੇਨੀ, ਮਸਾਲੇਦਾਰ ਪਕੌੜੇ ਸਮਝ ਕੇ ਮੂੰਹ ਵਿਚੋਂ ਰਾਲਾਂ ਨਾ ਸੁੱਟਣਾ । ਉਸਦਾ ਵਧੀਆ ਭੋਜਨ ਤੋਂ ਮਤਲਬ ਹੈ ਚੈਰੋਟਾ (ਆਟਾ), ਭਾਤ, ਰਸਮ, ਖੀਰ ਤੇਲ— ਬਸ । ਇਕ ਆਦਮੀ ਜਿੰਨਾ ਤੇਲ ਪਰੋਸਦਾ ਹੈ ਇਸੇ ਨਾਲ ਉਸਦੀ ਅਮੀਰੀ ਦਾ ਅੰਦਾਜ਼ਾ ਲਾਇਆ ਜਾਂਦਾ ਹੈ । ਤੇਲ ਪਰੋਸਣ ਲਈ ਸਾਡੇ ਪਿੰਡ ਦੇ ਕਿਸਾਨ ਸਾਡੇ ਵਾਂਗ ਕੜਛੀ ਜਾਂ ਚਮਚੇ ਦਾ ਪ੍ਰਯੋਗ ਨਹੀਂ ਕਰਦੇ । ਉਹ ਤੇਲ ਵਾਲੇ ਭਾਂਡੇ ਵਿਚ ਉਂਗਲੀਆਂ ਡੁਬੋ ਕੇ ਪੱਤਲ ਉੱਤੇ ਟਪਕਾਉਂਦੇ ਹਨ । ਇਕੋ ਉਂਗਲੀ ਨਾਲ ਤੇਲ ਪਰੋਸਣਾ ਅਤਿਅੰਤ ਗਰੀਬੀ ਦਾ ਚਿੰਨ੍ਹ ਮੰਨਿਆ ਜਾਂਦਾ ਹੈ । ਦੋ ਉਂਗਲੀਆਂ ਨਾਲ ਪਾਉਣਾ ਦਰਮਿਆਨੀ ਸ਼੍ਰੇਣੀ ਅਤੇ ਤਿੰਨ ਉਂਗਲੀਆਂ ਨਾਲ ਪਾਉਣ ਵਾਲਾ ਅਮੀਰ ਮੰਨਿਆ ਜਾਂਦਾ ਹੈ । ਕਿਸੇ ਦੇ ਵਿਆਹ ਦਾ ਗੁਣ ਗਾਉਣਾ ਹੋਵੇ ਤਾਂ ਪਿੰਡ ਵਾਲੇ ਕਹਿੰਦੇ ਹਨ, "ਤਿੰਨ ਉਂਗਲੀਆਂ ਨਾਲ ਤੇਲ ਪਰੋਸ ਕੇ ਗਣਪਤੀ ਪੂਜਾ ਕਰਾਉਣ ਵਾਲੇ ਨੂੰ ਕੀ ਘਾਟਾ ਹੈ ?" ਸਾਡੇ ਪਿੰਡ ਦੇ ਬ੍ਰਾਹਮਣਾਂ ਅਤੇ ਪੇਟੂਆਂ ਨੂੰ ਤਾਂ ਲੱਗੇਗਾ ਕਿ ਇਹ ਕਿਧਰੋਂ ਦਾ ਮਹਾਂਭੋਜ ਹੈ । ਉਸੇ ਤਰ੍ਹਾਂ ਸਾਨੂੰ ਭੋਜਨ ਕਰਦਿਆਂ ਦੇਖ ਕੇ ਉਨ੍ਹਾਂ ਨੂੰ ਲਗਦਾ ਹੈ । ਇਹ ਇਸ ਤਰ੍ਹਾਂ ਕਿਉਂ ਖਾਂਦੇ ਹਨ ।" ਸਾਡੇ ਪਿੰਡ ਦੇ ਰਥ ਉਤਸਵ ਦੇ ਦਿਨਾਂ ਵਿਚ ਭੋਜਨ ਕਰਕੇ ਨੰਗੇ ਢਿੱਡ (ਕਮੀਜ਼ ਜਾਂ ਉਤਲਾ ਵਸਤਰ ਨਾ ਪਹਿਨ ਕੇ) ਖਲੋਤੇ ਬ੍ਰਾਹਮਣਾਂ ਨੂੰ ਦੇਖ ਕੇ ਸਾਰੇ ਗੌੜ ਇਹ ਕਹਿ ਕੇ ਮਜ਼ਾਕ ਉਡਾਉਂਦੇ ਹਨ ਕਿ ਬਸ ਇਹ ਮਹਾਸ਼ੇ ਤਾਂ ਭੋਜਨ ਮਿਲਦਾ ਹੋਵੇ ਤਾਂ ਕਦੇ ਵੀ ਕਿਧਰੇ ਵੀ ਜਾਣ ਲਈ ਤਿਆਰ ਹੋ ਜਾਂਦੇ ਹਨ, ਕਿਸੇ ਹੋਰ ਦੀ ਚਿੰਤਾ ਹੀ ਨਹੀਂ । ਖਾ ਖਾ ਕੇ ਢਿੱਡ ਤਾਂਬੇ ਦੀ ਗਾਗਰ ਵਾਂਗ ਵੱਜਦਾ ਹੈ ।"

ਸ਼ੀਨੱਪਾ ਦੇ ਕੋਲ ਆ ਕੇ ਰੰਗੇ ਨੇ ਦੱਸਿਆ, "ਮਹਾਸ਼ੇ ਜੀ ਮੈਂ ਨਿਰਣਾ ਕੀਤਾ ਹੈ ਕਿ ਸ਼ਾਦੀ ਦੇ ਦਿਨ ਆਪਣੇ ਲੋਕਾਂ ਨੂੰ ਵਧੀਆ ਭੋਜਨ ਕਰਾਇਆ ਜਾਵੇ । ਪਰ ਕਮਬਖ਼ਤ ਰਸੋਈਆ ਹੀ ਨਹੀਂ ਆ ਰਿਹਾ । ਤੁਸੀਂ ਹੀ ਰਸਮ ਬਣਾਉਣ ਦਾ ਢੰਗ ਦੱਸ ਦਿਓ । ਕਿੰਨਾ ਵੀ ਖ਼ਰਚਾ ਹੋ ਜਾਵੇ ਚਿੰਤਾ ਨਹੀਂ । ਪਰ ਕਰਾਊਂਗਾ ਜ਼ਰੂਰ ।" ਸ਼ੀਨੱਪਾ ਨੇ ਰਸਮ ਬਣਾਉਣ ਦਾ ਤਰੀਕਾ ਦੱਸ ਦਿੱਤਾ ।

ਰੰਗੇ ਦੀ ਸ਼ਾਦੀ ਦੇ ਖਾਣੇ ਤੇ ਅੱਠ ਸੌ ਬੰਦੇ ਆਏ। ਨੇੜੇ ਤੇੜੇ ਦੇ ਬਾਰਾਂ ਪਿੰਡਾਂ ਨੂੰ ਨਿਉਂਦਾ ਦਿੱਤਾ ਗਿਆ ਸੀ। ਚਾਰ ਖੰਡੀ ਮੜੂਆ ਅਤੇ ਚਾਰ ਖੰਡੀ ਚਾਵਲ ਰਿੰਨੇ ਗਏ। ਗਲੀ ਵਿਚ ਸਾਰਿਆਂ ਨੂੰ ਭੋਜਨ ਲਈ ਬਿਠਾ ਕੇ ਇਕ ਇਕ ਪੱਤਲ ਤੇ ਤੀਲੀ ਦੇ ਦਿੱਤੀ ਗਈ। ਪੱਤਲ ਤੇ ਸੀਂਖ ਲਗਾ ਲੈਣ ਤੋਂ ਬਾਅਦ ਪਰੋਸਣਾ ਸ਼ੁਰੂ ਕੀਤਾ ਗਿਆ। ਖਾਣਾ ਸੁਆਦੀ ਬਣਿਆ ਸੀ। ਰੋਜ਼ ਇਕ ਪਰੋਸਾ ਖਾਣ ਵਾਲਾ ਚਾਰ ਪਰੋਸੇ ਖਾ ਗਿਆ। ਭਾਤ ਨੂੰ ਤਾਂ ਕਿੰਨਾ ਵੀ ਪਰੋਸੋ ਬਸ ਕਹਿਣ ਵਾਲਾ ਕੋਈ ਨਹੀਂ। ਰਸਮ ਨੂੰ ਲੋਕਾਂ ਨੇ ਖੀਰ ਵਾਂਗ ਪੀਣਾ ਸ਼ੁਰੂ ਕਰ ਦਿੱਤਾ। ਲਗਦਾ ਸੀ ਲੋਕਾਂ ਦੇ ਢਿੱਡ ਵਿਚ ਭੁੱਖ ਦੇ ਭਾਂਬੜ ਮੱਚ ਰਹੇ ਹਨ। ਔਰਤਾਂ ਤੇ ਪਰੋਸਣ ਵਾਲਿਆਂ ਲਈ ਵੀ ਕੁਝ ਬਚਣ ਦੀ ਉਮੀਦ ਨਹੀਂ ਸੀ ਦਿਖਾਈ ਦਿੰਦੀ। ਰੰਗੇ ਨੇ ਦੇਖਿਆ ਕਿ ਰੱਜ ਕੇ ਖਾਣ ਦੇ ਬਾਵਜੂਦ ਵੀ ਸਾਰੇ ਚਿੱਲਾ ਰਹੇ ਸਨ—ਹੋਰ ਰਸਮ ਪਰੋਸੋ।" ਦੋ ਮੁੰਡਿਆਂ ਨੂੰ ਬੁਲਾ ਕੇ ਚਾਰ ਘੜੇ ਪਾਣੀ ਮੰਗਵਾਇਆ ਤੇ ਰਸਮ ਵਿਚ ਸੁੱਟਵਾ ਦਿੱਤਾ। ਸਾਰਿਆਂ ਦਾ ਪੇਟ ਤਾਂ ਪਹਿਲਾਂ ਹੀ ਭਰ ਚੁੱਕਿਆ ਸੀ। ਹੁਣ ਰਸਮ ਫਿੱਕਾ ਲੱਗਣ ਲੱਗਾ। 'ਬਸ' ਕਹਿ ਕੇ ਸਾਰੇ ਉਠ ਗਏ। ਔਰਤਾਂ ਲਈ ਥੋੜ੍ਹਾ ਜਿੰਨਾ ਬਚ ਗਿਆ ਸੀ। ਰੰਗਾ ਦੁੱਖੀ ਹੋ ਕੇ ਬੋਲਿਆ, "ਸਾਡੇ ਚਾਚਾ ਜੀ ਨੇ ਇਹ ਅਨਿਆਂ ਕਰ ਦਿੱਤਾ। ਮੇਰੇ ਲਈ ਸੁਆਦ ਦੇਖਣ ਲਈ ਵੀ ਨਹੀਂ ਬਚਾ ਕੇ ਰਖਿਆ।"

ਅਗਲੇ ਦਿਨ ਰੰਗੇ ਦਾ ਚਾਚਾ ਸ਼ੀਨੱਪਾ ਕੋਲ ਆ ਕੇ ਬੋਲਿਆ, "ਕਿਉਂ ਮਹਾਸ਼ੇ ਇਹੋ ਜਿਹਾ ਭੋਜਨ ਬਣਵਾਉਣਾ ਸੀ ਕਿ ਚਾਰ ਆਦਮੀਆਂ ਦਾ ਖਾਣਾ ਇਕ ਆਦਮੀ ਹੀ ਖਾ ਗਿਆ? ਅਜਿਹਾ ਕਰਾਉਣ ਲਈ ਅਸੀਂ ਕਿਹੜਾ ਪਾਪ ਕੀਤਾ ਹੈ?" ਸ਼ੀਨੱਪਾ ਨੇ ਕਿਹਾ, "ਤੁਸੀਂ ਵੀ ਸਾਡੇ ਵਾਂਗ ਛੇਤੀ ਹੀ ਠਨ ਠਨ ਗੋਪਾਲ ਹੋ ਜਾਉਗੇ।"

ਜਦੋਂ ਤੋਂ ਸਾਡੇ ਪਿੰਡ ਵਾਲਿਆਂ ਨੇ ਯਕਸ਼ਗਾਨ ਪੇਸ਼ ਕੀਤਾ ਸੀ ਪਾਤਰਾਂ ਦੇ ਵਾਰਤਾਲਾਪ ਦੇ ਬਾਰੇ ਰੰਗੇ ਦੇ ਮਨ ਨੂੰ ਬੜੀ ਠੇਸ ਲਗੀ ਸੀ। ਉਹ ਇਕ ਦਿਨ ਮੇਰੇ ਕੋਲ ਆ ਕੇ ਬੋਲਿਆ, "ਕਿਉਂ ਮਹਾਸ਼ੇ ਜੀ ਯਕਸ਼ਗਾਨ ਦੇ ਇਹ ਪਾਤਰ ਅਲਪਪ੍ਰਾਣ ਮਹਾਪ੍ਰਾਣ ਦਾ ਅੰਤਰ ਹੀ ਨਹੀਂ ਜਾਣਦੇ!" ਮੇਰੇ ਨਾਲ ਖਲੋਤਾ ਗੁੰਡੂ ਬੋਲਿਆ, "ਫਿਰ ਵੀ ਕੋਈ ਗੱਲ ਨਹੀਂ। ਬਹੁਤ ਚੰਗਾ ਰਿਹਾ। ਮਨ ਖ਼ੁਸ਼ ਹੋ ਗਿਆ।" ਉਦੋਂ ਤਕ ਅਸੀਂ ਤਿੰਨੇ ਨਦੀ ਕੰਢੇ ਦੇ ਝੁਰਮਟ ਤਕ ਪਹੁੰਚ ਗਏ। ਗੁੰਡੂ ਬੋਲਿਆ, "ਇਹ ਬਗੀਚਾ ਕਿੰਨਾ ਸੁੰਦਰ ਹੈ।" ਤੁਰਤ ਰੰਗੇਗੌੜ ਨੇ ਕਿਹਾ, "ਮਹਾਸ਼ੇ ਜੀ ਤੁਸੀਂ ਅੰਗਰੇਜ਼ੀ ਜਾਣਦੇ ਹੋ? ਨਦੀ ਕੰਢੇ ਦੇ ਅੰਬ ਦੇ ਰੁੱਖਾਂ ਦੇ ਇਸ ਸਮੂਹ ਨੂੰ ਝੁਰਮਟ ਹੀ ਆਖਣਾ ਚਾਹੀਦਾ ਹੈ, ਬਗੀਚਾ ਕਹਿਣਾ ਉਚਿਤ ਨਹੀਂ। ਸੁਪਾਰੀ, ਨਾਰੀਅਲ,ਕੇਲਾ,ਸਬਜ਼ੀ ਆਦਿ ਉਗਦੇ ਤਾਂ ਬਗੀਚਾ ਕਹਿ ਸਕਦੇ ਸੀ। ਇਹ ਤਾਂ ਨਦੀ ਕੰਢੇ ਦਾ ਝੁਰਮਟ ਹੀ ਆਖਿਆ ਜਾਵੇਗਾ।"

ਗੁੰਡੂ ਰੰਗੇ ਦਾ ਮੂੰਹ ਦੇਖਦਾ ਰਹਿ ਗਿਆ। ਫਿਰ ਬੋਲਿਆ, "ਕਿਉਂ ਬਈ, ਤੇਰਾ ਸ਼ਿਸ਼ ਤਾਂ ਬੜਾ ਪ੍ਰਚੰਡ ਵਿਦਵਾਨ ਲਗਦਾ ਹੈ।" ਮੈਂ ਸਿਰਫ ਹੱਸਿਆ।

ਗੁੰਡੂ ਪਾਸੋਂ ਆਪਣੀ ਤਾਰੀਫ ਸੁਣ ਕੇ ਰੰਗਾ ਬੜਾ ਖ਼ੁਸ਼ ਹੋਇਆ । ਉਹ ਅੱਗੋਂ ਬੋਲਿਆ, "ਮਹਾਸ਼ੇ ਜੀ ਪਿਛਲੇ ਪੰਜਾਂ ਵਰ੍ਹਿਆਂ ਦਾ ਕਹਿ ਰਿਹਾ ਹਾਂ ਕਿ ਸਾਰਿਆਂ ਨੂੰ ਸ਼ੁਧ ਵਿਆਕਰਣ ਅਨੁਸਾਰ ਬੋਲਣਾ ਚਾਹੀਦਾ ਹੈ । ਮੇਰੀ ਗੱਲ ਵਲ ਕਿਸੇ ਨੇ ਧਿਆਨ ਹੀ ਨਹੀਂ ਦਿੱਤਾ । ਖ਼ੈਰ ਬੋਲਦੇ ਸਮੇਂ ਕਿਧਰੇ-ਕਿਧਰੇ ਗ਼ਲਤੀ ਹੋ ਸਕਦੀ ਹੈ, ਪਰ ਲਿਖਦੇ ਸਮੇਂ ਵੀ ਵਿਆਕਰਣ ਵਲ ਧਿਆਨ ਨਹੀਂ ਦਿੰਦੇ । ਸਾਡੇ ਪਿੰਡ ਵਾਲਿਆਂ ਦੇ ਚਿੱਠੀ-ਪੱਤਰ, ਹਸਤਾਖ਼ਰ ਦੇਖ ਕੇ ਤੁਸੀਂ ਪਤਾ ਨਹੀਂ ਕੀ ਕਹੋਂਗੇ । ਹੁਣ ਇਕ ਦੋ ਮਿਸਾਲਾਂ ਦਿੰਦਾ ਹਾਂ । ਸਾਡੇ ਪਿੰਡ ਦੇ ਅੱਪਣਯੰਗਾਰੀ ਨੇ ਥੋੜ੍ਹੀ ਜਿਹੀ ਜ਼ਮੀਨ ਵੇਚੀ । ਉਸ ਜ਼ਮੀਨ ਦੇ ਖ਼ਰੀਦ-ਪੱਤਰ ਤੇ ਉਨ੍ਹਾਂ ਦੇ ਚਾਚਾ ਜੀ ਦੀ ਗਵਾਹੀ ਲੈਣੀ ਸੀ । ਚਾਚਾ ਜੀ ਦਾ ਨਾਮ ਸੀ ਸਿੰਗਲਾਚਾਰੀ । ਪੱਤਰ ਵਿਚ ਇਸ ਤਰ੍ਹਾਂ ਲਿਖਿਆ ਗਿਆ ਸੀ, "ਇਸਦੇ ਚਾਚਾ ਸਿੰਗਲਾਚਾਰੀ ਦੀ ਗਵਾਹੀ ।"

ਸਿੰਗਲਾਚਾਰੀ ਜੀ ਨੂੰ ਬੁਲਾ ਕੇ ਉਨ੍ਹਾਂ ਦੇ ਹੱਥ ਵਿਚ ਕਾਗ਼ਜ਼ ਪੈਨਸਿਲ ਫੜਾ ਦਿੱਤੀ । ਜਨਮ ਤੋਂ ਲੈ ਕੇ ਹੁਣ ਤੱਕ ਕਦੇ ਉਨ੍ਹਾਂ ਨੇ ਇੰਨਾ ਲੰਮਾ ਵਾਕ ਨਹੀਂ ਲਿਖਿਆ ਸੀ । ਹੱਥ ਵਿਚ ਪੈਨਸਿਲ ਫੜਦਿਆਂ ਹੀ ਉਨ੍ਹਾਂ ਦਾ ਸਰੀਰ ਕੰਬਣ ਲਗ ਪਿਆ । ਫੇਰ ਵੀ ਭਗਵਾਨ ਦਾ ਨਾਮ ਲੈ ਕੇ ਸ਼ੁਰੂ ਕੀਤਾ । ਪਹਿਲਾਂ 'ਈਤਨ' (ਇਸਦੇ) ਦੀ ਬਜਾਇ 'ਜਤਨ' (ਯਤਨ) ਲਿਖ ਦਿੱਤਾ । ਉਸਤੋਂ ਅੱਗੇ 'ਦੌਂਡਕਸ਼ਭੂ' (ਲਿਖਿਆ ਨਾ ਜਾਣ ਵਾਲਾ ਲੰਬਾ ਵਾਕ) ਲਿਖ ਕੇ 'ਹੁਣ ਕੁਝ ਵੀ ਹੋਵੇ, ਮੇਰੇ ਪਾਸੋਂ ਲਿਖਿਆ ਨਹੀਂ ਜਾਂਦਾ, ਮਿਹਰਬਾਨੀ ਕਰਕੇ ਮੈਨੂੰ ਛੱਡ ਦਿਉ, ਮੇਰਾ ਨਮਸਕਾਰ' ਕਹਿ ਦਿੱਤਾ । ਇਸੇ ਲਈ ਹੁਣ ਉਸਦਾ ਨਾਮ ਹੈ 'ਜਤਨ ਦੋਂਡਕਸ਼ਭੂ ।' ਸ਼ੰਖਪੁਰ ਦੇ ਨਰਸਿੰਘ ਜੋਇਸ ਜੀ ਹਨ ਨਾ, ਉਨ੍ਹਾਂ ਦੀ ਨਿਮਰਤਾ ਬਾਰੇ ਕੀ ਆਖਾਂ ! ਕਿਸੇ ਕਾਗ਼ਜ਼ ਤੇ ਹਸਤਾਖ਼ਰ ਕਰਨ ਲਈ ਕਿਹਾ ਸੀ ਤਾਂ, "ਸ਼ੰਖਪੁਰ ਦੇ ਨਰਸਿੰਘ ਜੋਇਸ ਜੀ ਦੀ ਸਹੀ' ਦੇ ਬਦਲੇ 'ਪੰਕਜ ਸਰੋਜਿਨੀ ਸ਼ਖੀ' ਲਿਖ ਦਿੱਤਾ । ਰੱਬ ਹੀ ਜਾਣਦਾ ਹੈ 'ਸ਼ੰਖਪੁਰ ਦੇ ਨਰਸਿੰਘ ਜੋਇਸ' ਕਿਵੇਂ 'ਪੰਕਜ ਸਰੋਜਿਨੀ ਸ਼ਖੀ' ਬਣ ਗਿਆ ।

"ਅਤੇ ਕੁਝ ਲੋਕ ਤਾਂ ਅਨੁਸਵਾਰ ਦਾ ਪ੍ਰਯੋਗ ਬਿਨਾਂ ਸੋਚੇ ਸਮਝੇ ਹੀ ਕਰਦੇ ਹਨ । ਅਤੇ ਜਿਥੇ ਚਾਹੀਦਾ ਹੈ ਉਥੇ ਪ੍ਰਯੋਗ ਨਹੀਂ ਕਰਦੇ । ਮਿਸਾਲ ਲਈ "ਸ਼ਿਆਮਯੰਗਾਰ ਦੇ ਪੁੱਤਰ (ਕੰਨੜ ਸ਼ਬਦ 'ਮਗ') ਗੁੰਡੱਪ ਦੀ ਸਹੀ' ਦੇ ਬਦਲੇ ਉਸ ਹਾਥੀ ਨੇ 'ਸ਼ਵਣ ਦਾ ਬਾਂਦਰ (ਕੰਨੜ ਸ਼ਬਦ 'ਮੰਗ') ਗੁੰਡਪਕਾ ਮੁਰਗਾ (ਕੰਨੜ ਸ਼ਬਦ 'ਹੁੰਜ') ਲਿਖ ਦਿੱਤਾ ।

"ਇਕ ਹੋਰ ਉਦਾਹਰਣ ਲਉ ਮਹਾਸ਼ੇ ਜੀ । ਸਾਡੇ ਪਿੰਡ ਦੇ ਨੰਜੇ ਨੂੰ ਕੋਆਪਰੇਟਿਵ ਸੋਸਾਇਟੀ ਵਲੋਂ ਸ਼ੇਅਰ ਦਾ ਲਾਭ ਅੰਸ਼ ਮਿਲਿਆ, ਦਸ ਰੁਪੈ ਅੱਠ ਆਨੇ । ਨੰਜੇ ਨੂੰ ਕਿਹਾ ਗਿਆ ਕਿ "ਦਸ ਰੁਪੈ ਅੱਠ ਆਨੇ (ਕੰਨੜ ਵਿਚ 'ਏਟਾਣੇ') ਲੈ ਲਏ" ਲਿਖ ਕੇ ਰਸੀਦ ਦੇ ਦੇਵੇ । ਉਹ ਭਲਾ ਮਾਣਸ 'ਏਟਾਣੇ' (ਅੱਠ ਆਨੇ) ਲਿਖਦੇ ਸਮੇਂ 'ਟਾ'

ਲਿਖਣਾ ਭੁੱਲ ਗਿਆ । ਉਸ ਨੇ ਲਿਖ ਦਿੱਤਾ, "ਦਸ ਰੁਪੈ ਏਣੇ (ਤੇਲ) ਲੇ ਲਿਆ ।" ਆਡੀਟਰ ਨੇ ਹਿਸਾਬ ਕਿਤਾਬ ਦੇਖਿਆ ਤਾਂ ਉਸ ਦੀ ਸਮਝ ਵਿਚ ਹੀ ਨਹੀਂ ਆਇਆ । ਉਸਨੂੰ ਬੁਲਾ ਕੇ ਪੁੱਛਣ ਤੇ ਪਤਾ ਚਲਿਆ ਕਿ 'ਏਟਾਣੇ' (ਅੱਠ ਆਨੇ) 'ਏਂਣੇ' (ਤੇਲ) ਹੋ ਗਿਆ ਹੈ ।

"ਸਾਡੇ ਪਿੰਡ ਦੇ ਰੰਗੱਪਾ ਜੀ ਨੇ ਹਾਸਨ ਵਿਚ ਪੜ੍ਹ ਰਹੇ ਆਪਣੇ ਪੁੱਤਰ ਨੂੰ ਲਿਖਿਆ, "ਬੜਾ ਹੰਡਾ, ਵਾਲ-ਲੈਂਪ ਲੈ ਆਉਣਾ । ਪੁੱਤਰ ਖ਼ਾਲੀ ਹੱਥ ਆਇਆ ਤਾਂ ਰੰਗੱਪਾ ਜੀ ਨੇ ਪੁੱਛਿਆ, "ਮੈਂ ਲਿਖਿਆ ਸੀ ਨਾ ਫੇਰ ਕਿਉਂ ਨਹੀਂ ਲਿਆਇਆ ? ਪੁੱਤਰ ਨੇ ਪੁੱਛਿਆ, "ਕੀ ਲਿਖਿਆ ਸੀ ?" ਪਿਤਾ ਨੇ ਕਾਗ਼ਜ਼ ਤੇ ਲਿਖ ਕੇ ਦਿਖਾਇਆ 'ਬਡਾਂਡਾ ਵਾਲਾਪੁ', ਸਿਰਫ ਦੋ ਸ਼ਬਦ ।' ਬੇਟੇ ਨੇ ਕਿਹਾ—"ਅੱਛਾ !"

ਇੰਨਾ ਕਹਿ ਕੇ ਰੰਗਾ ਚੁੱਪ ਹੋ ਗਿਆ । ਗੁੰਡੂ ਬੋਲਿਆ, "ਰਾਮੂ ਸ਼ਾਬਾਸ਼ ! ਤੇਰੇ ਸ਼ਿਸ਼ ਨੇ ਕਾਫੀ ਮਸਾਲਾ ਤਿਆਰ ਕਰ ਲਿਆ ਹੈ ।" ਰੰਗਾ ਤੁਰਤ ਬੋਲ ਪਿਆ, "ਇਹ ਕੀ ਮਹਾਸ਼ੇ ਜੀ, ਕੱਲ੍ਹ ਤੱਕ ਵੀ ਸੁਣਾਉਂਦਾ ਰਹਾਂ ਤਾਂ ਅਸ਼ੁਧ ਲੇਖਣ ਦਾ ਇਤਿਹਾਸ ਖ਼ਤਮ ਨਹੀਂ ਹੋਣ ਲਗਿਆ । ਲਿਖਣਾ ਆਉਂਦਾ ਹੋਵੇ ਤਾਂ ਸ਼ੁਧ ਹੀ ਲਿਖਣਾ ਚਾਹੀਦਾ ਹੈ, ਨਹੀਂ ਤਾਂ ਸ਼ਾਲ ਸਾਬੀ ਦੀ ਤਰ੍ਹਾਂ ਕਟਾਰ-ਚਿੰਨ੍ਹ ਪਾ ਦੇਣਾ ਚਾਹੀਦਾ ਹੈ ।" ਅਸਾਂ ਦੋਹਾਂ ਨੇ ਦਾਦ ਦੇ ਦਿੱਤੀ—"ਠੀਕ ਹੈ ।"

## 12

ਸ਼ਾਸਤਰੀ ਜੀ ਦੇ ਟੱਬਰ ਵਿਚੋਂ ਪਾਰਬਤੰਮਾ ਦਾ ਇਕ ਦਿਨ ਚੁਬਾਰੇ ਤੋਂ ਡਿੱਗਣ ਕਰਕੇ ਗੋਡਾ ਟੁੱਟ ਗਿਆ । ਉਨ੍ਹਾਂ ਦੇ ਘਰ ਵਿਚ ਉਨ੍ਹਾਂ ਦੀ ਦੋਹਤੀ ਹੈ । ਹੁਣ ਉਹ ਤਿੰਨ ਸਾਲ ਦੀ ਹੈ । ਜਿਸ ਦਿਨ ਉਸਦਾ ਜਨਮ ਹੋਇਆ ਉਸੇ ਦਿਨ ਉਸਦੀ ਮਾਂ ਗੁਜ਼ਰ ਗਈ । ਤਿੰਨਾਂ ਸਾਲਾਂ ਤੋਂ ਮਾਂ-ਬਾਹਰੀ ਬੱਚੀ ਨੂੰ ਸ਼ਾਸਤਰੀ ਜੀ ਤੇ ਪਾਰਬਤੰਮਾ ਨੇ ਪਾਲਿਆ । ਬੱਚੀ ਇਕ ਦਿਨ ਵੀ ਪਾਰਬਤੰਮਾ ਦੀ ਗੋਦੀ ਤੋਂ ਅੱਡ ਨਹੀਂ ਹੋਈ । ਉਸ ਦਿਨ ਪਾਰਬਤੰਮਾ ਦੇ ਡਿੱਗ ਪੈਣ ਕਰਕੇ ਦਰਦ ਹੋ ਰਿਹਾ ਸੀ ਜਿਸ ਕਰਕੇ ਉਹ ਬੱਚੀ ਨੂੰ ਚੁੱਕ ਨਹੀਂ ਸਕਦੀ ਸੀ ।

ਬੱਚੀ ਪਾਰਬਤੰਮਾ ਦੇ ਬਾਅਦ ਸਿਰਫ 'ਕਮਲੰਮਾ' ਦੇ ਕੋਲ ਜਾਂਦੀ ਸੀ । ਕਮਲੰਮਾ ਵਿਧਵਾ ਹੈ । ਦਸ ਵਰ੍ਹਿਆਂ ਦੀ ਉਮਰ ਵਿਚ ਉਸਦੀ ਸ਼ਾਦੀ ਹੋਈ ਸੀ । ਕਹਿੰਦੇ ਨੇ ਸ਼ਾਦੀ ਦੇ ਪੰਜ ਮਹੀਨਿਆਂ ਮਗਰੋਂ ਹੀ ਉਸਦਾ ਪਤੀ ਗੁਜ਼ਰ ਗਿਆ । ਪਤੀ ਦੇ ਮਰਨ ਤੋਂ ਇਕ ਸਾਲ ਦੇ ਅੰਦਰ ਅੰਦਰ ਪਿਤਾ ਵੀ ਸੁਰਗਵਾਸ ਹੋ ਗਿਆ । ਕਮਲੰਮਾ ਦੀ ਮਾਂ ਤਾਂ ਬਚਪਨ ਵਿਚ ਹੀ ਮਰ ਗਈ ਸੀ । ਇਸ ਤਰ੍ਹਾਂ ਸਾਡੇ ਪਿੰਡ ਦੀ 'ਕਮਲੰਮਾ' ਆਪਣੀ ਦਸ ਵਰ੍ਹਿਆਂ ਦੀ ਉਮਰ ਵਿਚ ਹੀ ਅਨਾਥ ਹੋ

ਗਈ ਸੀ। ਚੱਕੀ ਪੀਹਣਾ, ਭਾਂਡੇ ਮਾਂਜਣਾ, ਮਿਰਚਾਂ ਕੁੱਟਣੀਆਂ ਵਰਗੀ ਮਜ਼ਦੂਰੀ ਕਰਕੇ ਮਹੀਨੇ ਵਿਚ ਦੋ ਤਿੰਨ ਰੁਪਏ ਕਮਾ ਲੈਂਦੀ ਤੇ ਉਸੇ ਵਿਚ ਗੁਜ਼ਾਰਾ ਕਰਦੀ। ਜਦੋਂ ਦੀ ਮੈਂ ਹੋਸ਼ ਸੰਭਾਲੀ ਹੈ ਉਦੋਂ ਤੋਂ ਹੀ ਦੇਖ ਰਿਹਾ ਹਾਂ 'ਕਮਲੰਮਾ' ਉਹੋ ਜਿਹੀ ਹੀ ਹੈ।

'ਕਮਲੰਮਾ' ਦੇ ਸ਼ੁਧ ਆਚਰਣ ਦਾ ਕੀ ਕਹਿਣਾ ! ਹਰ ਰੋਜ਼ ਠੀਕ ਸੂਰਜ ਉਦੈ ਹੋਣ ਵੇਲੇ ਨਦੀ ਵਿਚ ਇਸ਼ਨਾਨ ਕਰਕੇ ਪਰਤਦੀ ਹੈ। ਪਿਛਲੇ ਅਠਤਾਲੀ ਵਰ੍ਹਿਆਂ ਵਿਚ ਚਾਹੇ ਮੋਲ੍ਹੇਧਾਰ ਮੀਂਹ ਹੀ ਕਿਉਂ ਨਾ ਪੈਂਦਾ ਹੋਵੇ, ਇਕ ਦਿਨ ਵੀ ਨਦੀ ਇਸ਼ਨਾਨ ਵਿਚ ਨਾਗਾ ਨਹੀਂ ਪੈਣ ਦਿੱਤਾ। ਮੰਦਰ ਜਾਣਾ, ਸਫਾਈ ਕਰਨੀ, ਰੰਗੋਲੀ ਸਜਾਉਣਾ, ਪ੍ਰਸਾਦ ਲੈਣਾ, ਉਹ ਇਕ ਦਿਨ ਵੀ ਨਹੀਂ ਭੁੱਲੀ।' ਉਸ ਵਿਚ ਨਾ ਸੰਸਾਰ ਲਈ ਅਕੇਵਾਂ ਸੀ ਤੇ ਨਾ ਹੀ ਉਤਸ਼ਾਹ। ਇਕ ਦਿਨ ਵੀ ਮੈਂ ਉਸਨੂੰ ਰੋਂਦਿਆਂ ਨਹੀਂ ਵੇਖਿਆ, ਨਾ ਹੀ ਹੱਸਦਿਆਂ, ਨਾ ਹੀ ਕਿਸੇ ਨੂੰ ਗਾਲ੍ਹਾਂ ਕੱਢਦਿਆਂ ਤੇ ਨਾ ਹੀ ਕਿਸੇ ਦੀ ਪ੍ਰਸ਼ੰਸਾ ਕਰਦਿਆਂ ਦੇਖਿਆ ਹੈ। ਮੈਂ ਨਹੀਂ ਜਾਣਦਾ ਕਿ ਉਸ ਨੇ ਕਦੇ ਕਿਸੇ ਤੇ ਗੁੱਸਾ ਕੀਤਾ ਹੋਵੇਗਾ। ਸਾਰੇ ਪਿੰਡ ਨੂੰ ਉਸ ਤੇ ਮਾਣ ਹੈ। ਘੜੀ ਦੀ ਮਸ਼ੀਨ ਵਾਂਗ ਆਪਣਾ ਕੰਮ ਕਰਦੀ ਜਾਂਦੀ ਹੈ। ਦਿਨਾਂ ਦਾ ਮਹੀਨੇ ਅਤੇ ਮਹੀਨਿਆਂ ਦਾ ਵਰ੍ਹੇ ਵਿਚ ਵਟ ਜਾਣ ਦਾ ਉਸਨੂੰ ਪਤਾ ਹੀ ਨਹੀਂ ਲਗਦਾ। ਕਾਲ-ਰੂਪੀ ਵੇਗ ਵਿਚ ਤੈਰਦੇ ਤੀਲੇ ਵਾਂਗ ਉਹ ਜੀਵਨ ਜੀ ਰਹੀ ਹੈ।

'ਕਮਲੰਮਾ' ਤੋਂ ਸਾਡੇ ਪਿੰਡ ਵਿਚ ਕਿਸੇ ਨੂੰ ਵੀ ਕਿਸੇ ਕਿਸਮ ਦੀ ਤਕਲੀਫ਼ ਨਹੀਂ ਹੈ। ਕਿਸੇ ਤੇ ਕੋਈ ਕਸ਼ਟ ਆਵੇ ਤਾਂ ਪਿੰਡ ਵਾਲਿਆਂ ਦੇ ਬੁੱਲ੍ਹਾਂ ਤੇ ਇਹੋ ਗੱਲ ਆਉਂਦੀ, "ਕਮਲੰਮਾ ਨੂੰ ਬੁਲਾ ਲਵੋ'। ਉਹ ਵੀ ਤਾਂ ਦੂਜਿਆਂ ਦੀ ਸੇਵਾ ਕਰਨ ਵਿਚ ਰਤਾ ਨਹੀਂ ਹਿਚਕਚਾਉਂਦੀ। ਕਦੇ ਵੀ ਕੋਈ ਵੀ ਕੰਮ ਉਸਨੂੰ ਔਖਾ ਨਹੀਂ ਜਾਪਦਾ। ਸਵੇਰ ਤੋਂ ਆਥਣ ਤੱਕ ਕੋਹਲੂ ਦੇ ਬਲਦ ਵਾਂਗੂ ਮਿਹਨਤ ਮਜ਼ਦੂਰੀ ਕਰਦੀ ਰਹਿੰਦੀ ਹੈ। ਦੁਪਹਿਰੇ ਤਿੰਨ ਵਜੇ ਇਕ ਬੁਰਕੀ ਅੰਨ ਦੀ ਖਾਂਦੀ ਤਾਂ ਅਗਲੇ ਦਿਨ ਤਿੰਨ ਵਜੇ ਤੱਕ ਉਸਨੂੰ ਪੇਟ ਦੀ ਚਿੰਤਾ ਹੀ ਨਹੀਂ ਰਹਿੰਦੀ। ਸ਼ੀਨੱਪਾ ਦੀ ਪਤਨੀ ਨੂੰ ਜਦੋਂ ਬੁਖਾਰ ਚੜ੍ਹਿਆ ਸੀ ਤਾਂ ਅੱਠ ਦਿਨਾਂ ਤੱਕ ਉਨ੍ਹਾਂ ਦੇ ਘਰ ਹੀ ਰਹੀ। ਖਾਣਾ ਪਕਾਉਂਦੀ, ਸਮੇਂ-ਸਮੇਂ ਤੇ ਕਾਂਜੀ, ਕਾੜ੍ਹਾ, ਗਰਮ-ਠੰਡਾ ਕਰਕੇ ਉਸਦੇ ਤੰਦਰੁਸਤ ਹੋਣ ਤੱਕ ਉਹ ਸੇਵਾ ਕਰਦੀ ਰਹੀ। ਭੱਟ ਦੀ ਪਤਨੀ ਨਵੀਂ ਨਵੀਂ ਘਰ ਆਈ ਤਾਂ ਉਸਨੂੰ ਇਕ ਮਹੀਨੇ ਤੱਕ ਨਦੀ ਤੇ ਲਿਜਾ ਕੇ ਭਾਂਡੇ ਮਾਂਜਣ ਆਦਿ ਦਾ ਕੰਮ ਦੱਸ ਕੇ ਘਰ ਵਿਚ ਰਸੋਈ ਤਿਆਰ ਕਰਨੀ ਸਿਖਾ ਦਿੱਤੀ। ਇਨ੍ਹਾਂ ਕੰਮਾਂ ਨੂੰ ਕਮਲੰਮਾ ਸਹਿਜੇ ਹੀ ਕਰ ਲੈਂਦੀ ਹੈ। ਕੀਤੇ ਦਾ ਉਸਨੂੰ ਗੁਮਾਨ ਵੀ ਨਹੀਂ ਹੈ। ਕੋਈ ਉਸਦੀ ਤਾਰੀਫ਼ ਕਰਦਾ ਤਾਂ ਵਿਚੋਂ ਹੀ ਟੋਕ ਕੇ ਗੱਲ ਕਿਸੇ ਹੋਰ ਪਾਸੇ ਪਾ ਕੇ ਭੁਲਾ ਦਿੰਦੀ। ਵਿਆਹ ਵਿਚ ਜੇ ਉਹ ਕੰਮ ਨਹੀਂ ਕਰੇਗੀ ਤਾਂ ਵਿਆਹ ਹੀ ਨਹੀਂ ਹੋਵੇਗਾ।

ਬੱਚਿਆਂ ਨੂੰ 'ਕਮਲੰਮਾ' ਨਾਲ ਬਹੁਤ ਪਿਆਰ ਹੈ। ਬੱਚੇ ਕਿਸੇ ਦੇ ਵੀ ਹੋਣ।

ਕਰਾ ਦਿੰਦੀ ਹੈ। ਬੱਚੇ ਰੋਂਦੇ ਤਾਂ ਉਨ੍ਹਾਂ ਨੂੰ ਗੋਦੀ ਵਿਚ ਲੈ ਕੇ ਪੁਚਕਾਰ ਕੇ ਚੁੱਪ ਰੋਣ ਲਗਦੇ ਹਨ ਤਾਂ ਘਰ ਦੇ ਬਜ਼ੁਰਗ ਉਨ੍ਹਾਂ ਦੀਆਂ ਮਾਵਾਂ ਨੂੰ ਸਲਾਹ ਦਿੰਦੇ ਹਨ, "ਬੱਚੇ ਨੂੰ ਕਮਲੰਮਾ ਦੇ ਹੱਥਾਂ ਵਿਚ ਦੇ ਦਿਓ ਪਤਾ ਨਹੀਂ ਕਦੋਂ ਦਾ ਰੋ ਰਿਹਾ ਹੈ ? ਉਸਦੇ ਕੋਲ ਸ਼ਾਂਤ ਹੋ ਜਾਵੇਗਾ।" ਸ਼ਾਸਤਰੀ ਜੀ ਦੀ ਪੋਤਰੀ ਦਾ ਕਮਲੰਮਾ ਨਾਲ ਬੜਾ ਮੋਹ ਸੀ। ਪਰ ਉਸ ਦਿਨ ਪਤਾ ਨਹੀਂ ਕਿਉਂ ਉਸਨੇ ਊਧਮ ਮਚਾ ਦਿੱਤਾ। ਕਮਲੰਮਾ ਨੇ ਉਸਨੂੰ ਲੀਰਾਂ ਦੀ ਇਕ ਗੇਂਦ ਬਣਾ ਕੇ ਦਿੱਤੀ। ਦੂਸਰੇ ਦਿਨ ਸਵੇਰੇ ਸ਼ੀਨੱਪਾ ਦੀ ਪਤਨੀ 'ਕਮਲੰਮਾ' ਦੇ ਘਰ ਆਈ ਤਾਂ ਕਮਲੰਮਾ ਨੇ ਇਹ ਗੱਲ ਦੱਸੀ :

"ਸੀਤਾ,ਬਚਪਨ ਤੋਂ ਹੀ ਮੇਰੀ ਆਸ ਰਹੀ ਹੈ ਕਿ ਮੈਂ ਸੁਹਾਵਣਾ ਸੰਸਾਰ ਵਸਾਵਾਂ। ਆਪਣਾ ਸੁੰਦਰ ਸੰਸਾਰ ਵਸਾ ਸਕਾਂਗੀ ਇਸ ਗੱਲ ਦਾ ਮੈਨੂੰ ਪੂਰਾ ਵਿਸ਼ਵਾਸ਼ ਵੀ ਸੀ। ਜਦੋਂ ਮੇਰੀਆਂ ਸਾਰੀਆਂ ਸਹੇਲੀਆਂ ਕਿਹਾ ਕਰਦੀਆਂ ਸਨ, "ਇਸਨੂੰ ਕੀ, ਪੂਰੇ ਘਰ ਦਾ ਸਾਰਾ ਕੰਮ ਇਕੱਲੀ ਕਰ ਲੈਂਦੀ ਹੈ।" ਬੱਚਿਆਂ ਨੂੰ ਜੀ ਜਾਨ ਨਾਲ ਪਿਆਰ ਕਰਦੀ ਹਾਂ। ਗਲੀਆਂ ਵਿਚੋਂ ਲੰਘ ਕੇ ਮੈਂ ਸਕੂਲ ਜਾਂਦੀ ਤਾਂ ਬੱਚੇ ਮੇਰੀ ਵੱਲ ਦੌੜ ਪੈਂਦੇ ਸਨ। ਉਸਤੋਂ ਮਗਰੋਂ ਸ਼ਾਦੀ ਹੋ ਕੇ ਉਹ...ਤਦੋਂ ਤੋਂ ਬੱਚਿਆਂ ਨੇ ਮੇਰੇ ਕੋਲ ਆਉਣਾ ਬੰਦ ਕਰ ਦਿੱਤਾ ਹੈ। ਲਗਦਾ ਹੈ ਸ਼ਾਇਦ ਹੁਣ ਉਨ੍ਹਾਂ ਨੂੰ ਸਮਝਾ ਬੁਝਾ ਕੇ ਸ਼ਾਂਤ ਕਰਾਉਣਾ ਮੈਨੂੰ ਨਹੀਂ ਆਉਂਦਾ। ਮੈਨੂੰ ਤਾਂ ਬੱਚਿਆਂ ਨਾਲ ਉਦੋਂ ਨਾਲੋਂ ਹੁਣ ਵਧੇਰੇ ਪਿਆਰ ਹੈ। ਮਾਂ ਦੀ ਗੋਦ ਵਿਚ ਕਿਸੇ ਬੱਚੇ ਨੂੰ ਦੇਖਦਿਆਂ ਹੀ ਮੇਰੇ ਦਿਲ ਵਿਚ ਅਜੀਬ ਜਿਹੀ ਰੀਝ ਜਾਗ ਪੈਂਦੀ ਹੈ।...ਸੀਤਾ, ਕਈ ਵਾਰੀ ਮੈਂ ਆਪਣੇ ਵੀ ਇਕ ਬੱਚਾ ਹੋਣ ਦਾ ਸੁਪਨਾ ਦੇਖਦੀ ਹਾਂ। ਕ੍ਰਿਸ਼ਨ ਜਿਹਾ ਦੋ ਸਾਲ ਦਾ ਮੁੰਡਾ। ਉਹ ਨਾ ਵੱਡਾ ਹੁੰਦਾ ਹੈ ਨਾ ਛੋਟਾ। ਹਮੇਸ਼ਾ ਇਕੋ ਜਿਹਾ ਰਹਿੰਦਾ ਹੈ। ਮੈਨੂੰ ਜ਼ਿਆਦਾ ਸੁਖ ਜਾਂ ਦੁੱਖ ਹੁੰਦਾ ਹੈ ਤਾਂ ਉਹ ਮੇਰੇ ਕੋਲ ਆ ਕੇ ਆਪਣੀਆਂ ਕੋਮਲ ਬਾਹਾਂ ਨੂੰ ਮੇਰੇ ਗਲ ਵਿਚ ਪਾ ਕੇ ਝੂਟਣ ਲੱਗ ਪੈਂਦਾ ਹੈ। ਕੱਲ੍ਹ ਰਾਤ ਭਰ "ਪਾਰਬਤੰਮਾ ਦੀ ਦੋਹਤੀ ਨੂੰ ਬਣਾ ਕੇ ਦਿੱਤੀ ਗਈ ਗੇਂਦ ਬਾਰੇ ਸੋਚਦੀ ਰਹੀ। ਸ਼ਾਇਦ ਇਸੇ ਲਈ ਮੇਰੇ ਕ੍ਰਿਸ਼ਨ ਨੇ ਆ ਕੇ ਮੇਰੇ ਹੋਠਾਂ ਤੇ ਆਪਣੇ ਹੋਂਠ ਰਖ ਕੇ ਚੁੰਮਣ ਲਿਆ ਹੈ। ਹਾਂ, ਉਸੇ ਤਰ੍ਹਾਂ ਜਿਵੇਂ ਬੱਚੇ ਮਾਂ ਨੂੰ ਚੁੰਮਦੇ ਹਨ। ਖੈਰ ਜਾਣ ਦੇ ਸੀਤਾ, ਇਹ ਸਭ ਸਿਰਫ ਸੁਪਨਾ ਹੀ ਹੈ। ਸੱਚ ਨਾ ਮੰਨਣਾ। ਮੇਰਾ ਤਾਂ ਇਹ ਝੱਲ ਹੈ। ਪਤਾ ਨਹੀਂ ਲਗਦਾ ਕੀ ਕਹਿ ਜਾਂਦੀ ਹਾਂ।"

## 13

ਸਾਡੇ ਪਿੰਡ ਵਿਚ ਵਿਆਹ ਨਾ ਕਰਾਉਣ ਦੀਆਂ ਫੜ੍ਹਾਂ ਮਾਰਨ ਵਾਲਿਆਂ ਵਿਚੋਂ ਜੋੜੀਦਾਰ ਜੀ ਦਾ ਛੋਟਾ ਮੁੰਡਾ ਕਿੱਟੂ ਵੀ ਇਕ ਹੈ। ਕਿੱਟੂ ਜੀ ਸ਼ਾਦੀ ਤੈਅ ਹੋਣ ਦੀ

ਖ਼ਬਰ ਪਾ ਕੇ ਸ਼ੀਨੱਪਾ ਉਸਨੂੰ ਕਹਿਣ ਲੱਗਾ, "ਤੁਸੀਂ ਲੋਕ ਬੜੇ ਚੋਰ ਹੋ । 'ਕੁਝ ਵੀ ਹੋਵੇ, ਸ਼ਾਦੀ ਨਹੀਂ ਕਰਾਂਗੇ', "ਕਹਿ ਕੇ ਢੰਡੋਰਾ ਪਿੱਟਣ ਵਾਲੇ ਤੁਸੀਂ ਆਖ਼ਰ ਟੋਏ ਵਿਚ ਡਿੱਗ ਹੀ ਪਏ ਨਾ ?" ਇਹ ਸੁਣ ਕੇ ਕਿੱਟੂ ਦੀਆਂ ਦੋਸ਼ੀਆਂ ਵਰਗੀਆਂ ਅੱਖਾਂ ਨੀਵੀਆਂ ਹੋ ਗਈਆਂ । ਅਸੀਂ ਕਿੱਟੂ ਪਾਸੋਂ ਇੰਨਾ ਤਾਂ ਕਹਾ ਹੀ ਲਿਆ ਕਿ ਉਸਦੀ ਸ਼ਾਦੀ ਕਰਨ ਦੀ ਬਿਲਕੁਲ ਮਰਜ਼ੀ ਨਹੀਂ ਸੀ ਪਰ ਉਸਦੇ ਪਿਤਾ ਦੇ ਦਬਾਉ ਬਾਰੇ ਕੀ ਆਖੀਏ ? ਕਹਿੰਦੇ ਨੇ ਕਿ ਉਸਦਾ ਪਿਤਾ ਅਤੇ ਕਿੱਟੂ ਦਾ ਹੋਣ ਵਾਲਾ ਸਹੁਰਾ ਦੋਵੇਂ ਦੋਸਤ ਨੇ, ਬਗੀਚੇ ਵਿਚ ਘਾਹ ਕੱਟਣ, ਨਦੀ ਵਿਚ ਤੈਰਨ, ਮੰਦਰ ਵਿਚ ਪੂਜਾ ਕਰਨ ਉਹ ਇਕੱਠੇ ਜਾਇਆ ਕਰਦੇ ਸਨ । ਤੈਰਨਾ ਦੋਹਾਂ ਦਾ ਸ਼ੁਗ਼ਲ ਸੀ । ਇਕ ਵਾਰੀ ਸਾਡੇ ਪਿੰਡ ਦੀ ਨਦੀ ਹੇਮਾਵਤੀ ਵਿਚ ਜ਼ੋਰ ਦਾ ਹੜ੍ਹ ਆਇਆ ਹੋਇਆ ਸੀ । ਉਦੋਂ ਦੋਹਾਂ ਵਿਚ ਸ਼ਰਤ ਲੱਗ ਗਈ—ਕਿਹੜਾ ਤੈਰ ਕੇ ਪਾਰ ਕਰਦਾ ਹੈ ? ਤੈਰਨ ਵਿਚ ਦੋਵੇਂ ਉਸਤਾਦ ਸਨ । ਕਿਸੇ ਨੂੰ ਡੁੱਬਣ ਦਾ ਡਰ ਨਹੀਂ ਸੀ । ਤੈਰਦੇ ਹੋਏ ਕੁਝ ਦੂਰ ਜਾਣ ਤੋਂ ਬਾਅਦ ਰੁੜ੍ਹਦੀ ਆਉਂਦੀ ਇਕ ਚੀਜ਼ ਕਿੱਟੂ ਦੇ ਪਿਤਾ ਜੀ ਦੇ ਗੋਡੇ ਨਾਲ ਟਕਰਾ ਗਈ । ਚੋਟ ਨੂੰ ਠੰਢਾ ਪਾਣੀ ਲਗਣ ਕਰਕੇ ਪੈਰ ਸੁੱਜ ਗਿਆ । ਹੋਰ ਅਗਾਂਹ ਤੈਰਨ ਦੀ ਤਾਕਤ ਘਟ ਗਈ । ਕਿੱਟੂ ਦੇ ਹੋਣ ਵਾਲੇ ਸਹੁਰਾ ਜੀ ਬੜੀ ਤੇਜ਼ੀ ਨਾਲ ਅੱਗੇ ਨਿਕਲ ਗਏ ਅਤੇ ਜੋੜੀਦਾਰ ਜੀ ਪਿੱਛੇ ਰਹਿ ਗਏ । ਤੈਰ ਨਾ ਸਕਣ ਦੀ ਹਾਲਤ ਵਿਚ ਉਨ੍ਹਾਂ ਨੇ ਦੋਸਤ ਨੂੰ ਆਵਾਜ਼ਾਂ ਮਾਰੀਆਂ । ਕਿੱਟੂ ਦੇ ਸਹੁਰੇ ਨੇ ਮੁੜ ਕੇ ਦੇਖਿਆ, ਜੋੜੀਦਾਰ ਜੀ ਪਾਣੀ ਵਿਚ ਗੋਤੇ ਖਾ ਰਹੇ ਸਨ । ਪਾਣੀ ਦਾ ਵੇਗ ਆਪਣੇ ਡਰਾਉਣੇ ਰੂਪ ਵਿਚ ਸੀ । ਉਹ ਵੀ ਥੱਕ ਗਏ ਸਨ, ਪਰ ਫੇਰ ਵੀ ਕੁੱਦ ਪਏ । ਬੜੇ ਯਤਨ ਨਾਲ ਜੋੜੀਦਾਰ ਜੀ ਨੂੰ ਫੜ ਲਿਆ । ਜੋੜੀਦਾਰ ਜੀ ਦਾ ਪੈਰ ਇੰਨਾ ਸੁੱਜ ਗਿਆ ਕਿ ਹਿਲਾਉਣਾ ਵੀ ਮੁਸ਼ਕਲ ਸੀ । ਨਦੀ ਕੰਢੇ ਪਹੁੰਚੇ ਤਾਂ ਦੋਵੇਂ ਥੱਕ ਕੇ ਚੂਰ ਹੋ ਚੁੱਕੇ ਸਨ । ਉਸ ਦਿਨ ਤੋਂ ਆਪਣੇ ਇਸ ਦੋਸਤ ਦੀ ਹਰ ਤਰ੍ਹਾਂ ਨਾਲ ਮਦਦ ਕਰਨ ਲਈ ਤਿਆਰ ਹੋ ਜਾਂਦੇ ਸਨ । 'ਕਿੱਟੂ' ਦਾ ਹੋਣ ਵਾਲਾ ਸਹੁਰਾ ਕੋਈ ਬਹੁਤ ਧਰਮਾਤਮਾ ਨਹੀਂ ਹੈ । ਫੇਰ ਵੀ ਜੋੜੀਦਾਰ ਜੀ ਉਸਨੂੰ ਕਿਸੇ ਤਰ੍ਹਾਂ ਦੀ ਆਰਥਿਕ ਸਹਾਇਤਾ ਨਹੀਂ ਦੇ ਸਕਦੇ । ਉਹ ਸਵੈਮਾਣ ਵਾਲਾ ਦੋਸਤ ਕੀ ਇਨ੍ਹਾਂ ਦੇ ਦਾਨ ਨੂੰ ਸਵੀਕਾਰ ਕਰੇਗਾ ? ਜੋੜੀਦਾਰ ਜੀ ਵੀ ਜਾਣਦੇ ਨੇ ਕਿ ਇਸ ਨਾਲ ਦੋਸਤੀ ਵਿਚ ਫ਼ਰਕ ਪੈ ਜਾਏਗਾ । ਪਰ ਕਿੱਟੂ ਦੇ ਸਹੁਰੇ ਦੀਆਂ ਚਾਰ ਕੁੜੀਆਂ ਸਨ ਅਤੇ ਇਹ ਸੋਚ ਕੇ ਜੋੜੀਦਾਰ ਜੀ ਬੇਫ਼ਿਕਰ ਹੋ ਗਏ ਸਨ ਕਿ ਕਿਸੇ ਕੁੜੀ ਨੂੰ ਨੂੰਹ ਬਣਾ ਕੇ ਆਪਣੇ ਘਰ ਲੈ ਆਉਣਗੇ ।

ਪਰ ਇਹ ਗੱਲ ਉਸ ਨੇ ਆਪਣੇ ਦੋਸਤ ਨੂੰ ਨਹੀਂ ਕਹੀ ਸੀ । 'ਵਕਤ ਆਉਣ ਤੇ ਦੱਸ ਦਿਆਂਗੇ' ਇਹੀ ਸੋਚ ਰਖਿਆ ਸੀ । ਉਸ ਦਿਨ ਉਨ੍ਹਾਂ ਦਾ ਦੋਸਤ ਉਨ੍ਹਾਂ ਕੋਲ ਆਇਆ ਅਤੇ ਕਹਿਣ ਲੱਗਾ, "ਲਲਿਤਾ ਦਾ ਵਿਆਹ ਕਰ ਦੇਣਾ ਚਾਹੀਦਾ ਹੈ ਪਰ ਪਤਾ ਨਹੀਂ ਮੁੰਡਾ ਕਿਥੇ ਟਕਰੇਗਾ । ਲੱਭ ਲੱਭ ਕੇ ਮੈਂ ਤਾਂ ਥੱਕ ਗਿਆ ਹਾਂ । ਕੁੜੀ

ਤਾਂ ਸੋਨੇ ਵਰਗੀ ਹੈ ਪਤਾ ਨਹੀਂ ਉਸਦੀ ਤਕਦੀਰ ਵਿਚ ਕੀ ਲਿਖਿਆ ਹੈ ? ਕਮਬਖ਼ਤ ਮੁੰਡਿਆਂ ਦੀ ਤਾਂ ਆਕੜ ਹੀ ਨਹੀਂ ਝੱਲੀ ਜਾਂਦੀ। ਜੇ ਦੋ ਅੱਖ਼ਰ ਅੰਗ੍ਰੇਜ਼ੀ ਦੇ ਪੜ੍ਹ ਗਏ ਹੋਣ ਤਾਂ ਉਨ੍ਹਾਂ ਨੂੰ ਰੋਕਿਆ ਹੀ ਨਹੀਂ ਜਾ ਸਕਦਾ।" ਜੋੜੀਦਾਰ ਜੀ ਨੇ ਕਹਿ ਦਿੱਤਾ, "ਆਪਣੀ ਲਲਿਤਾ ਨੂੰ ਸਾਡੇ ਕਿੱਟੂ ਨਾਲ ਵਿਆਹ ਕੇ ਸਾਡੇ ਪਰਿਵਾਰ ਦਾ ਮਾਣ ਵਧਾ ਦੇ ਬਈ।" ਇਹ ਸੁਣ ਕੇ ਉਨ੍ਹਾਂ ਦੇ ਦੋਸਤ ਨੂੰ ਤਾਂ ਜਾਣੋ ਸਵਰਗ ਮਿਲ ਗਿਆ।

'ਕਿੱਟੂ' ਦੇ ਕੰਨਾਂ ਵਿਚ ਇਹ ਖ਼ਬਰ ਪੈਂਦਿਆਂ ਹੀ ਉਹ ਘਰ ਵਿਚ ਮਾਂ ਦੇ ਸਾਹਮਣੇ ਹੀ 'ਮੈਂ ਵਿਆਹ ਨਹੀਂ ਕਰਵਾਉਣਾ' ਕਹਿ ਕੇ ਰੌਲਾ ਪਾਉਣ ਲਗਿਆ ਪਰ ਪਿਉ ਦੇ ਸਾਹਮਣੇ ਕਹਿਣ ਦੀ ਹਿੰਮਤ ਨਹੀਂ ਸੀ। 'ਕਿੱਟੂ' ਨੂੰ ਸਾਰੀਆਂ ਗੱਲਾਂ ਦੱਸ ਕੇ ਜੋੜੀਦਾਰ ਜੀ ਬੋਲੇ, "ਦੇਖ ਪੁੱਤਰ, ਉਹਨੇ ਮੇਰੀ ਜਾਨ ਬਚਾਈ ਹੈ। ਉਸਦੇ ਇਸ ਉਪਕਾਰ ਦਾ ਬਦਲਾ ਮੈਂ ਹੋਰ ਕਿਸੇ ਤਰ੍ਹਾਂ ਨਹੀਂ ਚੁਕਾ ਸਕਦਾ। ਇਸ ਲਈ ਲਲਿਤਾ ਨੂੰ ਆਪਣੀ ਨੂੰਹ ਬਨਾਉਣ ਦਾ ਉਸ ਨਾਲ ਵਾਅਦਾ ਕਰ ਲਿਆ ਹੈ। ਜੇ ਤੂੰ ਚਾਹੁੰਦਾ ਹੈ ਕਿ ਤੇਰੇ ਪਿਉ ਦੀ ਇੱਜ਼ਤ ਬਣੀ ਰਹੇ ਤਾਂ ਮੇਰੀ ਗੱਲ ਮੰਨ ਲੈ।" ਵਰ ਲੱਭਣ ਵਿਚ ਆਪਣੇ ਹੋਣ ਵਾਲੇ ਸਹੁਰੇ ਦੀਆਂ ਔਕੜਾਂ ਸੁਣ ਕੇ 'ਕਿੱਟੂ' ਦਾ ਦਿਲ ਪਸੀਜ ਗਿਆ। ਆਖ਼ਰ ਉਹ ਅੰਗ੍ਰੇਜ਼ੀ ਪੜ੍ਹਿਆ ਹੋਇਆ ਹੈ। ਕੁਝ ਹੱਦ ਤਕ ਸਮਾਜ ਸੁਧਾਰਕ ਵੀ ਹੈ। ਉਸਦਾ ਵਿਚਾਰ ਸੀ ਕਿ ਕੁੜੀਆਂ ਦੇ ਮਾਪੇ ਮੁੰਡਿਆਂ ਕੋਲ ਜਾ ਕੇ ਮਿੰਨਤਾਂ ਕਰਨ, ਇਸਦੀ ਬਜਾਇ ਮੁੰਡਿਆਂ ਨੂੰ ਹੀ ਕੁੜੀਆਂ ਦੇ ਪੈਰੀਂ ਪੈ ਕੇ ਉਨ੍ਹਾਂ ਦਾ ਮਨ ਜਿੱਤ ਕੇ ਵਿਆਹ ਕਰ ਲੈਣਾ ਚਾਹੀਦਾ ਹੈ। ਇਸ ਲਈ ਉਹ ਮੰਨ ਗਿਆ।

'ਕਿੱਟੂ' ਦੇ ਹਾਂ ਕਰਨ ਦਾ ਇਕ ਹੋਰ ਕਾਰਨ ਵੀ ਸੀ। ਜੋੜੀਦਾਰ ਜੀ ਦੇ ਘਰੇਗੀ ਜੀਵਨ ਵਿਚ ਕੋਈ ਢੰਗ, ਸਰਫਾ ਨਹੀਂ ਸੀ। ਜੋੜੀਦਾਰ ਜੀ ਦੀ ਪਤਨੀ ਬਿਰਧ ਅਵਸਥਾ ਵਿਚ ਹੋਣ ਕਰਕੇ ਬਿਮਾਰ ਰਹਿੰਦੀ ਸੀ। ਮਿਹਨਤ ਦਾ ਕੰਮ ਕਰਨ ਦੀ ਤਾਕਤ ਉਸ ਵਿਚ ਨਹੀਂ ਸੀ। ਘਰ ਦੇ ਪ੍ਰਬੰਧ ਵਿਚ ਔਰਤ ਦੀ ਦੇਖ ਭਾਲ ਨਾ ਹੋਣ ਕਰਕੇ ਪ੍ਰਬੰਧ ਦੀ ਕਮੀ ਸੀ। ਜੋੜੀਦਾਰ ਜੀ ਦੀ ਵੱਡੀ ਨੂੰਹ ਬੰਗਲੌਰ ਦੇ ਅਮੀਰ ਵਕੀਲ ਦੀ ਧੀ ਸੀ। ਉਹ ਕੁਝ ਹੱਦ ਤਕ ਸਰਫਾ ਕਰਦੀ ਸੀ ਪਰ ਹੋਰ ਦੋ ਨੂੰਹਾਂ ਦੇ ਸਾਹਮਣੇ ਉਸਦੀ ਦਾਲ ਨਹੀਂ ਸੀ ਗਲਦੀ। ਇਸਦੇ ਨਾਲ ਹੀ ਉਨ੍ਹਾਂ ਨੂੰ ਕਾਬੂ ਕਰਨ ਦੀ ਪਕਿਆਈ ਤੇ ਤਾਕਤ ਉਸ ਵਿਚ ਨਹੀਂ ਸੀ।

ਸਾਡੇ ਪਿੰਡ ਦੇ ਸ਼ਿਆਮਯੰਗਾਰ ਜੀ ਦਾ ਪਰਿਵਾਰ ਸਾਡੇ ਪਿੰਡ ਲਈ ਇਕ ਆਦਰਸ਼ ਹੈ। ਉਸਦੀਆਂ ਲੜਕੀਆਂ ਨੂੰ ਨੂੰਹ ਦੇ ਰੂਪ ਵਿਚ ਹਾਸਿਲ ਕਰਨਾ ਪੁੰਨ-ਕਰਮ ਸਮਝਿਆ ਜਾਂਦਾ ਹੈ। ਸ਼ਿਆਮਯੰਗਾਰ ਦੀ ਜੇਠੀ ਧੀ, ਮਤਲਬ ਕਿ ਸ਼ੀਨੱਪਾ ਦੀ ਪਤਨੀ ਤੇ ਦੂਜੀ ਧੀ ਸ਼ਾਰਦਾ ਦੇ ਘਰ ਪਰਿਵਾਰ ਨੂੰ ਸੁਚੱਜੇ ਢੰਗ ਨਾਲ ਚਲਾਉਣ ਅਤੇ ਦੁੱਖ-ਸੁੱਖ ਸਹਾਰਨ ਦੀ ਯੋਗਤਾ ਤੋਂ ਲਗਦਾ ਸੀ ਕਿ "ਵਿਗੜੇ ਪਰਿਵਾਰ ਨੂੰ ਸੁਧਾਰਨ ਲਈ

ਹੀ ਸ਼ਾਇਦ ਰੱਬ ਨੇ ਇਨ੍ਹਾਂ ਨੂੰ ਭੇਜਿਆ ਹੈ।" ਸ਼ਿਆਮਯੰਗਾਰ ਜੀ ਦਾ ਨੇਮ ਵਿਚ ਬੱਝਿਆ ਹੋਇਆ ਜੀਵਨ, ਉਸਦੀ ਪਤਨੀ ਦੀ ਸਰਲਤਾ, ਧੀਆਂ ਨੂੰ ਪਾਲ ਪੋਸ ਕੇ ਘਰ ਦੇ ਕੰਮ, ਸੰਸਾਰਕ ਜੀਵਨ ਨਿਰਵਾਹ, ਚੰਗਾ ਬੰਦੋਬਸਤ ਆਦਿ ਸਿਖਾਉਣ ਦਾ ਉਨ੍ਹਾਂ ਦਾ ਤਰੀਕਾ ਸਾਡੇ ਪਿੰਡ ਲਈ ਆਦਰਸ਼ ਬਣ ਗਏ ਸਨ।

'ਕਿੱਟੂ' ਵਰਗੇ ਨਰਮ ਸੁਭਾਅ ਦੇ ਮੁੰਡੇ ਲਈ ਲਲਿਤਾ ਵਰਗੀ ਤਕੜੀ ਲੜਕੀ ਦੀ ਹੀ ਲੋੜ ਸੀ। ਇਕ ਦਿਨ ਉਸੇ ਬਾਰੇ ਗੱਲ ਕਰਦਿਆਂ ਉਨ੍ਹਾਂ ਕਿਹਾ ਸੀ, "ਤੇਰਾ ਮਨ ਬੜਾ ਹੀ ਚੰਚਲ ਹੈ ਪਲ ਪਲ ਬਦਲਦਾ ਹੈ। ਆਪਣੇ ਦੋਵੇਂ ਪੈਰ ਇਕ ਪਾਸੇ ਵਲ ਪੁੱਟਣ ਦੀ ਪਕਿਆਈ ਤੇਰੇ ਵਿਚ ਨਹੀਂ ਹੈ। ਤੇਰੇ ਵਰਗੇ ਚੰਚਲ ਸੁਭਾਅ ਲਈ ਤਾਂ ਲਗਾਮਾਂ ਕੱਸ ਕੇ ਕਾਬੂ ਕਰਨ ਵਾਲੀ ਹੀ ਕੁੜੀ ਹੋਣੀ ਚਾਹੀਦੀ ਹੈ। ਸ਼ਿਆਮ ਦੀ ਧੀ ਉਨ੍ਹਾਂ ਵਿਚੋਂ ਇਕ ਹੈ।" 'ਕਿੱਟੂ' ਵੀ ਜਾਣਦਾ ਸੀ ਕਿ ਘਰ ਦਾ ਸੁਚੱਜਾ ਪ੍ਰਬੰਧ ਚਲਾਉਣ ਲਈ ਤਕੜੀ ਔਰਤ ਦਾ ਹੋਣਾ ਜ਼ਰੂਰੀ ਹੈ। ਜੋੜੀਦਾਰ ਜੀ ਦੇ ਘਰਦਿਆਂ ਨੂੰ ਭਰੋਸਾ ਸੀ ਕਿ ਲਲਿਤਾ ਉਨ੍ਹਾਂ ਦੇ ਘਰ ਆਏਗੀ ਤਾਂ ਲੂਣ ਦੀ ਡਲੀ ਵੀ ਬੇਕਾਰ ਨਹੀਂ ਜਾਣ ਦੇਵੇਗੀ ਅਤੇ ਘਰ ਵਿਚ ਕਿਹੜੀ ਕਿਹੜੀ ਚੀਜ਼ ਦੀ ਲੋੜ ਹੈ ਇਸਦਾ ਬੰਦੋਬਸਤ ਕਰੇਗੀ।

'ਕਿੱਟੂ' ਦੀ ਸ਼ਾਦੀ ਦਾ ਦਿਨ ਨੇੜੇ ਆ ਗਿਆ। ਉਸਦੇ ਲਈ ਸ਼ਾਦੀ ਦਾ ਸੂਟ ਚਾਹੀਦਾ ਸੀ ਪਰ ਉਸ ਨੇ ਕਹਿ ਦਿੱਤਾ ਕਿ ਉਸਨੂੰ ਸੂਟ ਨਹੀਂ ਚਾਹੀਦਾ। ਉਹ ਨਹੀਂ ਸੀ ਚਾਹੁੰਦਾ ਕਿ ਸੂਟ ਦੇ ਨਾਂ ਤੇ ਆਪਣੇ ਗਰੀਬ ਸਹੁਰੇ ਦੇ ਚਾਲੀ ਪੰਜਾਹ ਰੁਪਏ ਖ਼ਰਚ ਕਰਵਾ ਦੇਵੇ। ਇਸ ਤੋਂ ਬਿਨਾਂ ਉਹ ਸੂਟ ਪਹਿਨਦਾ ਵੀ ਨਹੀਂ ਸੀ। ਜੋੜੀਦਾਰ ਜੀ ਨੇ ਵੀ ਕਹਿ ਦਿੱਤਾ ਕਿ "ਸੂਟ ਸਾਟ ਨਹੀਂ ਚਾਹੀਦਾ। ਅਸੀਂ ਸਾਰੇ ਵੈਦਿਕ ਹਾਂ। ਚੌੜੀ ਕੰਨੀ ਵਾਲੀ ਧੋਤੀ ਹੀ ਕਾਫੀ ਹੈ ਅਤੇ ਇਹੀ ਚੰਗੀ ਵੀ ਰਹੇਗੀ।" ਪਰ ਜੋੜੀਦਾਰ ਜੀ ਦੀ ਪਤਨੀ ਅਤੇ ਕਿੱਟੂ ਦੀਆਂ ਭੈਣਾਂ ਵੀ ਮੰਨਣ ਤਾਂ ਗੱਲ ਹੈ? ਉਨ੍ਹਾਂ ਸਾਰਿਆਂ ਨੇ ਤਾਂ ਕਹਿ ਦਿੱਤਾ, "ਸੂਟ ਜ਼ਰੂਰ ਹੋਣਾ ਚਾਹੀਦਾ ਹੈ। ਨਹੀਂ ਤਾਂ ਕਾਹਦੀ ਸ਼ੋਭਾ? ਅਖ਼ੀਰ ਕਿੱਟੂ ਨੂੰ ਕਹਿਣਾ ਪਿਆ, "ਸੂਟ ਤਾਂ ਨਹੀਂ ਇਕ ਕੋਟ ਅਤੇ ਕਮੀਜ਼ ਬਸ।" ਸਾਰੇ ਸਹਿਮਤ ਹੋ ਗਏ।

ਸ਼ਾਦੀ ਦਾ ਸੂਟ ਸਿਊਣ ਲਈ ਸਾਡੇ ਪਿੰਡ ਵਿਚ ਦਰਜ਼ੀ ਦੀ ਦੁਕਾਨ ਤਾਂ ਹੈ ਨਹੀਂ। ਬੰਗਲੌਰ ਜਾਣਾ ਪੈਂਦਾ ਹੈ। ਚੰਗਾ ਕਪੜਾ ਖ਼ਰੀਦਣ ਲਈ ਸ਼ਿਆਮਯੰਗਾਰ ਜੀ ਕਿੱਟੂ ਦੇ ਦੋ ਤਿੰਨ ਦੋਸਤਾਂ ਨਾਲ ਬੰਗਲੌਰ ਲਈ ਚਲ ਪਏ। ਮੈਂ ਤੇ ਸ਼ੀਨੱਪਾ ਵੀ ਨਾਲ ਸਾਂ। ਬੰਗਲੌਰ ਵਿਚ ਕੀਮਤੀ ਕਪੜਿਆਂ ਦੀਆਂ ਦੁਕਾਨਾਂ ਦੇਖ ਕੇ ਹੀ ਅਸੀਂ ਖ਼ੁਸ਼ ਹੋ ਉਠੇ। ਇਕ ਕਪੜਾ ਚੁਣਦੇ ਤਾਂ ਉਸਤੋਂ ਵਧੀਆ ਹੋਰ ਰਖ ਦਿੱਤਾ ਜਾਂਦਾ। ਇਸ ਤਰ੍ਹਾਂ ਕਈ ਦੁਕਾਨਾਂ ਦੇਖਦਿਆਂ ਦੇਖਦਿਆਂ ਸਾਡੇ ਪੈਰ ਹੰਭ ਗਏ ਪਰ ਕਮਬਖ਼ਤ ਸ਼ੀਨੱਪਾ ਨੂੰ ਜ਼ਰਾ ਜਿੰਨੀ ਥਕਾਨ ਮਹਿਸੂਸ ਨਹੀਂ ਹੋਈ। ਜਿੰਨਾ ਉਹ ਘੁੰਮਦਾ ਓਨਾ ਹੀ ਉਸਦਾ ਉਤਸ਼ਾਹ ਹੋਰ ਵਧਦਾ ਹੋਇਆ ਦਿਖਾਈ ਦਿੰਦਾ। ਉਹ ਹਰ ਇਸ਼ਤਿਹਾਰ

ਦਾ ਇਕ ਇਕ ਅੱਖਰ ਪੜ੍ਹ ਕੇ ਅੱਗੇ ਤੁਰਦਾ ਅਤੇ ਇਸੇ ਲਈ ਉਹ ਸਾਡੇ ਸਾਰਿਆਂ ਤੋਂ ਬਹੁਤ ਪਿੱਛੇ ਵੀ ਰਹਿ ਜਾਂਦਾ। ਪਿੱਛੇ ਮੁੜ ਕੇ ਅਸੀਂ ਵੇਖਦੇ ਤਾਂ ਉਹ ਕੰਧਾਂ ਤੇ ਲਿਖੇ ਅੰਮ੍ਰਿਤਾਂਜਨ ਜਾਂ ਰਤਨਮਿਸ਼ਰੀ ਹਲਵੇ ਦਾ ਇਸ਼ਤਿਹਾਰ ਪੜ੍ਹਦਾ ਹੋਇਆ ਦੁਕਾਨ ਦੇ ਸਾਹਮਣੇ ਖਲੋਤਾ ਦਿਖਾਈ ਦਿੰਦਾ। ਉਸਦੀ ਇਸ ਉਤਸੁਕਤਾ ਨੂੰ ਦੇਖ ਕੇ ਮੈਂ ਅੱਕ ਗਿਆ। ਮੈਂ ਉਸਨੂੰ ਕਿਹਾ, "ਇਕ ਕਿਤਾਬ ਲੈ ਲੈ ਅਤੇ ਉਸਦੇ ਸਾਰੇ ਇਸ਼ਤਿਹਾਰ ਪੜ੍ਹ ਛੱਡ।" ਸ਼ੀਨੱਪਾ ਨੇ ਝੱਟ ਉੱਤਰ ਦਿੱਤਾ, "ਬਸ ਕਰ। ਮੈਂ ਜਾਣਦਾ ਹਾਂ। ਸ਼ੇਖੀ ਨਾ ਮਾਰ। ਇਸ ਲਈ ਉਸ ਦਿਨ ਮਲੇਸ਼ਵਰ ਲੈ ਜਾਣ ਦੀ ਗੱਲ ਆਖ ਕੇ ਕਾਨਕਾਨਹਲਿਲ ਪਿੰਡ ਦੇ ਰਸਤੇ ਦਾ ਹੀ ਚੱਕਰ ਕਟਵਾਇਆ।" ਮੈਂ ਚੁੱਪ ਰਹਿ ਗਿਆ।

ਕਿੱਟੂ ਦਾ ਸਹੁਰਾ ਬੋਲਿਆ, "ਤੁਹਾਨੂੰ ਜਿਹੜਾ ਕਪੜਾ ਪਸੰਦ ਹੋਵੇ, ਲੈ ਲਵੋ। ਪੈਸਿਆਂ ਦਾ ਫ਼ਿਕਰ ਨਹੀਂ ਕਰਨਾ।" ਕਿੱਟੂ ਦੇ ਚਾਚਾ ਜੀ ਬੋਲੇ, "ਜਿਹੜਾ ਮਹਿੰਗਾ ਹੁੰਦਾ ਹੈ, ਉਹੋ ਹੀ ਕਪੜਾ ਚੰਗਾ ਹੁੰਦਾ ਹੈ।" ਪਰ ਕਿੱਟੂ ਬਹੁਤਾ ਮਹਿੰਗਾ ਕਪੜਾ ਦੇਖਦਿਆਂ ਹੀ ਉਸ ਵਿਚ ਕੋਈ ਨਾ ਕੋਈ ਨੁਕਸ ਕੱਢ ਕੇ ਨਾਪਸੰਦ ਕਰ ਦਿੰਦਾ। ਇਕ ਵਾਰ ਤਾਂ ਮੈਨੂੰ ਵੀ ਬੜਾ ਗੁੱਸਾ ਆਇਆ। ਅਸਾਂ ਸਾਰਿਆਂ ਨੇ ਮਿਲ ਕੇ ਨੇਵੀ ਬਲਿਊ ਕਪੜਾ ਪਸੰਦ ਕੀਤਾ। ਕਿੱਟੂ ਨੇ ਵੀ ਕਿਹਾ ਕਿ ਬਹੁਤ ਚੰਗਾ ਹੈ ਇਹੀ ਲੈ ਲੈਂਦੇ ਹਾਂ। ਉਸ ਤੋਂ ਮਗਰੋਂ ਦਰਜ਼ੀ ਨੂੰ ਪੁੱਛਿਆ ਗਿਆ ਕਿ ਕੋਟ ਦੇ ਕਿੰਨੇ ਰੁਪਏ ਲੱਗਣਗੇ? ਉਸਨੇ ਤਰਤਾਲੀ ਰੁਪਏ ਦੱਸੇ। ਕਿੱਟੂ ਦੇ ਚਾਚਾ ਜੀ ਬਹੁਤ ਖ਼ੁਸ਼ ਹੋ ਕੇ ਬੋਲੇ, "ਕੋਈ ਗੱਲ ਨਹੀਂ ਇੰਨੇ ਰੁਪਿਆਂ ਦਾ ਕੋਟ ਜ਼ਰੂਰ ਚੰਗਾ ਬਣੇਗਾ।"

ਪਰ ਕੀਮਤ ਸੁਣਦਿਆਂ ਹੀ ਕਿੱਟੂ ਫੇਰ ਆਪਣੀ ਪਸੰਦ ਦਾ ਕਪੜਾ ਹੀ ਦੇਖਣ ਲਗਿਆ। ਉਸ ਨੇ ਆਪਣੀ ਜੇਬ ਵਿਚ ਹੱਥ ਪਾ ਕੇ ਆਪਣੇ ਮਨ ਦੀ ਦੁਚਿੱਤੀ ਨੂੰ ਜ਼ਾਹਰ ਕਰ ਦਿੱਤਾ। ਉਸੇ ਹੀ ਲਹਿਜ਼ੇ ਵਿਚ ਆਪਣੇ ਸਹੁਰੇ ਵਲ ਦੇਖ ਕੇ ਬੋਲਿਆ, "ਇਹ ਕਪੜਾ ਨਹੀਂ ਚਾਹੀਦਾ। ਇਸਦਾ ਰੰਗ ਬੜਾ ਭੜਕੀਲਾ ਹੈ।" ਅਸਲ ਵਿਚ ਕੀਮਤ ਸੁਣ ਕੇ ਉਹ ਝਿਜਕਦਾ ਸੀ। ਉਸਦੀ ਇਸ ਝਿਜਕ ਨੂੰ ਤਾੜ ਕੇ ਦੁਕਾਨਦਾਰ ਨੇ ਹੋਰ ਇਕ ਕਪੜਾ ਦਿਖਾਂਦਿਆਂ ਆਖਿਆ, "ਇਹ ਦੇਖੋ ਸਾਹਿਬ 'ਇਮੀਟੇਸ਼ਨ'। ਉਤਨਾ ਹੀ ਚੰਗਾ ਹੈ। ਦਸ ਰੁਪਿਆਂ ਦੇ ਵਿਚ ਵਿਚ ਕੋਟ ਬਣ ਜਾਵੇਗਾ।" ਆਖ਼ਰ ਦਸ ਰੁਪਏ ਵਿਚ ਕੋਟ ਸਿਉਂ ਕੇ ਦੇਣ ਲਈ ਦੁਕਾਨਦਾਰ ਨੂੰ ਆਰਡਰ ਦੇ ਦਿੱਤਾ।

ਕਿੱਟੂ ਦੇ ਚਾਚਾ ਜੀ ਨੇ ਕਿਹਾ, "ਘੜੀ, ਸਾਈਕਲ, ਕੈਮਰਾ ਵਗੈਰਾ ਜੋ ਕੁਝ ਚਾਹੀਦਾ ਹੈ ਕਹਿ ਦੇ। ਤੇਰੇ ਸਹੁਰਾ ਸਾਹਿਬ ਲੈ ਦੇਣਗੇ।" ਕਿੱਟੂ ਬੋਲਿਆ, "ਅਸੀਂ ਪਿੰਡਾਂ ਦੇ ਰਹਿਣ ਵਾਲੇ ਹਾਂ, ਇਹ ਸਾਰਾ ਕੁਝ ਲੈ ਕੇ ਕੀ ਕਰਨਾ ਹੈ।" ਚਾਚਾ ਜੀ ਥੋੜ੍ਹਾ ਗੁੱਸੇ ਹੋਏ। ਮੈਨੂੰ ਲੱਗਿਆ ਕਿ ਜੇ ਮੈਂ ਵਰ ਬਣਨ ਵਾਲਾ ਹੁੰਦਾ...। ਪਰ

ਤਤਕਾਲ ਹੀ ਮੈਨੂੰ ਤਸੱਲੀ ਹੋਈ ਕਿ ਜਦੋਂ ਮੇਰੀ ਸ਼ਾਦੀ ਹੋਈ ਸੀ ਤਾਂ ਕਿਸੇ ਨੇ ਵੀ ਘੜੀ, ਸਾਈਕਲ ਮੰਗਣ ਲਈ ਨਹੀਂ ਕਿਹਾ ਸੀ।

ਇਸ ਨਾਲ ਕਿੱਟੂ ਦੇ ਸਹੁਰਾ ਜੀ ਬੜੇ ਪ੍ਰਸੰਨ ਹੋਏ। ਸਮਝ ਗਏ ਕਿ ਜੁਆਈ ਤਾਂ ਭਗਵਾਨ ਹੈ। ਪਰ ਕਿੱਟੂ ਦੇ ਚਾਚਾ ਜੀ ਬੋਲ ਪਏ। "ਇਹ ਨਿਰਾ ਬੁਧੂ ਹੈ। ਜ਼ਰੂਰੀ ਚੀਜ਼ਾਂ ਤਾਂ ਚੁਣ ਨਹੀਂ ਰਿਹਾ, ਵਿਯੋਗੀ ਜਿਹਾ 'ਕੁਝ ਨਹੀਂ ਚਾਹੀਦਾ, ਕੁਝ ਨਹੀਂ ਚਾਹੀਦਾ' ਦੀ ਰਟ ਲਾਉਂਦਾ ਤੁਰਿਆ ਜਾਂਦਾ ਹੈ। ਕੀ ਹੁਣੇ ਤੋਂ ਵਹੁਟੀ ਦਾ ਡਰ ਸਾਹਮਣੇ ਆਉਣ ਲੱਗਾ ਹੈ ?"

ਸਾਰੇ ਪਿੰਡ ਵਿਚ ਕਿੱਟੂ ਦੀ ਸ਼ਾਦੀ ਦੀ ਬੜੀ ਗਹਿਮਾਂ ਗਹਿਮੀ ਰਹੀ। ਹਰ ਆਦਮੀ ਇਹੋ ਜਿਹਾ ਵਿਹਾਰ ਕਰ ਰਿਹਾ ਸੀ ਜਾਣੋ ਉਸਦੇ ਆਪਣੇ ਹੀ ਘਰ ਸ਼ਾਦੀ ਹੋ ਰਹੀ ਹੋਵੇ। ਜੋੜੀਦਾਰ ਜੀ ਬੜੇ ਹੀ ਦਿਆਲੂ ਸਨ ਅਤੇ ਇਸੇ ਲਈ ਕਿਸਾਨ ਉਨ੍ਹਾਂ ਦਾ ਬੜਾ ਆਦਰ ਕਰਦੇ ਸਨ। ਉਨ੍ਹਾਂ ਸਾਰਿਆਂ ਨੇ ਮਿਲ ਕੇ ਘਰ ਦੇ ਵਿਹੜੇ ਵਿਚ ਇਕ ਵੱਡਾ ਸਾਰਾ ਪੰਡਾਲ ਬਣਾਇਆ। ਅਸੀਂ ਸਾਰਿਆਂ ਨੇ ਰਲ ਕੇ ਕਿੱਟੂ ਨਾਲ ਬੜਾ ਹਾਸਾ ਮਜ਼ਾਕ ਕੀਤਾ। ਸ਼ਾਦੀ ਦੀ ਚਰਚਾ ਹੁੰਦੀ ਤਾਂ ਲਲਿਤਾ ਨਾਲੋਂ ਕਿੱਟੂ ਵਧੇਰੇ ਸ਼ਰਮਾਉਂਦਾ ਅਤੇ ਫੇਰ ਉਥੋਂ ਨੱਸ ਖਲੋਂਦਾ।

ਵਰ-ਪੂਜਾ ਦੇ ਦਿਨ ਉਸਨੂੰ ਸ਼ਰਮਾਉਂਦਿਆਂ ਵੇਖ ਕੇ ਅਸੀਂ ਆਪਣਾ ਹਾਸਾ ਨਹੀਂ ਰੋਕ ਸਕੇ। ਵਰ-ਪੂਜਾ ਆਮ ਤੌਰ ਤੇ ਸਾਡੇ ਪਿੰਡ ਦੇ ਨਾਲ ਲਗਦੇ ਮੰਦਰ ਵਿਚ ਹੁੰਦੀ ਹੈ। ਮੰਦਰ ਵਿਚ ਇਕ ਭਾਰੀ ਟੱਲ ਹੈ। ਉਸਦੇ ਵੱਜਣ ਨਾਲ ਸਾਰਾ ਪਿੰਡ ਤੁਰਤ ਇਕੱਠਾ ਹੋ ਜਾਂਦਾ ਹੈ। ਕਿੱਟੂ ਦੀ ਵਰ-ਪੂਜਾ ਰਾਤ ਦੇ ਦਸ ਵਜੇ ਹੋਈ। ਪਿੰਡ ਦੇ ਛੋਟੇ-ਵੱਡੇ ਸਾਰੇ ਹਾਜ਼ਰ ਸਨ। 'ਓਮ ਨਮੋ ਸਦਸ਼ੇ' ਆਦਿ ਮੰਤਰਾਂ ਦੇ ਉਚਾਰਨ ਤੋਂ ਬਾਅਦ ਪੁਰੋਹਤ ਜੀ ਕਿੱਟੂ ਨੂੰ ਕਹਿਣ ਲੱਗੇ, "ਆਓ ਭਾਈ, ਹੁਣ ਆਪਣੀ ਸੱਸ ਵਲੋਂ ਤੈਨੂੰ ਸ਼ਿੰਗਾਰਿਆ ਜਾਣਾ ਹੈ।"

ਕਿੱਟੂ ਔਰਤਾਂ ਦੇ ਨਾਂ ਤੋਂ ਹੀ ਡਰਦਾ ਹੈ। ਇਸ ਕਰਕੇ ਪਿੰਡ ਦੀਆਂ ਕੁੜੀਆਂ ਵੀ ਉਸਨੂੰ ਛੇੜਨ ਵਿਚ ਸੁਆਦ ਲੈਂਦੀਆਂ ਹਨ। ਜਦੋਂ ਉਹ ਨਦੀ ਤੇ ਧੋਤੀ ਧੋ ਰਿਹਾ ਹੁੰਦਾ ਤਾਂ ਕੁੜੀਆਂ ਉਸਨੂੰ ਛੇੜਨ ਦੇ ਮੰਤਵ ਨਾਲ ਉਸਦੇ ਨਾਲ ਵਾਲੇ ਪੱਥਰ ਤੇ ਬਹਿ ਕੇ ਭਾਂਡੇ ਮਾਂਜਣ ਲੱਗ ਪੈਂਦੀਆਂ। ਕਿੱਟੂ ਘਬਰਾ ਕੇ ਤੁਰਤ ਸਾਰੇ ਕਪੜੇ ਸਮੇਟ ਕੇ ਭੱਜ ਜਾਂਦਾ। ਇਹ ਨਜ਼ਾਰਾ ਦੇਖ ਕੇ ਕੁੜੀਆਂ ਹੱਸਦੀਆਂ ਹੱਸਦੀਆਂ ਲੋਟ-ਪੋਟ ਹੋ ਜਾਂਦੀਆਂ। ਲਲਿਤਾ ਵੀ ਕਈ ਵਾਰੀ ਹੱਸ ਚੁੱਕੀ ਹੈ। ਇਕ ਦਿਨ ਮੇਰੀ ਪਤਨੀ ਨੇ ਕਿਹਾ, "ਕਿੱਟੂ ਔਰਤਾਂ ਨੂੰ ਦੇਖ ਕੇ ਇਉਂ ਡਰਦਾ ਹੈ ਜਿਵੇਂ ਸ਼ੇਰ ਦਿਸ ਪਿਆ ਹੋਵੇ। ਇਹ ਉਸਦੀ ਪਤਨੀ ਲਈ ਬੜਾ ਅਨੁਕੂਲ ਹੀ ਰਿਹੈ।"

ਵਰ-ਪੂਜਾ ਦੀ ਗੱਲ ਸੁਣਾ ਰਿਹਾ ਹਾਂ। 'ਆਓ ਬਈ ਸ਼ਿੰਗਾਰ ਲਈ' ਪੁਰੋਹਤ ਦੇ ਕਹਿੰਦਿਆਂ ਹੀ ਅਸੀਂ ਵੀ ਕਹਿ ਦਿੱਤਾ, "ਆ ਓਏ ਸੁਹਣਿਆਂ।" ਕਿੱਟੂ ਫੱਟੇ

ਤੇ ਬਹਿ ਗਿਆ। ਉਸਦੀ ਸੱਸ ਨੇ ਮੱਥੇ ਤੇ ਤਿਲਕ ਲਗਾਇਆ ਤਾਂ ਇਕ ਵਾਰ ਤਾਂ ਉਹ ਘਬਰਾ ਗਿਆ। ਫਿਰ ਉਨ੍ਹਾਂ ਨੇ ਥਾਲੀ 'ਚੋਂ ਕੋਟ ਚੁੱਕ ਕੇ ਫੜਾਇਆ। ਕਿੱਟੂ ਨੇ ਪਹਿਨ ਲਿਆ। ਮੈਂ ਦਿਨ ਭਰ ਦੀ ਮਿਹਨਤ ਤੋਂ ਮਗਰੋਂ ਜਿਹੜੀ ਪਗੜੀ ਤਿਆਰ ਕੀਤੀ ਸੀ ਉਹ ਵੀ ਉਸਨੇ ਬੰਨ੍ਹ ਲਈ। ਹੁਣ ਪ੍ਰੋਹਤ ਜੀ ਬੋਲੇ, "ਭਗਵਾਨ ਨੂੰ ਪ੍ਰਣਾਮ ਕਰੋ।" ਕਿੱਟੂ ਸੱਸ ਦੇ ਸਾਹਮਣੇ ਇੰਨੀ ਦੇਰ ਟਿਕਿਆ ਰਿਹਾ, ਇਹੀ ਬਹੁਤ ਵੱਡੀ ਗੱਲ ਸੀ। ਕੁੜੀਆਂ ਨੂੰ ਹੱਸਦਿਆਂ ਦੇਖ ਕੇ ਤਾਂ ਉਹ ਹੋਰ ਵੀ ਕਾਹਲਾ ਪੈ ਗਿਆ। ਘਬਰਾ ਕੇ ਭਗਵਾਨ ਨੂੰ ਪ੍ਰਣਾਮ ਕਰਨ ਦੀ ਬਜਾਇ ਸਾਹਮਣੇ ਖਲੋਤੀ ਸੱਸ ਨੂੰ ਪ੍ਰਣਾਮ ਕਰ ਦਿੱਤਾ। ਇਸ ਨਾਲ ਪਗੜੀ ਹੇਠਾਂ ਡਿੱਗ ਪਈ। ਚੁੱਕ ਕੇ ਫੇਰ ਬੰਨ੍ਹਣ ਦੀ ਕਾਹਲ ਵਿਚ ਉਸਦਾ ਇਕ ਕਿਨਾਰਾ ਸੱਸ ਦੇ ਪੈਰ ਨਾਲ ਅਟਕ ਗਿਆ ਅਤੇ ਖਿੱਚਣ ਤੇ ਉਹ ਮਸਾਂ ਡਿੱਗਦੀ ਬਚੀ ਤਾਂ ਸਾਰਿਆਂ ਦਾ ਹਾਸਾ ਨਿਕਲ ਗਿਆ। ਭੱਟ ਨੇ ਵਿਅੰਗ ਕੱਸਿਆ, "ਸੱਸ ਦੇ ਪੈਰ ਨਾ ਬੰਨ੍ਹ ਉਹ ਲਲਿਤਾ ਨੂੰ ਤੇਰੇ ਨਾਲ ਹੀ ਤੋਰੇਗੀ, ਧੀਰਜ ਰੱਖ।" ਪਗੜੀ ਉਥੇ ਹੀ ਛੱਡ, ਕਿੱਟੂ ਫੱਟੇ ਤੇ ਬੈਠ ਗਿਆ।

ਸਾਰੇ ਪਿੰਡ ਵਿਚ 'ਕਿੱਟੂ' ਦਾ ਜਲੂਸ ਨਿਕਲਿਆ। ਹਰ ਔਰਤ ਆਪਣੇ ਘਰ ਸਾਹਮਣੇ ਆਉਣ ਤੇ ਉਸਦੀ ਆਰਤੀ ਉਤਾਰਦੀ। ਆਰਤੀ ਉਤਾਰਨ ਸਮੇਂ ਜੇ ਕੋਈ ਨੇੜੇ ਖੜੀ ਕੁੜੀ ਉਸਦੇ ਮੂੰਹ ਸਾਹਮਣੇ ਲਾਲਟੇਨ ਕਰਦੀ ਤਾਂ ਉਸਦੀ ਸ਼ਰਮ ਹੋਰ ਵਧ ਜਾਂਦੀ।

ਉਸ ਰਾਤ ਵਾਪਸ ਆ ਕੇ ਸੌਣ ਲੱਗੇ ਤਾਂ ਇਕ ਵੱਜ ਗਿਆ ਸੀ। ਸ਼ੀਨੱਪਾ ਨੇ ਸਵੇਰੇ ਤਿੰਨ ਵਜੇ ਆ ਕੇ ਹੀ ਮੈਨੂੰ ਉਠਾ ਦਿੱਤਾ। ਮੈਂ ਝਿੜਕ ਕੇ ਪਿਆ, "ਤੇਰਾ ਬੇੜਾ ਗਰਕ, ਥੋੜ੍ਹਾ ਜਿਹਾ ਸੌਣ ਵੀ ਨਹੀਂ ਦਿੰਦਾ। ਕਿਉਂ ਸਤਾਉਂਦਾ ਹੈਂ?" ਮੇਰੀਆਂ ਗੱਲਾਂ ਦੀ ਰਤਾ ਪਰਵਾਹ ਨਾ ਕਰਦਿਆਂ ਹੋਇਆਂ ਉਹ ਬੋਲਿਆ, "ਛੇਤੀ ਉੱਠ ਬਹੁਤ ਕੰਮ ਪਿਆ ਹੈ। ਕੱਲ੍ਹ 'ਕਿੱਟੂ' ਦੀ ਸ਼ਾਦੀ ਹੈ ਨਾ? ਇਉਂ ਸੌਂਦਾ ਰਹੇਂਗਾ ਤਾਂ ਕਿਵੇਂ ਕੰਮ ਚਲੇਗਾ?" ਅਤੇ ਮੇਰਾ ਕੰਬਲ ਖਿੱਚ ਕੇ ਪਰ੍ਹਾਂ ਸੁੱਟ ਦਿੱਤਾ। "ਕਿੱਟੂ'ਦੀ ਸ਼ਾਦੀ ਕੱਲ੍ਹ ਹੈ। ਇਸ ਵੇਲੇ ਅੱਧੀ ਰਾਤ ਨੂੰ ਉਠ ਕੇ ਕੀ ਕਰਨਾ ਹੈ? ਭੋਜਨ ਵੇਲੇ ਪਹੁੰਚ ਜਾਵਾਂਗੇ।" ਮੈਂ ਗੁੱਸੇ ਨਾਲ ਕਹਿ ਕੇ ਫੇਰ ਕੰਬਲ ਲਪੇਟ ਲਿਆ। ਸ਼ੀਨੱਪਾ ਬੋਲਿਆ,"ਇਹ ਗੱਲ ਨਹੀਂ। ਕੱਲ੍ਹ ਵੱਡਾ ਸਮਾਰੋਹ ਹੈ ਨਾ? ਨਦੀ ਤੋਂ ਪਾਣੀ ਲਿਆਉਣਾ ਹੈ, ਸਬਜ਼ੀ ਕੱਟਣੀ ਹੈ, ਨਾਰੀਅਲ ਕੱਟਣਾ ਹੈ। ਹਜ਼ਾਰ ਆਦਮੀ ਦਾ ਬੰਦੋਬਸਤ ਕਰਨਾ ਕੋਈ ਮਾਮੂਲੀ ਗੱਲ ਤਾਂ ਹੈ ਨਹੀਂ। ਇਸ ਕਮਬਖ਼ਤ ਨੀਂਦ ਨੂੰ ਛੱਡ,ਉਠ।" ਲਾਚਾਰ ਹੋ ਕੇ ਉਠਿਆ। ਅੱਖਾਂ ਤੇ ਪਾਣੀ ਦੇ ਛਿੱਟੇ ਮਾਰੇ ਤੇ ਉਹਦੇ ਨਾਲ ਚੱਲ ਪਿਆ। ਰਸਤੇ ਵਿਚੋਂ ਨਰਾਇਣ ਭੱਟ, ਨਰਹਰਿ, ਸ਼ੰਕਰੱਪਾ, ਸ਼ਿਆਮ ਸਾਰੇ ਮਿੱਤਰਾਂ ਨੂੰ ਵੀ ਉਠਾ ਕੇ ਨਾਲ ਲੈ ਲਿਆ। ਹੁਣ ਤਕ ਕਈ ਘਰਾਂ ਦੀਆਂ ਔਰਤਾਂ ਉਥੇ ਆ ਕੇ ਸੁਪਾਰੀ ਕੱਟਣ, ਹਲਦੀ ਦੀ ਪੋਟਲੀ ਬੰਨ੍ਹਣ ਆਦਿ ਕੰਮਾਂ ਵਿਚ ਲੱਗ

ਪਈਆਂ । ਸ਼ੀਨੱਪਾ ਮੈਨੂੰ ਦੇਖ ਕੇ ਬੋਲਿਆ, "ਦੇਖਿਆ, ਤੁਸੀਂ ਹਾਲੇ ਤਕ ਖੁੱਤਿਆਂ ਵਾਂਗੂ ਪਏ ਸੀ । ਔਰਤਾਂ ਨੂੰ ਦੇਖੋ ਕਿੰਨੀ ਫੁਰਤੀ ਨਾਲ ਕਿੰਨਾ ਕੰਮ ਕਰ ਚੁੱਕੀਆਂ ਹਨ ।" ਅੱਖਾਂ ਮੀਟਦੇ ਹੋਏ ਮੈਂ ਕਿਹਾ, "ਹੁਣ ਰਾਮਾਇਣ ਬੰਦ ਕਰ, ਚਲੋ ਚਲੀਏ ।"

ਅਸੀਂ ਸਾਰੇ ਜੋੜੀਦਾਰ ਜੀ ਦੇ ਘਰ ਪੁੱਜੇ । ਕਿੱਟੂ ਦੀ ਮਾਂ ਚਾਰ-ਪੰਜ ਔਰਤਾਂ ਦੇ ਨਾਲ ਸਬਜ਼ੀ ਕੱਟਣ ਲੱਗੀ ਹੋਈ ਸੀ । ਵਿਚਾਰੀ ਰਾਤ ਨੂੰ ਸੁੱਤੀ ਵੀ ਨਹੀਂ ਸੀ । ਉਣੀਂਦੇ ਰਹਿਣ ਕਾਰਨ ਉਹਦੀਆਂ ਅੱਖਾਂ ਸੁੱਜੀਆਂ ਪਈਆਂ ਸਨ । ਮੈਨੂੰ ਬਿਨਾਂ ਦੱਸੇ ਹੀ ਮੇਰੀ ਤੇ ਸ਼ੀਨੱਪਾ ਦੀ ਪਤਨੀ ਵੀ ਇਸ ਇਕੱਠ ਵਿਚ ਸ਼ਾਮਲ ਹੋ ਚੁੱਕੀ ਸੀ । ਸ਼ਾਸਤਰੀ ਜੀ ਦੀ ਨੂੰਹ ਵੀ ਆਈ ਹੋਈ ਸੀ । ਔਰਤਾਂ ਨੂੰ ਸੰਬੋਧਨ ਕਰਕੇ ਸ਼ੀਨੱਪਾ ਬੋਲਿਆ, "ਤੁਸੀਂ ਥੱਕੀਆਂ ਹੋਈਆਂ ਹੋ, ਜਾ ਕੇ ਸੌਂ ਜਾਉ । ਬਾਕੀ ਦੀ ਸਬਜ਼ੀ ਅਸੀਂ ਕੱਟ ਦਿੰਦੇ ਹਾਂ ।" ਮੈਂ ਵੀ ਆਖਿਆ, "ਇਵੇਂ ਹੀ ਕਰੋ, ਹਾਏ ਵਿਚਾਰੀਆਂ ।" ਜੋੜੀਦਾਰ ਜੀ ਦੀ ਪਤਨੀ ਬੋਲੀ, "ਸ਼ੀਨੱਪਾ ਦੀ ਪਤਨੀ ਥੱਕ ਗਈ ਹੈ, ਰਾਮੂ ਦੀ ਪਤਨੀ ਵੀ ਥੱਕੀ ਹੋਈ ਹੈ । ਉਨ੍ਹਾਂ ਨੂੰ ਸੌਂ ਜਾਣ ਦਿਓ ।" ਸ਼ਾਸਤਰੀ ਜੀ ਦੀ ਨੂੰਹ ਨੇ ਵੀ ਹਾਂ ਵਿਚ ਹਾਂ ਮਿਲਾਈ । ਸ਼ੀਨੱਪਾ ਨੇ ਹੱਸ ਕੇ ਮੇਰੀ ਵਲ ਦੇਖਿਆ । ਇਸ ਤੇ ਸਾਡੇ ਹੋਰ ਦੋਸਤ ਸਾਨੂੰ ਦੇਖ ਕੇ ਹੱਸ ਪਏ । ਉਨ੍ਹਾਂ ਨੂੰ ਦੇਖ ਕੇ ਔਰਤਾਂ ਵੀ ਹੱਸਣ ਲੱਗੀਆਂ ।

ਤਿੰਨ ਚਾਰ ਦਾਤੀਆਂ ਮੰਗਵਾ ਕੇ ਉਨ੍ਹਾਂ ਦੇ ਨਾਲ ਅਸੀਂ ਵੀ ਸਬਜ਼ੀ ਕੱਟਣ ਬਹਿ ਗਏ । ਸ਼ੀਨੱਪਾ ਨਾਲ ਜਿਹੜੇ ਕੰਮ ਕਰਦੇ ਨੇ ਉਹ ਕਦੇ ਵੀ ਥਕਾਵਟ ਮਹਿਸੂਸ ਨਹੀਂ ਕਰ ਸਕਦੇ । ਉਸਦੀਆਂ ਕਹਾਣੀਆਂ, ਹਾਸੇ-ਠੱਠੇ ਦੇ ਮਾਹੌਲ ਵਿਚ ਥਕਾਵਟ ਤਾਂ ਨੇੜੇ ਹੀ ਨਹੀਂ ਢੁੱਕ ਸਕਦੀ ।

ਗੁੰਡੂ ਨੂੰ ਸਾਡੇ ਪਿੰਡ ਆਇਆਂ ਅੱਠ-ਦਸ ਦਿਨ ਹੋ ਚੁੱਕੇ ਸਨ । ਉਹ ਤੇ ਮੈਂ, ਉਸ ਦਿਨ ਸਾਡੇ ਘਰ ਵਿਚ ਹੀ ਸੁੱਤੇ ਸਾਂ । ਸ਼ੀਨੱਪਾ ਨੇ ਅੱਧੀ ਰਾਤ ਨੂੰ ਜਗਾਇਆ ਤਾਂ ਮੈਂ ਚੁੱਪਚਾਪ ਕਮਰੇ 'ਚੋਂ ਬਾਹਰ ਨਿਕਲ ਆਇਆ ਸੀ ਤਾਂ ਜੋ ਗੁੰਡੂ ਦੀ ਨੀਂਦ ਖ਼ਰਾਬ ਨਾ ਹੋਵੇ । ਪਰ ਸ਼ੀਨੱਪਾ ਦੀ ਆਵਾਜ਼ ਸੁਣ ਕੇ ਤਾਂ ਕੁੰਭਕਰਣ ਵੀ ਸੁੱਤਾ ਨਹੀਂ ਸੀ ਰਹਿ ਸਕਦਾ । ਗੁੰਡੂ ਦੀ ਨੀਂਦ ਕਿਵੇਂ ਨਾ ਖੁਲ੍ਹਦੀ । ਸਾਡੇ ਜੋੜੀਦਾਰ ਜੀ ਦੇ ਘਰ ਪਹੁੰਚਣ ਤੋਂ ਅੱਧਾ ਘੰਟਾ ਤਕ ਤਾਂ ਉਹ ਬਿਸਤਰੇ ਤੇ ਉਸਲਵੱਟੇ ਲੈਂਦਾ ਰਿਹਾ ਪਰ ਨੀਂਦ ਨਹੀਂ ਆਈ । ਆਖ਼ਰ ਉਹ ਵੀ ਜੋੜੀਦਾਰ ਜੀ ਦੇ ਘਰ ਆ ਧਮਕਿਆ, ਇਹ ਦੇਖਣ ਲਈ ਕਿ ਅਸੀਂ ਕੀ ਕਰ ਰਹੇ ਹਾਂ ?

ਔਰਤਾਂ ਮਰਦਾਂ ਨੂੰ ਨਾਲ ਨਾਲ ਬੈਠੇ ਗੱਲਾਂ ਕਰਦਿਆਂ ਦੇਖ ਕੇ ਗੁੰਡੂ ਅੰਦਰ ਆਉਣ ਤੋਂ ਝਿਜਕਦਾ ਦਰਵਾਜ਼ੇ ਤੇ ਹੀ ਖੜਾ ਹੋ ਗਿਆ । ਨਾ ਵਾਕਫਕਾਰ ਨੂੰ ਦੇਖ ਕੇ ਸ਼ੀਨੱਪਾ ਤੇ ਭੱਟ ਦੀਆਂ ਪਤਨੀਆਂ ਤੇ ਸ਼ਾਸਤਰੀ ਜੀ ਦੀ ਨੂੰਹ ਅੰਦਰ ਜਾਣ ਲਈ ਉਠਣ ਲੱਗੀਆਂ ਤਾਂ ਜੋੜੀਦਾਰ ਜੀ ਦੀ ਪਤਨੀ ਅੱਖਾਂ ਹੀ ਅੱਖਾਂ ਵਿਚ ਉਨ੍ਹਾਂ ਨੂੰ ਬੈਠੇ

ਰਹਿਣ ਦਾ ਇਸ਼ਾਰਾ ਕਰਕੇ ਬੋਲੀ, "ਗੁੰਡੂ ਕੋਈ ਪਰਾਇਆ ਥੋੜ੍ਹੇ ਹੀ ਹੈ।" ਹੁਣ ਗੁੰਡੂ ਵੀ ਬੈਠ ਗਿਆ। ਉਸਨੂੰ ਵੀ ਇਕ ਦਾਤੀ ਫੜਾ ਦਿੱਤੀ। ਸਬਜ਼ੀ ਕੱਟਣ ਦਾ ਕੰਮ ਸ਼ੁਰੂ ਹੋ ਗਿਆ।

ਸਵੇਰ ਦੇ ਚਾਰ ਵਜ ਗਏ। ਗੁੰਡੂ ਹੌਲੀ ਜਿਹੀ ਬੋਲਿਆ, "ਹੁਣ ਜੇ ਇਕ ਕੱਪ ਕਾਫ਼ੀ ਮਿਲ ਜਾਵੇ ਤਾਂ...।" ਮੈਂ ਕਿਹਾ, "ਸ਼ੀਨੱਪਾ ਦੀ ਪਤਨੀ ਨੂੰ ਆਖ ਕਿ ਬਣਾ ਕੇ ਦੇਵੇ।" ਮੇਰੀ ਸਲਾਹ ਸੁਣ ਕੇ ਗੁੰਡੂ ਸ਼ਾਇਦ ਸੰਗ ਗਿਆ। ਉਹ ਬੋਲਿਆ, "ਸ਼ੀਨੱਪਾ ਦੀ ਪਤਨੀ ਨਾਲ ਮੈਂ ਕਿਵੇਂ ਬੋਲਾਂ? ਮੈਨੂੰ ਕਾਫੀ ਨਹੀਂ ਚਾਹੀਦੀ, ਮੈਂ ਮੰਗਾਂਗਾ ਹੀ ਨਹੀਂ।" ਮੈਂ ਕਿਹਾ, "ਓਇ ਬੁਧੂਆ ਇਸ ਫ਼ਜ਼ੂਲ ਦੀ ਝਿਜਕ ਦੇ ਕਾਰਨ ਹੀ ਤੂੰ ਅੱਧਾ ਭੁੱਖਾ ਰਹਿੰਦਾ ਹੈ। ਮੈਂ ਬੁਲਾ ਕੇ ਪੁੱਛਦਾ ਹਾਂ।" ਉਸਨੇ ਕਿਹਾ, "ਓਇ ਤੂੰ ਨਿਰਾ ਉਜੱਡ ਹੈਂ! ਜਿਹਦੇ ਨਾਲ ਮਰਜ਼ੀ ਗੱਲ ਕਰਾਉਣ ਲੱਗ ਪੈਂਦਾ ਹੈ।" ਸ਼ੀਨੱਪਾ ਦੀ ਪਤਨੀ ਕਿਸੇ ਕੰਮ ਵਿਚ ਰੁਝੀ ਹੋਈ ਸੀ,ਇਸ ਲਈ ਮੈਂ ਸ਼ਾਰਦਾ ਨੂੰ ਬੁਲਾ ਕੇ ਕਿਹਾ, "ਅੰਦਰ ਜਾ ਕੇ ਥੋੜ੍ਹੀ ਜਿਹੀ ਕਾਫੀ ਬਣਾ ਲਿਆ।" ਉਸਨੇ ਕਿਹਾ, "ਮੈਂ ਆਪਣੇ ਘਰ ਜਾ ਕੇ ਬਣਾਵਾਂਗੀ, ਪਰ ਦੁੱਧ ਦੀ ਤਿੱਪ ਨਹੀਂ ਹੈ।" ਸਾਡੀ ਇਹ ਗੱਲਬਾਤ ਸ਼ਾਇਦ ਜੋੜੀਦਾਰ ਜੀ ਦੀ ਪਤਨੀ ਦੇ ਕੰਨੀਂ ਪੈ ਗਈ ਸੀ। ਪੁੱਛ ਬੈਠੀ, ਕਿਉਂ ਰਾਮੂ ਘੁਸਰ ਮੁਸਰ ਕੀ ਹੋ ਰਹੀ ਹੈ?" ਕੁਝ ਸੰਗਦਿਆਂ ਮੈਂ ਕਿਹਾ, "ਅੱਖਾਂ ਰੜਕ ਰਹੀਆਂ ਨੇ, ਮੂੰਹ ਧੋਣ ਲਈ ਥੋੜ੍ਹਾ ਜਿੰਨਾ ਠੰਡਾ ਪਾਣੀ ਲਿਆਉਣ ਲਈ ਸ਼ਾਰਦਾ ਨੂੰ ਕਹਿ ਰਿਹਾ ਸੀ।" ਉਹ ਬੋਲੀ, "ਅੱਖਾਂ ਰੜਕਦੀਆਂ ਨੇ ਤਾਂ ਕਾਫੀ ਜ਼ਿਆਦਾ ਠੀਕ ਰਹੇਗੀ ਨਾ?" ਪਰ ਸ਼ਾਰਦਾ ਨੇ ਹੌਲੀ ਜਿਹੀ ਦੱਸਿਆ ਕਿ ਉਸਦੇ ਘਰ ਦੁੱਧ ਨਹੀਂ ਹੈ। ਜੋੜੀਦਾਰ ਜੀ ਦੀ ਪਤਨੀ ਬੋਲੀ, "ਨਹੀਂ ਸ਼ਾਰੂ, ਇਨ੍ਹਾਂ ਲੋਕਾਂ ਦੀ ਚਾਲ ਮੈਂ ਸਮਝਦੀ ਹਾਂ। ਇਹ ਸਾਰੇ ਸਾਡੇ ਕਿੱਟੂ ਵਰਗੇ ਹੀ ਹਨ। ਅੱਧੀ ਰਾਤੀਂ ਜਾਗ ਕੇ ਬਿਸਤਰੇ ਤੇ ਹੀ ਕਾਫੀ ਦਾ ਪਿਆਲਾ ਪੀਣਗੇ ਤੇ ਪੀ ਕੇ ਫੇਰ ਸੌਂ ਜਾਣਗੇ। ਫੇਰ ਅੱਜ ਤਾਂ ਕੰਮ ਕਰਨ ਦਾ ਕਹਿਣਾ ਹੀ ਕੀ ਹੈ? ਰਾਤ ਦਾ ਦੁੱਧ ਗਰਮ ਕਰਕੇ ਮੈਂ ਉਵੇਂ ਦਾ ਉਵੇਂ ਹੀ ਰਖ ਛੱਡਿਆ ਹੈ।"

ਇਹ ਸੁਣਿਆ ਤਾਂ ਸਾਡੀ ਖ਼ੁਸ਼ੀ ਦਾ ਟਿਕਾਣਾ ਹੀ ਨਾ ਰਿਹਾ। ਔਰਤਾਂ ਨੂੰ ਵੀ ਉੱਨੀ ਹੀ ਖ਼ੁਸ਼ੀ ਹੋਈ, ਜਿਸਦਾ ਸੰਕੇਤ ਉਨ੍ਹਾਂ ਦੇ ਖਿੜੇ ਹੋਏ ਚਿਹਰਿਆਂ ਤੋਂ ਮਿਲ ਰਿਹਾ ਸੀ। ਪਰ ਉਨ੍ਹਾਂ ਨੇ ਇਸ ਭਾਵ ਦਾ ਪ੍ਰਗਟਾਵਾ ਸ਼ਬਦਾਂ ਰਾਹੀਂ ਨਹੀਂ ਕੀਤਾ। ਗੁੰਡੂ ਬੋਲਿਆ, "ਕਿੰਨੀਆਂ ਚੰਗੀਆਂ ਔਰਤਾਂ ਨੇ! ਕਿੰਨੀਆਂ ਦੂਰ ਅੰਦੇਸ਼ੀ!" ਸ਼ੀਨੱਪਾ ਸਹਿਜੇ ਹੀ ਕੁਰੱਖ਼ਤ ਆਵਾਜ਼ ਵਿਚ ਕਹਿ ਬੈਠਿਆ, "ਕਿਉਂ? ਇਸ ਲਈ ਕਿ ਕਾਫੀ ਦੇ ਰਹੀਆਂ ਹਨ?" ਗੁੰਡੂ ਬਿਲਕੁਲ ਨਹੀਂ, ਬਿਲਕੁਲ ਨਹੀਂ ਕਹਿ ਕੇ ਚੁੱਪ ਹੋ ਗਿਆ।

ਕਾਫੀ ਦੇ ਨਾਮ ਤੋਂ ਹੀ ਅਸੀਂ ਇੰਨੇ ਪਾਗਲ ਕਿਉਂ ਹੋ ਜਾਂਦੇ ਹਾਂ, ਰੱਬ ਹੀ ਜਾਣਦਾ ਹੈ। ਲੱਗਦਾ ਹੈ ਸਾਡੀ ਇਸ ਕਮਜ਼ੋਰੀ ਨੂੰ ਇਹ ਔਰਤਾਂ ਵੀ ਜਾਣਦੀਆਂ

ਹਨ ! ਇਕ ਦਿਨ ਭੱਟ ਆਪਣੀ ਪਤਨੀ ਨਾਲ ਰੁੱਸ ਕੇ ਵਿਚਕਾਰਲੇ ਕਮਰੇ ਵਿਚ ਬਿਨਾਂ ਬੋਲੇ ਹੀ ਮੰਜੇ ਤੇ ਚੁੱਪ ਬੈਠਾ ਸੀ। ਪਤਨੀ ਨੇ ਦੋ ਤਿੰਨ ਵਾਰੀ ਖਾਣੇ ਲਈ ਆਖਿਆ ਪਰ ਉਸਨੇ ਕੋਈ ਧਿਆਨ ਨਹੀਂ ਦਿੱਤਾ। ਉਸ ਸਿਆਣੀ ਔਰਤ ਨੂੰ ਆਖ਼ਰ ਇਹੀ ਉਪਾਅ ਸੁੱਝਿਆ ਕਿ ਇਸ ਹਾਥੀ ਨੂੰ ਤਲਾਅ ਵਿਚ ਉਤਾਰਨ ਲਈ ਇਕ ਕੱਪ ਗਰਮ ਗਰਮ ਕਾਫੀ ਬਣਾ ਕੇ ਦੇ ਦੇਵੇ। ਕਾਫੀ ਬਣ ਹੀ ਰਹੀ ਸੀ ਕਿ ਉਸਦੀ ਵਾਸ਼ਨਾ ਭੱਟ ਤੱਕ ਪਹੁੰਚੀ। ਪਰ ਅਭਿਮਾਨ ਕਿਵੇਂ ਤਿਆਗਦਾ ? ਪਤਨੀ ਮੰਜੇ ਕੋਲ ਆ ਕੇ ਬੋਲੀ, "ਭੋਜਨ ਤਿਆਰ ਹੋਣ ਵਿਚ ਅਜੇ ਬਹੁਤ ਦੇਰ ਹੈ, ਘੱਟੋ ਘੱਟ ਇਕ ਪਿਆਲਾ ਕਾਫੀ ਹੀ ਪੀ ਲਵੋ?"ਭੱਟ ਦਾ ਮਨ ਤਾਂ ਕਾਫੀ ਪੀਣ ਨੂੰ ਕਰ ਰਿਹਾ ਸੀ ਪਰ ਦਿਖਾਉਣਾ ਨਹੀਂ ਸੀ ਚਾਹੁੰਦਾ। ਇਸ ਲਈ ਬੋਲਿਆ,"ਮੈਨੂੰ ਨਹੀਂ ਚਾਹੀਦੀ। ਮੈਂ ਕਦੋਂ ਕਿਹੈ ਕਿ ਕਾਫੀ ਬਣਾ। ਲੈ ਜਾ।" ਆਪਣੇ ਭਗਵਾਨ ਦਾ ਸੱਚ ਕੀ ਭਗਤ ਨਹੀਂ ਜਾਣਦਾ ? ਕੀ ਪਤਨੀ ਆਪਣੇ ਪਤੀ ਦੇ ਸੁਭਾਅ ਨੂੰ ਨਹੀਂ ਜਾਣਦੀ ? "ਤੁਹਾਡੇ ਲਈ ਹੀ ਬਣਾਈ ਹੈ। ਨਹੀਂ ਚਾਹੀਦੀ ਤਾਂ ਠੀਕ ਹੈ। ਬਾਹਰ ਸੁੱਟ ਦਿੰਦੀ ਹਾਂ।" ਕਹਿ ਕੇ ਉਹ ਖਿੜਕੀ ਦੇ ਨਜ਼ਦੀਕ ਪਹੁੰਚੀ। ਭੱਟ ਨੇ ਇਹ ਦੇਖ ਕੇ ਸੋਚਿਆ ਕਿ ਜੇ ਚੁੱਪ ਰਿਹਾ ਤਾਂ ਹੱਥ ਮਲਦੇ ਰਹਿ ਜਾਣਾ ਪਵੇਗਾ। ਫੌਰਨ ਬੋਲ ਉਠਿਆ, "ਨਹੀਂ ਤਾਂ ਫੇਰ ਇਧਰ ਲਿਆ, ਪੀ ਲੈਂਦਾ ਹਾਂ। ਸੁੱਟੀ ਕਿਉਂ ਜਾਵੇ ?" ਪਤਨੀ ਲਿਆਈ ਤਾਂ ਉਹ ਪੀ ਗਿਆ। ਕਾਫੀ ਦਾ ਘੁੱਟ ਅੰਦਰ ਜਾਂਦਿਆਂ ਹੀ ਉਸ ਦਾ ਗੁੱਸਾ ਅਲੋਪ ਹੋ ਗਿਆ। ਉਹ ਅੰਦਰ ਆਇਆ ਤੇ ਖਾਣਾ ਖਾਣ ਲਗਿਆ।

ਉਸ ਦਿਨ ਦੀ ਗੱਲ ਦੱਸਦਾ ਹਾਂ। ਜੋੜੀਦਾਰ ਜੀ ਦੀ ਪਤਨੀ ਦੇ ਕਹਿਣ ਤੇ ਸ਼ਾਰਦਾ ਕਾਫੀ ਬਣਾਉਣ ਰਸੋਈ ਵਿਚ ਗਈ। ਮੈਂ ਵੀ ਚੁੱਪਚਾਪ ਉਹਦੇ ਪਿੱਛੇ ਚਲਾ ਗਿਆ। ਮੈਂ ਸਮਝ ਰਿਹਾ ਸਾਂ ਕਿ ਮੈਨੂੰ ਕਿਸੇ ਨੇ ਵੇਖਿਆ ਨਹੀਂ ਹੈ। ਸ਼ਾਰਦਾ ਝੁਕ ਕੇ ਅੰਗੀਠੀ ਜਲਾ ਰਹੀ ਸੀ ਕਿ ਉਸਦੇ ਵਾਪਸ ਆਉਣ ਤੱਕ ਮੈਨੂੰ ਕਮਰੇ ਦੇ ਦਰਵਾਜ਼ੇ 'ਤੇ ਹੀ ਰੁਕਣਾ ਪਿਆ। ਹੁਣ ਉਹ ਫੂਕਾਂ ਮਾਰ ਰਹੀ ਸੀ,ਮੇਰੇ ਵਲ ਨਾ ਮੁੜੀ। ਪਿਛੋਂ ਕਿਸੇ ਨੇ ਮੇਰੇ ਮੋਢੇ ਤੇ ਭਾਰਾ ਜਿਹਾ ਹੱਥ ਰੱਖ ਦਿੱਤਾ। ਮੁੜ ਕੇ ਦੇਖਿਆ। ਕਮਬਖ਼ਤ ਸ਼ੀਨੱਪਾ ਸੀ। ਮੈਂ ਮਨ ਹੀ ਮਨ ਵਿਚ ਸੋਚਿਆ, "ਕਹਿੰਦੇ ਨੇ ਰਾਮੇਸ਼ਵਰ ਜਾਣ ਤੇ ਵੀ ਸ਼ਨਿਚਰ ਖਹਿੜਾ ਨਹੀਂ ਛੱਡਦਾ, ਉਸੇ ਤਰ੍ਹਾਂ ਇਹ ਵੀ ਆ ਧਮਕਦਾ ਹੈ। ਅਭਿਨੈ ਕਰਦਿਆਂ ਮੈਂ ਗੁੱਸੇ ਵਿਚ ਪੁੱਛਿਆ, "ਇਥੇ ਕਿਉਂ ਆਇਐਂ ?" ਮੇਰੇ ਨਾਲੋਂ ਵਧੇਰੇ ਅਭਿਨੈ ਕਰਦਿਆਂ ਹੋਇਆਂ ਉਸਨੇ ਪੁੱਛਿਆ, "ਤੂੰ ਇਥੇ ਕਿਵੇਂ ਆਇਐਂ ?" "ਇਕ ਕੱਪ ਪਾਣੀ ਪੀਣ" ਮੈਂ ਆਖਿਆ। ਪਾਣੀ ਤਾਂ ਅਹਾਤੇ ਵਿਚ ਘੜੇ ਵਿਚ ਭਰਿਆ ਪਿਐ।" ਸ਼ੀਨੱਪਾ ਫਿਰ ਬੋਲਿਆ, "ਓਏ ਰਾਮੂ ਉਲਟਾ ਉਸਤਾਦ ਨੂੰ ਹੀ ਪਾਠ ਪੜ੍ਹਾਉਣ ਲਗਿਐਂ ? ਓਏ ਆਪਾਂ ਦੋਵੇਂ ਤਾਂ ਇਕੋ ਕੰਮ ਆਏ ਹਾਂ ਨਾ !" ਸਾਡੀ ਗੱਲਬਾਤ ਸੁਣ ਕੇ ਸ਼ਾਰਦਾ ਪਿੱਛੇ ਮੁੜ ਕੇ ਹੈਰਾਨੀ ਨਾਲ ਵੇਖਣ ਲੱਗੀ।

ਸ਼ੀਨੱਪਾ ਬੋਲਿਆ, "ਭੈਣ ਜੀ ਮੈਨੂੰ ਚਾਰ ਕੱਪ ਕਾਫੀ ਚਾਹੀਦੀ ਹੈ ਤੇ ਰਾਮੂ ਨੂੰ ਬਸ ਦੋ ਕੱਪ !" 'ਚੰਗਾ !' ਸ਼ਾਰਦਾ ਨੇ ਹੱਸਦਿਆਂ ਹੋਇਆਂ ਸਿਰ ਹਿਲਾ ਕੇ

ਹਾਮੀ ਭਰ ਦਿੱਤੀ। ਅਸੀਂ ਅਹਾਤੇ ਵਿਚ ਬੈਠ ਗਏ। ਕੁਝ ਹੀ ਚਿਰ ਮਗਰੋਂ ਸ਼ਾਰਦਾ ਗੜਵਾ ਭਰ ਕੇ ਕਾਫੀ ਲੈ ਆਈ। ਜੋੜੀਦਾਰ ਜੀ ਦੀ ਪਤਨੀ ਨੇ ਸਾਰਿਆਂ ਨੂੰ ਦੇਣ ਲਈ ਆਖਿਆ। ਸ਼ੀਨੱਪਾ ਸਭ ਤੋਂ ਪਹਿਲਾਂ ਮੰਗਣ ਲਗਿਆ। ਸ਼ਾਰਦਾ ਦੇਣ ਲਈ ਕੋਲ ਆਈ ਤਾਂ ਸ਼ੀਨੱਪਾ ਨੇ ਹੌਲੀ ਜਿਹੀ ਪੁੱਛਿਆ, ਮੈਂ ਵੀ ਕੁਝ ਮੰਗਿਆ ਸੀ?" ਸ਼ਾਰਦਾ ਬੋਲੀ, "ਅੰਦਰ ਅੰਗੀਠੀ ਤੇ ਹੈ।" ਇਹ ਗੱਲ ਸ਼ੀਨੱਪਾ ਦੀ ਪਤਨੀ ਦੇ ਕੰਨੀਂ ਪੈ ਗਈ। ਉਹ ਵੀ ਮੁਸਕਰਾਈ। ਸਾਰਿਆਂ ਨੇ ਕਾਫੀ ਪੀ ਲਈ ਤਾਂ ਸ਼ੀਨੱਪਾ ਮੇਰੇ ਵਲ ਵੇਖ ਕੇ ਉਠਿਆ। "ਚੋਰ ਦਾ ਭੇਤੀ ਚੋਰ" ਇਸ ਅਖਾਣ ਤੇ ਮੈਂ ਉਸਦੀ ਨਕਲ ਕੀਤੀ। ਦੋਵੇਂ ਰਸੋਈ ਵਿਚ ਗਏ। ਅੰਗੀਠੀ 'ਤੇ ਇਕ ਭਾਂਡੇ ਵਿਚ ਕਾਫੀ ਰਖੀ ਹੋਈ ਸੀ। ਮੈਂ ਸੋਚਿਆ ਜੇ ਮੈਂ ਅਖ਼ੀਰ ਵਿਚ ਲਵਾਂਗਾ ਤਾਂ ਭਾਂਡੇ ਵਿਚਲੀ ਸਾਰੀ ਕਾਫੀ ਮੈਨੂੰ ਮਿਲ ਜਾਵੇਗੀ। ਇਹ ਸੋਚ ਕੇ ਮੈਂ ਸ਼ੀਨੱਪਾ ਨੂੰ ਆਖਿਆ, "ਪਹਿਲਾਂ ਤੂੰ ਪੀ ਲੈ! ਪਰ ਉਹ ਵੀ ਇਹੀ ਸੋਚ ਰਿਹਾ ਸੀ ਬੋਲਿਆ, "ਪਹਿਲਾਂ ਤੂੰ ਪੀ ਲੈ।" ਹੁਣ ਕੀ ਕੀਤਾ ਜਾ ਸਕਦਾ ਸੀ, ਆਖ਼ਰ ਮੈਂ ਹੀ ਆਪਣੇ ਹਿੱਸੇ ਦੀ ਦੋ ਕੱਪਾਂ ਜਿੰਨੀ ਕਾਫੀ ਪੀ ਲਈ। ਮੈਂ ਕੱਪ ਹੇਠਾਂ ਰਖ ਹੀ ਰਿਹਾ ਸੀ ਤੇ ਸ਼ੀਨੱਪਾ ਦੇ ਹੱਥ ਦੀ ਘੁੱਟ ਮੂੰਹ ਤਕ ਪਹੁੰਚਣ ਹੀ ਵਾਲੀ ਸੀ ਕਿ ਸਾਡੇ ਚਾਰ ਦੋਸਤ ਹੋਰ ਆ ਧਮਕੇ। ਸ਼ੀਨੱਪਾ ਨੇ ਉਨ੍ਹਾਂ ਨੂੰ ਪਾਣੀ ਭਰਨ ਲਈ ਬੁਲਾਇਆ ਸੀ। ਹੁਣ ਉਸਨੂੰ ਆਪਣੇ ਹਿੱਸੇ ਦੀ ਰੱਖੀ ਹੋਈ ਕਾਫੀ ਵਿਚੋਂ ਉਨ੍ਹਾਂ ਚਾਰਾਂ ਨੂੰ ਵੀ ਵੰਡ ਕੇ ਦੇਣੀ ਪਈ। ਫਿਰ ਉਨ੍ਹਾਂ ਨੂੰ ਨਦੀ ਤੋਂ ਪਾਣੀ ਲਿਆਉਣ ਲਈ ਭੇਜ ਦਿੱਤਾ। ਆਉਣ ਵਾਲਿਆਂ ਨੂੰ ਕਾਫੀ ਪੀਂਦਿਆਂ ਹੋਇਆਂ ਜੋੜੀਦਾਰ ਜੀ ਦੀ ਪਤਨੀ ਨੇ ਦੇਖ ਲਿਆ ਸੀ। ਇਸ ਲਈ ਉਹ ਸ਼ਾਰਦਾ ਨੂੰ ਪੁੱਛ ਬੈਠੀ, "ਸ਼ਾਰਦਾ ਇਨ੍ਹਾਂ ਲਈ ਕਾਫੀ ਕਿਥੇ ਸੀ?" ਸ਼ਾਰਦਾ ਦੇ ਜਵਾਬ ਦੇਣ ਤੋਂ ਪਹਿਲਾਂ ਹੀ ਸ਼ੀਨੱਪਾ ਬੋਲ ਪਿਆ, "ਇਨ੍ਹਾਂ ਨੂੰ ਮੈਂ ਬੁਲਾਇਆ ਸੀ ਤੇ ਕਾਫੀ ਬਣਾਉਣ ਲਈ ਵੀ ਕਹਿ ਦਿੱਤਾ ਸੀ।" ਜੋੜੀਦਾਰ ਜੀ ਦੀ ਪਤਨੀ ਬੋਲੀ, "ਸ਼ਾਰਦਾ ਬੜੀ ਸਿਆਣੀ ਹੈ।" ਮੈਂ ਮਨ ਹੀ ਮਨ ਵਿਚ ਸੋਚ ਰਿਹਾ ਸੀ ਕਿ ਮੈਂ ਪਹਿਲਾਂ ਕਾਫੀ ਪੀ ਕੇ ਸਿਆਣਾ ਬਣ ਗਿਆ ਸਾਂ।

ਜੋੜੀਦਾਰ ਜੀ ਦੇ ਘਰ ਵਿਚ ਵਿਆਹ-ਸ਼ਾਦੀ ਦੇ ਕਾਰਨ ਉਸ ਦਿਨ ਨੇੜੇ ਤੇੜੇ ਦੇ ਪੰਜ ਛੇ ਪਿੰਡਾਂ ਦੇ ਕਿਸਾਨ ਆਏ ਹੋਏ ਸਨ। ਉਹ ਸਾਰੇ ਜੋੜੀਦਾਰ ਜੀ ਦੇ ਘਰ ਦੇ ਸਾਹਮਣੇ ਬੈਠੇ ਸਨ। ਅੰਦਰ ਕੰਨਿਆਦਾਨ, ਤਾਂਬੂਲ ਦੀਆਂ ਰਸਮਾਂ ਹੋ ਰਹੀਆਂ ਸਨ। ਉਸ ਤੋਂ ਪਿਛੋਂ ਜੋੜੀਦਾਰ ਜੀ ਨੇ ਦੂਰ ਖਲੋਤੇ ਕਿਸਾਨਾਂ ਨੂੰ ਨੇੜੇ ਬੁਲਾ ਕੇ ਪਾਨ-ਸੁਪਾਰੀ ਦਿੱਤੀ ਅਤੇ ਉਨ੍ਹਾਂ ਨੂੰ ਭੋਜਨ ਕਰਕੇ ਹੀ ਜਾਣ ਨੂੰ ਕਿਹਾ।

ਮੈਂ ਪਹਿਲਾਂ ਹੀ ਕਿਹਾ ਹੈ ਕਿ ਜੋੜੀਦਾਰ ਜੀ ਲਗਦੀ ਵਾਹ ਪਰੰਪਰਾ ਛੱਡਣ ਵਾਲੇ ਵਿਅਕਤੀ ਨਹੀਂ ਹਨ। ਉਨ੍ਹਾਂ ਦਾ ਪੱਕਾ ਇਰਾਦਾ ਸੀ ਕਿ ਉਸ ਦਿਨ ਕਿੱਟੂ ਦੇ ਵਿਆਹ ਤੇ ਪਰੰਪਰਾ ਵਿਚ ਰੱਤੀ ਭਰ ਵੀ ਫ਼ਰਕ ਨਾ ਆਵੇ ਕਿਉਂਕਿ ਇਸ ਵਿਚ ਹੀ ਨਵੀਂ ਵਿਆਹੀ ਜੋੜੀ ਦੀ ਸਦਾ ਵਧਣ ਫੂਲਣ ਦੀ ਆਸ ਪੁੱਗੇਗੀ। ਪੱਤਲਾਂ ਤੇ ਖਾਣਾ

ਪਰੋਸਦਿਆਂ ਹੀ ਉਹ ਉੱਚੀ ਉੱਚੀ ਰੱਬ ਦੀ ਸਿਫਤ ਕਰਨ ਲੱਗੇ । ਇਸ ਵਿਚ ਛੇ ਸੱਤ ਮਿੰਟ ਲਗ ਗਏ । ਜੋੜੀਦਾਰ ਜੀ, ਪੁਰੋਹਤ ਤੇ ਮੇਰੇ ਜੀਜਾ ਜੀ ਅਤਿਅੰਤ ਮਗਨ ਹੋ ਕੇ ਸਲੋਕਾਂ ਦਾ ਉਚਾਰਣ ਕਰ ਰਹੇ ਸਨ । ਛੋਟੇ ਬੱਚੇ ਅੱਖਾਂ ਮੀਟੀ ਸੁਣ ਰਹੇ ਸਨ ਅਤੇ ਸਲੋਕ ਪੂਰੇ ਹੋਏ ਕਿ ਨਹੀਂ, ਇਹ ਦੇਖਣ ਲਈ ਵਿਚ ਵਿਚ ਅੱਖਾਂ ਖੋਲ੍ਹਦੇ ਰਹਿੰਦੇ ਅਤੇ ਪੱਤਲ ਤੇ ਪਰੋਸੇ ਹੋਏ ਪਾਪੜ, ਸਾਗ, ਘਿਉ, ਕੇਲੇ, ਆਦਿ ਨੂੰ ਇਕ ਇਕ ਕਰਕੇ ਅੱਖ ਬਚਾ ਕੇ ਮੂੰਹ ਵਿਚ ਪਾ ਲੈਂਦੇ । ਗੁੰਡੂ ਬੋਲਿਆ, "ਮੈਨੂੰ ਇਨ੍ਹਾਂ ਮੰਤਰਾਂ ਵਿਚ ਵਿਸ਼ਵਾਸ ਨਹੀਂ ਹੈ, ਫੇਰ ਵੀ ਇਸ ਨਾਲ ਇਕ ਗੰਭੀਰ ਜਿਹਾ ਮਨੋਭਾਵ ਅਤੇ ਪਵਿੱਤਰ ਜਿਹਾ ਵਾਤਾਵਰਣ ਬਣਦਾ ਹੈ । ਇਸ ਤਰ੍ਹਾਂ ਭੋਜਨ ਸ਼ੁਰੂ ਕਰਨਾ ਚੰਗਾ ਹੈ ।" ਮੰਤਰ ਉਚਾਰਣ ਦੇ ਦੌਰਾਨ ਜੋੜੀਦਾਰ ਜੀ ਦੀ ਨੂੰਹ ਘਿਉ ਪਰੋਸ ਰਹੀ ਸੀ । ਆਪਣੇ ਕੋਲ ਘਿਉ ਆਉਂਦਿਆਂ ਹੀ ਮੁੰਡਿਆਂ ਨੇ ਅੱਖਾਂ ਖੋਲ੍ਹ ਲਈਆਂ । ਦੇਖਣ ਲੱਗੇ ਕਿ ਆਪਣੀਆਂ ਪੱਤਲਾਂ ਵਿਚ ਘਿਉ ਚੋਖੀ ਮਾਤਰਾ ਵਿਚ ਪਿਆ ਹੈ ਕਿ ਨਹੀਂ । ਇਸੇ ਦੌਰਾਨ ਉਹ ਮੰਤਰਾਂ ਦੀ ਗੱਲ ਭੁੱਲ ਹੀ ਗਏ ।

ਪਰੋਸਣ ਲਈ ਅਸੀਂ ਬਹੁਤ ਸਾਰੇ ਨੌਜਵਾਨ ਮੁੰਡੇ ਸਾਂ । ਅਸੀਂ ਜੋੜੀਦਾਰ ਜੀ ਨੂੰ ਕਿਹਾ, "ਤੁਸੀਂ ਬੈਠ ਜਾਉ ਤੁਹਾਨੂੰ ਕੰਮ ਕਰਨ ਦੀ ਕੋਈ ਲੋੜ ਨਹੀਂ । ਅਸੀਂ ਜੋ ਹੈਗੇ ਆਂ ।" ਪਰ ਉਹ ਕਿਥੇ ਮੰਨਣ ਵਾਲੇ ਸਨ । ਸਾਰਿਆਂ ਲਈ ਭਗਵਾਨ ਦਾ ਪ੍ਰਸਾਦ ਹੀ ਪਰੋਸਣਾ ਹੈ । ਉਨ੍ਹਾਂ ਦੇ ਘਰ ਵਿਚ ਚਾਰ ਪੰਜ ਪੀੜ੍ਹੀਆਂ ਪੁਰਾਣਾ ਸੁੰਦਰ ਚਿੱਤਰਕਾਰੀ ਵਾਲਾ ਬੜਾ ਵੱਡਾ ਥਾਲ ਹੈ ਅਤੇ ਉਸ ਥਾਲ ਨੂੰ ਜੋੜੀਦਾਰ ਜੀ ਲੋਹੇ ਦੇ ਟਰੰਕ ਵਿਚ ਰਖਦੇ ਹਨ ਅਤੇ ਵਿਆਹ ਸ਼ਾਦੀ ਜਾਂ ਤਿਉਹਾਰਾਂ ਦੇ ਮੌਕੇ ਤੇ ਹੀ ਬਾਹਰ ਕੱਢਦੇ ਹਨ । ਉਸ ਦੇ ਬੱਚਿਆਂ ਨੇ ਉਨ੍ਹਾਂ ਨੂੰ ਕਈ ਵਾਰ ਕਿਹਾ ਕਿ ਇਸ ਵੱਡੇ ਥਾਲ ਨੂੰ ਪਿਘਲਾ ਕੇ ਛੋਟੀਆਂ ਛੋਟੀਆਂ ਸੁੰਦਰ ਥਾਲੀਆਂ ਬਣਾ ਲਈਆਂ ਜਾਣ । ਪਰ ਜੋੜੀਦਾਰ ਜੀ ਇਹੀ ਕਹਿੰਦੇ, "ਇਹ ਆਪਣੇ ਵੱਡੇ ਵਡੇਰਿਆਂ ਦੀ ਦਾਤ ਹੈ ਜਿਸਨੂੰ ਪੀੜ੍ਹੀਆਂ ਤੱਕ ਸਾਂਭ ਕੇ ਰੱਖਣ ਦੀ ਲੋੜ ਹੈ ।" ਉਨ੍ਹਾਂ ਨੇ ਅੱਜ ਵੀ ਇਸੇ ਥਾਲ ਵਿਚ ਭਗਵਾਨ ਦਾ ਪ੍ਰਸਾਦ ਤਿਆਰ ਕੀਤਾ ਸੀ । ਉਸ ਬਜ਼ੁਰਗ ਦੀ ਧਾਰਨਾ ਹੈ ਕਿ ਇਹੋ ਜਿਹੀ ਸੂਖਮ ਨਕਾਸ਼ੀ ਦਾ ਕੰਮ ਕਰਨ ਵਾਲੇ ਕਾਰੀਗਰ ਅੱਜ ਨਹੀਂ ਹਨ । ਇਲਾਇਚੀ ਕੇਸਰ, ਠੰਡਕ ਆਦਿ ਮਿਲਾ ਕੇ ਪ੍ਰਸਾਦ ਬਹੁਤ ਹੀ ਸਵਾਦ ਬਣਾਇਆ ਸੀ ।

ਭੋਜਨ ਦੇ ਵੇਲੇ ਹਾਸਾ ਮਜ਼ਾਕ ਵੀ ਹੋਇਆ । ਆਰਾਮ ਨਾਲ ਖਾਣ ਦੇ ਕਾਰਨ ਖਾਣਾ ਵੱਧ ਖਾਧਾ ਗਿਆ ਪਰ ਹਾਸਾ ਮਜ਼ਾਕ ਘੱਟ ਹੋ ਰਿਹਾ ਸੀ । ਆਖ਼ਰ ਵਿਚ ਸ਼ੀਨੱਪਾ ਨੇ ਜ਼ੋਰ ਪਾਇਆ ਕਿ ਹਰੇਕ ਇਕ ਇਕ ਸ਼ਲੋਕ ਜਾਂ ਚੁਟਕਲਾ ਸੁਣਾਏ । ਇਸ ਤੇ ਤਾਂ ਜੋੜੀਦਾਰ ਜੀ ਨੇ ਵੀ ਜ਼ੋਰ ਪਾਇਆ । ਜਿਨ੍ਹਾਂ ਨੇ ਇਕ ਦੋ ਲੱਡੂ ਵੱਧ ਖਾ ਲਏ ਸਨ ਉਹ ਢਿੱਲੇ ਪੈ ਗਏ । ਫਿਰ ਵੀ ਸ਼ੀਨੱਪਾ ਨੇ ਸਭ ਕੋਲੋਂ ਇਕ ਇਕ ਸ਼ਲੋਕ ਅਖਵਾ ਕੇ ਹੀ ਛੱਡਿਆ । ਕੁਝ ਲੋਕ 'ਯਸਯਾਗਿਆਨ ਦਯਾਸਿੰਧੋ' ਕਹਿ ਕੇ ਹੀ ਛੁੱਟ

ਗਏ। ਇਕ ਨੇ ਤਾਂ 'ਜੈਮਿਨੀ ਭਾਰਤ' ਦਾ ਅੱਧਾ ਪਦ ਹੀ ਸੁਣਾ ਦਿੱਤਾ। ਸ੍ਰੀ ਰੰਗਾਚਾਰੀਆ ਜੀ 'ਕਸ਼ਚਿਤਕਾਂਤ' ਸੁਣਾਨ ਹੀ ਜਾ ਰਹੇ ਸਨ ਕਿ ਡਕਾਰ ਆ ਗਿਆ ਅਤੇ ਉਹ ਉਵੇਂ ਹੀ ਉੱਠ ਗਏ। ਖੈਰ ਸਾਰਿਆਂ ਨੇ ਭੋਜਨ ਖ਼ਤਮ ਕੀਤਾ। ਔਰਤਾਂ ਲਈ ਅਸਾਂ ਲੋਕਾਂ ਨੇ ਭੋਜਨ ਪਰੋਸਿਆ। ਗੁੰਡੂ ਇਕ ਕੋਨੇ ਵਿਚ ਬੈਠਾ ਇਹ ਸਾਰਾ ਕੁਝ ਦੇਖ ਰਿਹਾ ਸੀ। ਉਹ ਬੋਲਿਆ, "ਤੁਹਾਡਾ ਕਹਿਣਾ ਸੱਚ ਹੈ। ਤੁਸੀਂ ਲੋਕ ਹੀ ਸੁਖੀ ਹੋ। ਪਿੰਡਾਂ ਵਿਚ ਮਰਦ ਔਰਤਾਂ ਆਪਸ ਵਿਚ ਸੁਹਿਰਦਤਾ ਨਾਲ ਅਤੇ ਵਾਕਫੀਅਤ ਕਰਕੇ ਭੈਣ ਭਰਾਵਾਂ ਵਾਂਗ ਸ਼ੁਧ ਹਿਰਦੇ ਵਾਲੇ ਬਣੇ ਰਹਿੰਦੇ ਹਨ। ਜੇ ਮੈਂ ਤੁਹਾਡੇ ਪਿੰਡ ਨਾ ਆਉਂਦਾ ਤਾਂ ਵਿਸ਼ਵਾਸ ਨਹੀਂ ਸੀ ਹੋਣਾ ਕਿ ਇਉਂ ਵੀ ਸੰਭਵ ਹੈ।"

ਜੋੜੀਦਾਰ ਜੀ ਦੇ ਘਰ ਦੇ ਪਿਛਲੇ ਪਾਸੇ ਇਕ ਹੋਰ ਘਰ ਹੈ। ਕਿਸਾਨਾਂ ਨੂੰ ਅਸੀਂ ਉਥੇ ਹੀ ਪੱਤਲਾਂ ਪਰੋਸੀਆਂ। ਜੋੜੀਦਾਰ ਜੀ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਾਰੇ ਕਿਸਾਨ ਖ਼ੁਸ਼ ਰਹਿਣ, ਹੱਸਦੇ ਮੁਸਕਰਾਉਂਦੇ ਰਹਿਣ। ਇਸ ਲਈ ਉਹ ਉਨ੍ਹਾਂ ਨੂੰ ਉਤਸ਼ਾਹ ਵੀ ਦਿੰਦੇ ਰਹਿੰਦੇ ਸਨ। ਆਪਣੇ ਹੀ ਪਾਲਣਹਾਰੇ ਇਨ੍ਹਾਂ ਕਿਸਾਨਾਂ ਨੂੰ ਸੰਤੁਸ਼ਟ ਦੇਖ ਕੇ ਉਨ੍ਹਾਂ ਦੇ ਚਿਹਰੇ ਤੇ ਖ਼ੁਸ਼ੀ ਦੀ ਲਹਿਰ ਦੌੜ ਰਹੀ ਸੀ। ਕਿਸਾਨ ਬਾਰ ਬਾਰ ਹੱਸ ਰਹੇ ਸਨ। ਹਾਸੇ ਦਾ ਕਾਰਨ ਜਾਨਣ ਲਈ ਮੈਂ ਤੇ ਗੁੰਡੂ ਉਧਰ ਨਿਕਲ ਗਏ। ਜੋੜੀਦਾਰ ਜੀ ਦਰਵਾਜ਼ੇ ਤੇ ਖੜੇ ਮੁਸਕਰਾ ਰਹੇ ਸਨ। ਸਾਨੂੰ ਜਾਂਦਿਆਂ ਦੇਖ ਕੇ ਬੋਲੇ, "ਅੰਦਰ ਨਾਣੀ ਹੈ। ਉਸਨੂੰ ਨਹੀਂ ਦੱਸਣਾ ਕਿ ਮੈਂ ਇਥੇ ਹਾਂ, ਨਹੀਂ ਤਾਂ ਉਸਦੀ ਖ਼ੁਸ਼ੀ ਵਿਚ ਰੁਕਾਵਟ ਪੈ ਜਾਵੇਗੀ।" ਅਸੀਂ ਅੰਦਰ ਗਏ। ਨਾਣੀ 'ਲਾਵਣੀ' ਸੁਣਾ ਰਿਹਾ ਸੀ। ਪ੍ਰਾਚੀਨ ਲਾਵਣੀ, ਗੱਡਾ ਹੱਕਣ ਸਮੇਂ ਦੇ ਗੀਤ, ਚੱਕੀ ਚਲਾਉਣ ਸਮੇਂ ਦੇ ਗੀਤ। ਇਹ ਗੀਤ ਜੋੜੀਦਾਰ ਜੀ ਨੂੰ ਬਹੁਤ ਚੰਗੇ ਲਗਦੇ ਸਨ। ਉਹ 'ਯੁਗ ਦਿ' (ਗੁੱਡੀ-ਪੜਵਾ, ਜਿਹੜਾ ਕਿਸਾਨਾਂ ਦਾ ਨਵਾਂ ਸਾਲ ਹੈ) ਦੇ ਦਿਨ ਅਜਿਹੇ ਲੋਕ ਗੀਤ ਗਵਾ ਕੇ ਉਨ੍ਹਾਂ ਨੂੰ ਇਨਾਮ ਦਿੰਦੇ। ਨਾਣੀ ਨੇ ਕਿਸਾਨਾਂ ਕੋਲੋਂ ਵੀ ਇਕ ਇਕ ਕਰਕੇ ਕਈ ਗੀਤ ਸੁਣਵਾਏ ਜਿਵੇਂ :

ਅਗਨੀ ਨਗਰ ਤੋਂ ਆਈਆਂ ਬਾਜੂਬੰਦ ਤੇ ਚੂੜੀਆਂ<br>
ਸਾਡੇ ਪਿੰਡ ਨਹੀਂ ਹਨ ਚੂੜੀਆਂ<br>
ਨਹੀਂ ਹਨ ਚੂੜੀਆਂ, ਵੇ ਚੂੜੀਆਂ ਵਾਲਿਆ<br>
ਆਵਾਜ਼ ਦੇ ਮੇਰੇ ਪੇਕਿਆਂ ਨੂੰ।

ਖਪਰੈਲਾਂ ਦਾ ਘਰ ਹੈ, ਕਾਂਸੀ ਦਾ ਦਰਵਾਜ਼ਾ,<br>
ਇਉਂ ਕਹਿੰਦੇ ਹੋਏ ਖ਼ੁਸ਼ ਹੋਣਗੇ,<br>
ਇਉਂ ਕਹਿੰਦੇ ਹੋਏ ਖ਼ੁਸ਼ ਹੋਣਗੇ<br>
ਮਾਏ ਨੀ, ਉਹ ਹੈ ਮੇਰਾ ਪੇਕਾ।

ਗੰਨੇ ਦਾ ਵੇਲਣਾ ਘੁੰਮਦਾ ਹੈ, ਤੇਲ ਦਾ ਕੋਹਲੂ ਘੁੰਮਦਾ ਹੈ,
ਡਾਰ ਦੇ ਪੰਛੀ ਚੋਪੜ,
ਡਾਰ ਦੇ ਪੰਛੀ ਚੋਪੜ ਖੇਡਦੇ ਨੇ,
ਮਾਈ ਨੀ, ਉਹੋ ਹੀ ਹੈ ਮੇਰਾ ਪੇਕਾ।

ਔਰਤ ਦੀ
ਝੁੱਗੀ ਵਿਚ ਕੇਲਿਆਂ ਦੇ ਪੱਤਿਆਂ ਦਾ ਛੱਪਰ,
ਨੀਵਾਂ ਹੋ ਕੇ ਆਈਂ ਵੇ ਚੂੜੀਆਂ ਵਾਲਿਆ,
ਨੀਵਾਂ ਹੋ ਕੇ ਆਈਂ ਵੇ ਚੂੜੀਆਂ ਵਾਲਿਆ,
ਔਰਤ ਨੂੰ ਚੂੜੀਆਂ ਚੜ੍ਹਾ ਜਾਈਂ।

ਸੁਹਾਗਣ ਦੀ ਝੌਂਪੜੀ ਵਿਚ ਮੋਤੀਆਂ ਦਾ ਛੱਪਰ,
ਘੁੰਮ ਆਈਂ ਵੇ ਚੂੜੀਆਂ ਵਾਲਿਆ
ਘੁੰਮ ਆਈਂ ਚੂੜੀਆਂ ਵਾਲਿਆ ਵੀਰਾ,
ਸੁਹਾਗਣ ਨੂੰ ਚੂੜੀਆਂ ਚੜ੍ਹਾ ਜਾਈਂ।

ਨਣਦ ਮੇਰੇ ਭਰਾ ਦੇ ਘਰ ਗਈ ਲੜਕੀ ਮੰਗਣ
ਚੂਨੇ ਦੀ ਕੰਧ ਨਾਲ ਲਗੀ
ਚੂਨੇ ਦੀ ਕੰਧ ਨਾਲ ਲਗੀ ਨਣਦ ਜੀ,
'ਲੜਕੀ ਦਿਉ ਬੇਟੇ ਨੂੰ'
ਲੜਕੀ ਮੰਗਣ ਵਾਲੀ ਹੋਰ ਕੀ ਕਰਦੀ,
ਕੱਲ੍ਹ ਇਕ ਪਰਦੇਸੀ ਰਾਜਕੁਮਾਰ
ਕੱਲ੍ਹ ਇਕ ਪਰਦੇਸੀ ਰਾਜਕੁਮਾਰ ਆਇਆ,
ਮਨ ਮੋਹ ਕੇ ਚੂੜੀਆਂ ਚੜ੍ਹਾ ਗਿਆ।

ਪਾਣੀ ਤੇ ਪਾਣੀ, ਪਾਣੀ ਦੇ ਉਸ ਪਾਰ ਕਮਲ
ਕਮਲ ਦੇ ਪਾਰ ਪੇਕਾ,
ਕਮਲ ਦੇ ਪਾਰ ਪੇਕੇ ਜਾ ਕੇ
ਮੁੜ ਆਉਣ ਦਾ ਮਨ ਨਹੀਂ।

ਦੀਦੀ-ਭੈਣ ਪਾਣੀ ਲੈਣ ਗਈ
ਉਥੇ ਦੇਖ ਦੀਦੀ ਪੇਕਾ,
ਉਥੇ ਦੇਖ ਦੀਦੀ ਪੇਕਾ ਰਾਹ ਵਿਚ,
ਫੁੱਲਾਂ ਦੇ ਰਥ ਵਹਿੰਦੇ ਨੇ।

ਵਗਦੇ ਨੇ ਤਾਂ ਵਗਣ ਦਿਉ, ਟੁਟਦੇ ਹਨ ਤਾਂ ਟੁੱਟਣ ਦਿਉ,
ਅਸੀਂ ਦੂਜੇ ਘਰਾਂ ਦੀਆਂ ਨੂੰਹਾਂ ਹਾਂ,
ਅਸੀਂ ਦੂਜੇ ਘਰਾਂ ਦੀਆਂ ਨੂੰਹਾਂ ਹਾਂ,ਭੈਣੇ,
ਪੇਕੇ ਦੀ ਗੱਲ ਨਾਲ ਸਾਡਾ ਕੀ ਵਾਸਤਾ ।"

ਨਾਣੀ ਨੇ ਕਿਸਾਨਾਂ ਤੋਂ 'ਸੀਤਾ ਵਿਆਹ' 'ਸ਼ਿਵਜੀ ਵਿਆਹ' ਵਰਗੇ ਲੰਮੇ ਗੀਤ ਗਵਾਏ । ਭੋਜਨ ਤੋਂ ਮਗਰੋਂ ਨਾਣੀ ਨੇ ਸਾਰੇ ਕਿਸਾਨਾਂ ਨੂੰ ਪਾਨ ਸੁਪਾਰੀ ਤੇ ਚੰਦਨ (ਚੰਦਨ ਘਸਾ ਕੇ ਤਿਲਕ ਲਾਉਣ ਲਈ) ਵੰਡਿਆ । ਕੁਝ ਕਿਸਾਨਾਂ ਨੇ ਤਾਂ ਚੰਦਨ ਨੂੰ ਹੀ ਪ੍ਰਸਾਦ ਸਮਝ ਕੇ ਛੱਕ ਲਿਆ । ਬੜਾ ਮਜ਼ਾ ਆਇਆ ।

ਜੋੜੀਦਾਰ ਜੀ ਦੀ ਵੱਡੀ ਨੂੰਹ ਬੰਗਲੌਰ ਦੀ ਹੈ। ਜਦੋਂ ਉਹ ਪਹਿਲਾਂ ਪਹਿਲ ਸਾਡੇ ਪਿੰਡ ਆਈ ਸੀ ਤਾਂ ਬਹੁਤ ਬਣ ਠਣ ਕੇ ਰਹਿੰਦੀ ਸੀ । ਰੋਜ਼ ਧਰਮਾਵਰ ਦੀ ਸਾੜ੍ਹੀ, ਰੇਸ਼ਮੀ ਚੋਲੀ, ਤਰ੍ਹਾਂ ਤਰ੍ਹਾਂ ਦੇ ਜਪਾਨੀ ਕਪੜੇ, ਹੇਅਰ ਪਿੰਨ ਤੇ ਰਿੱਬਨ ਇਨ੍ਹਾਂ ਨਾਲ ਹਾਰ ਸ਼ਿੰਗਾਰ ਕਰਦੀ ਸੀ । ਉਸਦੇ ਪਿਤਾ ਜੀ ਵੱਡੇ ਵਕੀਲ ਸਨ । ਕਾਫੀ ਕਮਾਈ ਸੀ । ਸ਼ੁਰੂ ਸ਼ੁਰੂ ਵਿਚ ਉਹ ਸਾਡੇ ਪਿੰਡ ਦੀਆਂ ਮੁਟਿਆਰਾਂ ਨੂੰ ਬੜੀ ਘ੍ਰਿਣਾ ਨਾਲ ਦੇਖਿਆ ਕਰਦੀ ਸੀ । ਉਸਦੀ ਧਾਰਨਾ ਸੀ ਕਿ ਇਸ ਪਿੰਡ ਦੀਆਂ ਮੁਟਿਆਰਾਂ ਉਸ ਨਾਲ ਗੱਲ ਕਰਨ ਦੇ ਕਾਬਲ ਨਹੀਂ ਕਿਉਂਕਿ ਸਾਡੀਆਂ ਮੁਟਿਆਰਾਂ ਬਰਤਨ ਭਾਂਡੇ ਮਾਂਜਦੀਆਂ ਹਨ । ਨਦੀ ਤੇ ਜਾ ਕੇ ਟੋਕਰੀ ਭਰ ਕੇ ਕਪੜੇ ਧੋਂਦੀਆਂ ਤੇ ਸਿਰ ਤੇ ਰਖ ਕੇ ਪਰਤਦੀਆਂ ਹਨ, ਘਰ ਵਿਚ ਚੱਕੀ ਚਲਾਉਂਦੀਆਂ ਹਨ, ਲੋੜ ਪੈਣ ਤੇ ਪਾਥੀਆਂ ਵੀ ਪੱਥਦੀਆਂ ਹਨ, ਰੋਜ਼ ਖਾਣਾ ਪਕਾ ਕੇ ਜੂਠੀਆਂ ਪੱਤਲਾਂ ਸੁੱਟ ਕੇ ਗੋਹੇ ਨਾਲ ਚੌਕਾ ਚੁਲ੍ਹਾ ਲਿਪਦੀਆਂ ਹਨ, ਘਰ ਵਿਚ ਝਾੜੂ ਦਿੰਦੀਆਂ ਹਨ । ਉਹ ਇਹੋ ਜਿਹੇ ਕੰਮਾਂ ਵਿਚ ਹੀ ਲਗੀਆਂ ਰਹਿੰਦੀਆਂ ਹਨ । ਤਾਂ ਪਿੰਡ ਦੀਆਂ ਇਹੋ ਜਿਹੀਆਂ ਲੜਕੀਆਂ ਸ਼ਹਿਰ ਦੇ ਜੂਠੇ ਭਾਂਡਿਆਂ ਦਾ ਮੂੰਹ ਤਕ ਨਾ ਦੇਖਣ ਵਾਲੀ,ਨੌਕਰਾਂ ਕੋਲੋਂ ਰਸੋਈ ਬਨਵਾਉਣ, ਨਿੱਤ ਨਵੇਂ ਗਹਿਣੇ ਕਪੜੇ ਪਹਿਨਣ, ਨਾਟਕ-ਸਿਨਮਾ ਆਦਿ ਦੇਖਣ ਵਾਲੀ ਨਾਲ ਕਿਵੇਂ ਬਰਾਬਰੀ ਕਰ ਸਕਦੀਆਂ ਹਨ । ਜੋੜੀਦਾਰ ਜੀ ਦੀ ਬਹੂ ਨੂੰ ਪਹਿਲੋਂ ਪਹਿਲ ਤਾਂ ਇਹੀ ਲਗਿਆ ਕਿ ਪਿੰਡ ਦੀਆਂ ਇਹ ਕੁੜੀਆਂ ਕਦੇ ਉਸ ਦੀਆਂ ਸਹੇਲੀਆਂ ਨਹੀਂ ਬਣ ਸਕਦੀਆਂ ਪਰ ਹੌਲੀ ਹੌਲੀ ਸਾਡੀਆਂ ਲੜਕੀਆਂ ਦੀ ਸਾਦਗੀ,ਵਿਵਹਾਰ, ਕਸ਼ਟ ਸਹਿਣ ਦੀ ਯੋਗਤਾ,ਗ੍ਰਿਹਸਥੀ ਚਲਾਉਣ ਦੀ ਯੋਗਤਾ, ਸਰਫਾ, ਸਵੱਛਤਾ, ਆਦਿ ਨੂੰ ਦੇਖ ਕੇ ਉਹ ਆਪਣਾ ਸ਼ਹਿਰੀ ਦਿਖਾਵਾ ਛੱਡਣ ਲੱਗੀ ਅਤੇ ਉਨ੍ਹਾਂ ਦਾ ਸਨੇਹ ਪਾ ਕੇ ਉਨ੍ਹਾਂ ਵਾਂਗ ਹੀ ਰਹਿਣ ਲੱਗੀ । ਉਸਨੇ ਬੰਗਲੌਰ ਦੀ ਤੜਕ-ਭੜਕ ਅਤੇ ਉਸ ਤੜਕ-ਭੜਕ ਤੋਂ ਦੂਰ ਰਹਿਣ ਵਾਲਿਆਂ ਨੂੰ ਜੰਗਲੀ ਸਮਝਣ ਦੀ ਆਪਣੀ ਧਾਰਨਾ ਤਿਆਗ ਦਿੱਤੀ । ਹੁਣ ਉਹ ਸਾਡੀਆਂ ਲੜਕੀਆਂ ਨਾਲ ਨਦੀ ਤੇ ਜਾਣ, ਹੇਮਵਤੀ ਨਦੀ ਦੇ ਠੰਢੇ ਪਾਣੀ ਵਿਚ ਇਸ਼ਨਾਨ

ਕਰਨ, ਭਾਂਡੇ ਮਾਂਜਣ, ਕਪੜੇ ਧੋਣ ਅਤੇ ਘਰ ਵਿਚ ਰਸੋਈ ਬਣਾਉਣ ਆਦਿ ਕੰਮ ਖੁਦ ਵੀ ਕਰਨ ਲੱਗੀ। ਕਹਿਣ ਦਾ ਮਤਲਬ ਇਹ ਹੈ ਕਿ ਉਹ ਵੀ ਪਿੰਡ ਵਾਲੀਆਂ ਵਰਗੀ ਬਣ ਗਈ। ਜੋੜੀਦਾਰ ਜੀ ਦੀ ਬਹੂ ਵਿਚ ਇਹ ਤਬਦੀਲੀ ਸਾਡੇ ਪਿੰਡ ਵਿਚ ਆਉਣ ਤੋਂ ਛੇ ਮਹੀਨਿਆਂ ਵਿਚ ਹੀ ਆ ਗਈ।

ਉਸ ਵਿਚ ਇਹ ਤਬਦੀਲੀ ਲਿਆਉਣ ਵਿਚ ਸ਼ੀਨੱਪਾ ਦੀ ਪਤਨੀ ਸੀਤਾ ਦਾ ਬਹੁਤ ਵੱਡਾ ਹੱਥ ਸੀ। ਸੀਤਾ ਨੇ ਆਪਣੀ ਤਜਵੀਜ਼, ਸਵੱਛਤਾ ਅਤੇ ਸੁਚੱਜੇ ਕੰਮ ਕਰਨ ਦੇ ਢੰਗ ਨਾਲ ਉਸਦੇ ਮਨ ਨੂੰ ਜਿੱਤਿਆ ਸੀ। ਉਸ ਵਿਚ ਸਵੈ-ਅਭਿਮਾਨ ਜਗਾਇਆ ਸੀ। ਮੈਂ ਪਹਿਲਾਂ ਹੀ ਕਿਹਾ ਹੈ ਕਿ ਸਾਡੇ ਪਿੰਡ ਦੀਆਂ ਮੁਟਿਆਰਾਂ ਵਿਚ ਸੀਤਾ ਰੂਪਵਤੀ ਹੈ। ਜੇਕਰ ਜੋੜੀਦਾਰ ਜੀ ਦੀ ਬਹੂ ਦੇ ਪਾਸ ਧਰਮਾਵਰ ਦੀ ਫ਼ਰੀਦਾਰ ਸਾੜ੍ਹੀ, ਇਕ ਸੇਰ ਸੋਨਾ, ਹੇਅਰ-ਪਿੰਨ ਆਦਿ ਸਨ ਤਾਂ ਵੀ ਉਹ ਓਨੀ ਸੁਹਣੀ ਨਹੀਂ ਲਗਦੀ ਸੀ ਜਿੰਨੀ ਅੱਠ ਰੁਪਏ ਦੀ ਸਾਦੀ ਜਿਹੀ ਸਾੜ੍ਹੀ ਵਿਚ ਸੀਤਾ ਲਗਦੀ ਸੁਹਣੀ ਸੀ। ਨਾਲ ਹੀ ਸੀਤਾ ਗੁਣਵੰਤੀ ਵੀ ਹੈ। ਸੁਹੱਪਣ ਤੇ ਗੁਣ ਜਦੋਂ ਇਕੱਠੇ ਹੋ ਜਾਣ ਤਾਂ ਫੇਰ ਕੀ ਕਹਿਣਾ! ਸਾਡੇ ਪਿੰਡ ਦੀਆਂ ਕੁੜੀਆਂ ਸੀਤਾ ਦੇ ਪ੍ਰਤਿ ਆਦਰ ਭਾਵ ਰਖ ਕੇ ਉਸ ਪਾਸੋਂ ਸਿਖਣ ਦਾ ਜਤਨ ਕਰਨ ਲਗੀਆਂ ਸਨ।

ਜੋੜੀਦਾਰ ਜੀ ਦੀ ਬਹੂ ਨੇ ਵੀ ਸ਼ਾਇਦ ਇਹੀ ਸੋਚ ਕੇ ਤਬਦੀਲੀ ਲਿਆਂਦੀ ਕਿ ਜਦੋਂ ਸੀਤਾ ਰੂਪਵਤੀ ਹੋ ਕੇ ਵੀ ਇੰਨੀ ਸਾਦਗੀ ਨਾਲ ਰਹਿੰਦੀ ਹੈ ਤਾਂ ਮੈਨੂੰ ਤੜਕ-ਭੜਕ ਦੀ ਕੀ ਲੋੜ ਹੈ।

ਸੀਤਾ ਲਲਿਤਾ ਦੀ ਵੱਡੀ ਭੈਣ ਹੈ। ਇਸ ਲਈ ਸ਼ਾਦੀ ਵਿਚ ਉਸਦੀ ਇੰਨੀ ਭਜ ਨਠ ਸੁਭਾਵਕ ਹੀ ਹੈ। ਪਾਨ-ਸੁਪਾਰੀ ਵੰਡਣ, ਮਿਠਾਈ ਵੰਡਣ, ਸਾਰਿਆਂ ਨੂੰ ਸੱਦਾ ਦੇਣ, ਹਰ ਜਗ੍ਹਾ ਉਹੀ ਦਿਖਾਈ ਦਿੰਦੀ ਹੈ। ਕਿੱਟੂ ਦੀ ਸ਼ਾਦੀ ਵਿਚ ਬੰਗਲੌਰ ਤੋਂ ਜੋੜੀਦਾਰ ਜੀ ਦੀ ਵੱਡੀ ਬਹੂ ਦੇ ਮਾਤਾ-ਪਿਤਾ, ਭਾਈ-ਭੈਣ, ਭਾਬੀ ਸਭ ਆਏ ਸਨ,ਉਹ ਕਾਫ਼ੀ ਅਮੀਰ ਸਨ। ਪਰ ਜਿਥੇ ਕੁਦਰਤ ਵਰਦਾਨ ਦਿੰਦੀ ਹੈ ਉਥੇ ਕਿਸੇ ਹੋਰ ਪਾਸਿਉਂ ਘਾਟ ਵੀ ਰਖ ਦਿੰਦੀ ਹੈ। ਉਸ ਪਰਿਵਾਰ ਵਿਚ ਕਿਸੇ ਦਾ ਨੱਕ ਟੇਢਾ, ਕਿਸੇ ਦੀ ਅੱਖ ਭੈਂਗੀ ਤੇ ਕਿਸੇ ਦਾ ਕੁਝ ਹੋਰ। ਉਨ੍ਹਾਂ ਸਾਰਿਆਂ ਦੀ ਨਜ਼ਰ ਸੀਤਾ ਤੇ ਹੀ ਰਹਿੰਦੀ। ਉਸਦਾ ਸਾੜ੍ਹੀ ਲਾਉਣ ਦਾ ਢੰਗ, ਉਸਦੀ ਚੋਲੀ, ਗਹਿਣੇ, ਫੁੱਲ, ਚਾਲ ਢਾਲ ਆਦਿ ਵਲ ਹੀ ਉਨ੍ਹਾਂ ਦਾ ਧਿਆਨ ਲਗਿਆ ਰਹਿੰਦਾ। ਕੰਨਿਆਦਾਨ ਵਾਲੇ ਦਿਨ ਨਹਾ ਕੇ ਆਉਣ ਵਿਚ ਸੀਤਾ ਨੂੰ ਕੁਝ ਦੇਰ ਹੋ ਗਈ। ਵਾਲ ਸੰਵਾਰਨ ਲਈ ਉਹ ਜੋੜੀਦਾਰ ਜੀ ਦੀ ਬਹੂ ਦੇ ਸ਼ਿੰਗਾਰ ਕਮਰੇ ਵਿਚ ਪਹੁੰਚੀ।

ਪਿੰਡ ਦੀ ਇਸ ਸੁੰਦਰੀ ਦੇ ਪਹਿਰਾਵੇ ਅਤੇ ਵਾਲ ਸੁਆਰ ਕੇ ਗੁੱਤ ਕਰਨ ਦੇ ਢੰਗ ਨੂੰ ਦੇਖਣ ਦੀ ਰੀਝ ਨਾਲ ਬੰਗਲੌਰ ਦੀਆਂ ਲੜਕੀਆਂ ਵੀ ਉਥੇ ਆ ਪਹੁੰਚੀਆਂ ਅਤੇ ਨਕਲ ਕਰਨ ਲਗੀਆਂ। ਸੀਤਾ ਕਮਰੇ ਵਿਚ ਆਈ। ਪਹਿਲੇ ਦਿਨ ਉਸਨੇ ਨਦੀ ਤੇ ਧੋ ਕੇ ਸੁਕਾਈ ਹੋਈ, ਤਹਿ ਕਰਕੇ ਰਖੀ ਸਾੜ੍ਹੀ ਲਾਈ। ਉਹ ਠੀਕ ਉਹੋ ਜਿਹੀ ਸੀ ਜਿਹੋ ਜਿਹੀ ਹੋਣੀ ਚਾਹੀਦੀ ਹੈ। ਉਹ ਪੱਲੂ, ਉਹ ਕਿਨਾਰਾ, ਸਾਰਾ ਕੁਝ ਆਪੋ ਆਪਣੀ ਥਾਵੇਂ ਬਹੁਤ ਫਬ ਰਿਹਾ ਸੀ। ਉਸ ਵਿਚ ਗੰਭੀਰਤਾ ਦੀ ਝਲਕ ਸੀ। ਉਸ ਨੂੰ ਦੇਖ ਕੇ ਹਰ ਕੋਈ ਇਸ ਨਤੀਜੇ ਤੇ ਪਹੁੰਚਦਾ ਕਿ ਸਾੜ੍ਹੀ ਦੀ

ਕੀਮਤ ਨਾਲੋਂ ਉਸਦੇ ਪਹਿਨਣ ਦਾ ਢੰਗ ਮੁਖ ਹੈ। ਇਸ ਤੋਂ ਮਗਰੋਂ ਇਕ ਕੁੜੀ ਦੀ ਕੰਘੀ ਲੈ ਕੇ ਘੁੰਘਰਾਲੇ ਵਾਲਾਂ ਨੂੰ ਸੰਵਾਰ ਕੇ ਲੰਮੀ ਕਾਲੀ ਸੁੰਦਰ ਗੁੱਤ ਵਿਚ ਫੁੱਲਾਂ ਦੀ ਲੜੀ ਟੰਗ ਕੇ ਮੱਥੇ ਤੇ ਟਿਕਾ ਲਾਇਆ। ਉਸਦੇ ਹਰ ਕੰਮ ਵਿਚ ਇਕ ਤਰਤੀਬ ਸੀ। ਬੰਗਲੌਰ ਦੀਆਂ ਕੁੜੀਆਂ ਵਿਚੋਂ ਕਿਸੇ ਨੇ ਕਿਹਾ, "ਇਹ ਸਭ ਕੁਝ ਤਾਂ ਠੀਕ ਹੈ ਪਰ ਭਾਂਡੇ ਮਾਂਜ ਮਾਂਜ ਕੇ ਉਸਦਾ ਹੱਥ ਕਿੰਨਾ ਖੁਰਦਰਾ ਹੋ ਗਿਆ ਹੈ?" ਦੋ ਕੁੜੀਆਂ ਬੋਲੀਆਂ ਉਹ ਇਸ ਯੁਗ ਦੇ ਨਾਜ-ਨਖ਼ਰੇ ਨਹੀਂ ਜਾਣਦੀ। ਕਹਿੰਦੇ ਨੇ ਜਨਮ ਤੋਂ ਲੈ ਕੇ ਹੁਣ ਤਕ ਉਹਨੇ ਕਦੇ ਸਰੀਰ ਤੇ ਸਾਬਣ ਵੀ ਨਹੀਂ ਮਲਿਆ ਅਤੇ ਅਤੇ ਚੰਗੀ ਤਰ੍ਹਾਂ ਲਿਖ ਪੜ੍ਹ ਵੀ ਨਹੀਂ ਸਕਦੀ।" ਅਸਲ ਵਿਚ ਸੀਤਾ ਚੰਗੀ ਤਰ੍ਹਾਂ ਲਿਖਣਾ ਪੜ੍ਹਨਾ ਨਹੀਂ ਜਾਣਦੀ ਸੀ। ਉਹ ਕਦੇ ਸਕੂਲ ਗਈ ਹੀ ਨਹੀਂ ਸੀ। ਪੈਸੇ ਗਿਣਨੇ ਹੋਣ ਤਾਂ ਰੁਪਏ, ਆਨੇ, ਪਾਈਆਂ ਨੂੰ ਅੱਡ-ਅੱਡ ਰਖ ਕੇ ਗਿਣਦੀ। ਇਸ ਤੋਂ ਬਿਨਾਂ ਤਾਂ ਉਹ ਹਿਸਾਬ ਸਮਝ ਹੀ ਨਹੀਂ ਸੀ ਸਕਦੀ। ਪਰ ਪ੍ਰਮਾਣਿਕਤਾ, ਦੂਜਿਆਂ ਦੀ ਮਦਦ ਕਰਨ ਦੀ ਆਦਤ, ਕੰਮ-ਕਾਰ, ਨਿਮਰਤਾ ਆਦਿ ਅਨੇਕਾਂ ਗੁਣ ਉਸ ਵਿਚ ਸਨ। ਜਿਸ ਕਰਕੇ ਵਧੇਰੇ ਪੜ੍ਹੇ-ਲਿਖੇ ਲੋਕ ਵੀ ਉਸ ਕੋਲੋਂ ਜਿਖਦੇ ਸਨ।

ਇਹ ਰੀਤ ਹੈ ਕਿ ਝੂਲਾ ਝੂਲਦੇ ਸਮੇਂ ਨਵੇਂ ਜੋੜੇ ਦੇ ਨਾਲ ਇਕ ਹੋਰ ਜੋੜੀ ਵੀ ਬੈਠੇ। ਪੁਰੋਹਤ ਜੀ ਨੇ ਸ਼ੀਨੱਪਾ ਨੂੰ ਆਖਿਆ, "ਤੁਸੀਂ ਆਪਣੀ ਪਤਨੀ ਨਾਲ ਬੈਠ ਜਾਉ।" ਔਰਤਾਂ ਵਲ ਪਰਤ ਕੇ ਸ਼ੀਨੱਪਾ ਨੇ ਆਪਣੀ ਸ੍ਰੀਮਤੀ ਦਾ ਮੂੰਹ ਦੇਖਿਆ ਤਾਂ ਉਸਨੇ ਕਹਿ ਦਿੱਤਾ, "ਹੋਰ ਚਾਰ ਦਿਨ ਰਹਿਣ ਦਿਉ।" ਸ਼ੀਨੱਪਾ ਚੁੱਪ ਹੋ ਗਿਆ ਤਾਂ ਪੁਰੋਹਤ ਜੀ ਨੇ ਨਰਹਰਿ ਨੂੰ ਕਿਹਾ। ਨਰਹਰਿ ਬੋਲਿਆ, "ਇਕ ਸੰਤਾਨ ਤੋਂ ਮਗਰੋਂ ਇਹ ਸਭ 'ਲਿਮਿਟੇਸ਼ਨ' ਹੈ।" ਫੇਰ ਪੁਰੋਹਤ ਜੀ ਨੇ ਮੈਨੂੰ ਕਿਹਾ। ਮੈਨੂੰ ਲਗਿਆ ਕਿ ਬੈਠਿਆ ਜਾ ਸਕਦਾ ਹੈ। ਮੇਰੀਆਂ ਆਸ ਭਰੀਆਂ ਨਜ਼ਰਾਂ ਪਤਨੀ ਵਲ ਮੁੜੀਆਂ ਪਰ ਉਧਰੋਂ ਕੋਈ ਹੁੰਗਾਰਾ ਨਹੀਂ ਮਿਲਿਆ। ਉਹ ਮੇਰੇ ਵਾਂਗ ਖ਼ੁਸ਼ੀ ਦੇ ਮੂਡ ਵਿਚ ਨਹੀਂ ਸੀ। ਨਿਰਾਸ਼ ਹੋ ਕੇ ਮੈਨੂੰ ਕਹਿਣਾ ਪਿਆ "ਮੇਰੇ ਲਈ ਵੀ ਲਿਮਿਟੇਸ਼ਨ ਹੈ।"

ਹੁਣ ਔਰਤਾਂ ਵਿਚ ਕਾਨਾਫੂਸੀ ਸ਼ੁਰੂ ਹੋ ਗਈ। ਸਾਰਿਆਂ ਦੀ ਨਜ਼ਰ ਵਿਚਕਾਰਲੇ ਕਮਰੇ ਵਲ ਉਤਸੁਕਤਾ ਨਾਲ ਲਗੀ ਹੋਈ ਸੀ। ਇਕ ਦੋ ਵਾਰ ਨਾਣੀ ਦਾ ਨਾਮ ਕੰਨਾਂ ਵਿਚ ਪਿਆ। ਲੜਕੇ ਨਾਣੀ ਨੂੰ 'ਗੈਰ-ਜ਼ਿੰਮੇਵਾਰ ਜਮਾਦਾਰ' ਕਹਿੰਦੇ ਹਨ। ਅਜਿਹੀ ਕੋਈ ਹਰਕਤ ਨਹੀਂ ਜੋ ਉਹ ਨਾ ਕਰਦਾ ਹੋਵੇ। ਮੈਂ ਸੋਚਿਆ ਕਿ ਉਹ ਕੋਈ ਹਰਕਤ ਕਰ ਰਿਹਾ ਹੈ। ਵਿਚਕਾਰਲੇ ਕਮਰੇ 'ਚੋਂ ਇਕ ਮੁੰਡਾ ਤੇ ਇਕ ਕੁੜੀ ਗਹਿਣਿਆਂ ਨਾਲ ਲੱਦੇ ਸਭਾ ਦੇ ਵਿਚਕਾਰ ਆਏ ਅਤੇ ਹਾਜ਼ਰ ਲੋਕਾਂ ਨੂੰ ਨਮਸਕਾਰ ਕਰਕੇ ਝੂਲੇ ਤੇ ਬੈਠ ਗਏ। ਮੈਂ ਦੇਖਦਿਆਂ ਹੀ ਪਛਾਣ ਗਿਆ ਕਿ ਲੜਕਾ ਟਾਜੂ ਹੈ ਪਰ ਲੜਕੀ ਨਹੀਂ ਪਛਾਣੀ ਗਈ। ਗਹੁ ਨਾਲ ਦੇਖਿਆ ਤਾਂ ਪਤਾ ਲਗਿਆ ਕਿ ਉਹ ਕੁੜੀ ਨਹੀਂ ਕੁੜੀ ਦੇ ਭੇਸ ਵਿਚ ਮੁੰਡਾ ਹੈ। ਪਰ ਕਿਹੜਾ ਮੁੰਡਾ ਹੈ। ਨਾਣੀ ਨੇ 'ਸਵਰਗ' ਹੋਣ ਕਰਕੇ ਮੁੰਡੇ ਦੇ ਮੂੰਹ ਤੇ ਚੰਗਾ ਖਾਸਾ ਪਾਉਡਰ ਲਾ ਕੇ ਸੁੰਦਰ ਬਣਾ

ਦਿੱਤਾ ਸੀ। ਅਸਲੀ ਲੜਕੀ ਨਾਲੋਂ ਇਹ ਲੜਕੀ ਬਹੁਤ ਸੁੰਦਰ ਲੱਗ ਰਹੀ ਸੀ। ਕਿੱਟੂ ਵੀ ਹੈਰਾਨੀ ਨਾਲ ਉਸ 'ਲੜਕੀ' ਵਲ ਵੇਖ ਰਿਹਾ ਸੀ। ਆਖ਼ਰ ਜਦੋਂ ਪਤਾ ਚਲਿਆ ਕਿ ਇਹ ਭੱਟ ਦਾ ਸਾਲਾ ਹੈ ਤਾਂ ਸਾਰੇ ਲੋਕ ਏਨੇ ਹੱਸੇ ਤੇ ਢਿੱਡੀਂ ਪੀੜਾਂ ਪੈ ਗਈਆਂ। ਨੌਜਵਾਨਾਂ ਦੀ ਇਸ ਖ਼ੁਸ਼ੀ ਨੂੰ ਦੇਖ ਕੇ ਜੋੜੀਦਾਰ ਜੀ ਵੀ ਆਪਣਾ ਹਾਸਾ ਨਹੀਂ ਰੋਕ ਸਕੇ।

ਸ਼ਾਦੀ ਵਿਚ ਇਕ ਖੁਨਾਮੀ ਹੋ ਗਈ। ਜੋੜੀਦਾਰ ਜੀ ਦੀ ਪਤਨੀ ਲਲਿਤੰਮਾ ਨੇ ਗਲ ਵਿਚ ਸੋਨੇ ਦਾ ਹਾਰ ਪਾਇਆ ਹੋਇਆ ਸੀ। ਸ਼ਾਦੀ ਦੇ ਤੀਜੇ ਦਿਨ ਉਹ ਰਾਤ ਨੂੰ ਕਾਫੀ ਦੇਰ ਨਾਲ ਸੁੱਤੀ ਸੀ। ਸਵੇਰੇ ਸੱਤ ਵਜੇ ਤੱਕ ਨਹੀਂ ਉੱਠੀ। ਇਸੇ ਵਿਚਕਾਰ ਅੰਦਰ ਕਿਸੇ ਨੂੰ ਨਾ ਦੇਖ ਕੇ ਕੋਈ ਉਸਦੇ ਗਲ ਦਾ ਹਾਰ ਲਾਹ ਕੇ ਖਿਸਕ ਗਿਆ। ਲਲਿਤੰਮਾ ਜਦੋਂ ਜਾਗੀ ਤਾਂ ਹਾਰ ਗਾਇਬ ਸੀ। ਬਾਹਰੋਂ ਕੋਈ ਚੋਰ ਨਹੀਂ ਆਇਆ ਸੀ। ਸਾਡੇ ਪਿੰਡ ਦੀ ਇਕ ਕੁੜੀ ਨੇ ਗਹਿਣਿਆਂ ਦੇ ਲਾਲਚ ਵਿਚ ਹਾਰ ਚੁਰਾਇਆ ਸੀ। ਹਾਰ ਚੁਰਾਣ ਬਾਰੇ ਉਸਦੇ ਪਿਤਾ ਨੂੰ ਕੋਈ ਪਤਾ ਨਹੀਂ ਸੀ। ਉਸਦੇ ਪਤੀ ਨੂੰ ਵੀ ਨਹੀਂ ਪਤਾ ਸੀ। ਪਰ ਉਸਦੀ ਮਾਂ ਨੂੰ ਪਤਾ ਲਗ ਗਿਆ ਸੀ। ਉਸਦਾ ਪਿਤਾ ਪਿੰਡ ਵਾਲਿਆਂ ਲਈ ਕੰਮ ਦਾ ਬੰਦਾ ਸੀ। ਬੜਾ ਇੱਜ਼ਤਦਾਰ ਵਿਅਕਤੀ ਸੀ। ਸਾਡੇ ਪਿੰਡ ਦੇ ਕੁਝ ਲੋਕ ਜੋੜੀਦਾਰ ਜੀ ਤੇ ਦਬਾਉ ਪਾ ਰਹੇ ਸਨ ਕਿ ਕੁੜੀ ਨੂੰ ਪੁਲਿਸ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਸ਼ਾਦੀ ਦੇ ਸ਼ੁਭ ਮੌਕੇ ਤੇ ਜੋੜੀਦਾਰ ਜੀ ਲੜਕੀ ਨੂੰ ਜੇਲ੍ਹ ਭੇਜਣ ਦਾ ਕਲੰਕ ਆਪਣੇ ਸਿਰ ਨਹੀਂ ਲੈਣਾ ਚਾਹੁੰਦੇ ਸਨ। ਪਰ ਉਨ੍ਹਾਂ ਨੂੰ ਇਹ ਪਤਾ ਲਗ ਗਿਆ ਕਿ ਬਿਨਾ ਧਮਕੀ ਤੋਂ ਹਾਰ ਵਾਪਸ ਨਹੀਂ ਮਿਲ ਸਕੇਗਾ। ਜੋੜੀਦਾਰ ਜੀ ਨੇ ਸ਼ੀਨੱਪਾ ਦੀ ਰਾਇ ਮੰਗੀ, "ਕੀ ਕੀਤਾ ਜਾਵੇ ?" ਕੁਝ ਸੋਚ ਵਿਚਾਰ ਕਰਕੇ ਸ਼ੀਨੱਪਾ ਬੋਲਿਆ, "ਖ਼ਬਰ ਫੈਲਾ ਦਿਓ ਕਿ ਦੇਵੱਲੀ (ਪਿੰਡ) ਤੋਂ ਸਿਆਣੇ ਨੂੰ ਬੁਲਾਇਆ ਗਿਆ ਹੈ। ਉਸਤੋਂ ਮਗਰੋਂ ਦੇਖਾਂਗੇ।" ਸ਼ੀਨੱਪਾ ਵੀ ਇਧਰ ਉਧਰ ਕਹਿੰਦਾ ਫਿਰ ਰਿਹਾ ਸੀ, "ਸੁਣਿਐਂ ਦੇਵੱਲੀ ਤੋਂ ਸਿਆਣਾ ਆ ਰਿਹਾ ਹੈ, ਮੈਂ ਵੀ ਉਸਨੂੰ ਜਾਣਦਾ ਹਾਂ, ਬੜਾ ਮਾਹਿਰ ਹੈ। ਜਿਸ ਨੇ ਵੀ ਚੋਰੀ ਕੀਤੀ ਹੋਵੇ, ਇਕੋ ਮੰਤਰ ਵਿਚ ਚੌਵੀ ਘੰਟੇ ਦੇ ਅੰਦਰ ਚੋਰ ਦਾ ਢਿੱਡ ਘੜੇ ਵਾਂਗੂ ਫੁੱਲ ਜਾਂਦਾ ਹੈ। ਬੇਲਰ ਵਿਚ ਇਵੇਂ ਹੀ ਹੋਇਆ ਸੀ ਅਤੇ ਹਾਸਨ ਵਿਚ ਵੀ।" ਉਸ ਦਿਨ ਪਿੰਡ ਦੇ ਹਰ ਬੰਦੇ ਦੇ ਮੂੰਹ ਤੇ ਮਾਂਤ੍ਰਿਕ (ਸਿਆਣਾ) ਦੀ ਹੀ ਗੱਲ ਸੀ।

ਸਾਰੇ ਪਿੰਡ ਵਿਚ ਖ਼ਬਰ ਫੈਲ ਗਈ ਕਿ ਰਾਤ ਨੂੰ ਗਿਆਰਾਂ ਵਜੇ ਮਾਂਤ੍ਰਿਕ ਆ ਚੁੱਕਿਆ ਹੈ। ਜੋੜੀਦਾਰ ਜੀ ਦੇ ਘਰ ਦੇ ਪਿਛਲੇ ਪਾਸੇ ਮੰਤਰ ਕਰਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਜਿਸਨੇ ਹਾਰ ਚੁਰਾਇਆ ਹੈ ਅਗਲੇ ਦਿਨ ਗਿਆਰਾਂ ਵਜੇ ਦੇ ਅੰਦਰ ਨਹੀਂ ਪੁਚਾਵੇਗਾ ਤਾਂ ਚੋਰ ਦੇ ਪੇਟ ਦਾ ਘੜੇ ਵਾਂਗ ਫੁਲ ਜਾਣਾ ਪੱਕਾ ਹੈ। ਭਗਵਾਨ ਵਿਚ ਵੀ ਇਸ ਮੰਤਰ ਦੇ ਪ੍ਰਭਾਵ ਤੋਂ ਮੁਕਤ ਹੋਣ ਦੀ ਤਾਕਤ ਨਹੀਂ ਹੈ।

ਅਸੀਂ ਸਾਰੇ ਜੋੜੀਦਾਰ ਜੀ ਦੇ ਘਰ ਦੇ ਪਿਛਵਾੜੇ ਵਾਲੇ ਘਰ ਮਾਂਤ੍ਰਿਕ ਨੂੰ ਵੇਖਣ ਲਈ ਪਹੁੰਚੇ ।

ਮਾਂਤ੍ਰਿਕ ਦਾ ਰੋਹਬ ਦੇਖ ਕੇ ਮੇਰੇ ਵਰਗੇ ਹਿੰਮਤੀ ਨੂੰ ਵੀ ਕਾਂਬਾ ਛਿੜ ਪਿਆ । ਮਾਂਤ੍ਰਿਕ ਨੇ ਪੀਲੇ ਰੰਗ ਦਾ ਕਪੜਾ ਲਪੇਟਿਆ ਹੋਇਆ ਸੀ । ਪੂਰੇ ਚਿਹਰੇ ਤੇ ਲਾਲ ਰੰਗ ਮਲਿਆ ਹੋਇਆ ਸੀ ਅਤੇ ਸਿਰ ਦੇ ਖਿਲਰੇ ਹੋਏ ਵਾਲਾਂ ਨਾਲ ਚਿਹਰਾ ਢੱਕਿਆ ਹੋਇਆ ਸੀ । ਸਾਡੇ ਪਿੰਡ ਦੇ ਯਕਸ਼ਗਾਨ ਦੇ ਪਾਤਰ ਸਿਰ ਤੇ ਜਿਸ ਤਰ੍ਹਾਂ ਦਾ ਮੁਕਟ ਪਹਿਨਦੇ ਹਨ ਉਸੇ ਤਰ੍ਹਾਂ ਦਾ ਮੁਕਟ ਪਾ ਕੇ ਉਸ ਵਿਚ ਮੋਰ ਦਾ ਖੰਭ ਟੰਗਿਆ ਹੋਇਆ ਸੀ । ਵਿਚਕਾਰ ਲਗਭਗ ਤਿੰਨ ਚਾਰ ਸੇਰ ਲਾਲ ਭਾਤ ਪਾ ਕੇ ਉਸਦੇ ਚਾਰੇ ਪਾਸੇ ਦਸ ਵੀਹ ਕੁੱਜੇ ਰਖੇ ਹੋਏ ਸਨ ਜਿਨ੍ਹਾਂ ਵਿਚ ਇਕ ਇਕ ਦੀਵਾ ਬਲ ਰਿਹਾ ਸੀ । ਲਾਲ ਭਾਤ ਦੇ ਢੇਰ ਵਲ ਦੇਖਣ ਵਾਲਿਆਂ ਨੂੰ ਡਰ ਆਉਂਦਾ ਸੀ । ਭਾਤ ਦੀਆਂ ਢੇਰੀਆਂ ਦੇ ਵਿਚਕਾਰ ਕੱਚੀ ਮਿੱਟੀ ਦੀ ਇਕ ਔਰਤ ਦੀ ਮੂਰਤੀ ਰਖੀ ਹੋਈ ਸੀ ਅਤੇ ਉਸਦੇ ਸਾਹਮਣੇ ਇਕ ਲੰਬਾ ਤੇਜ਼ ਧਾਰ ਵਾਲਾ ਚਾਕੂ ਰਖਿਆ ਹੋਇਆ ਸੀ । ਸਾਨੂੰ ਸਾਰਿਆਂ ਨੂੰ ਹਾਜ਼ਰ ਦੇਖ ਕੇ ਮਾਂਤ੍ਰਿਕ ਨੇ ਇਸ ਸਮਗਰੀ ਦੇ ਵਿਚਕਾਰ ਨੱਚਦਿਆਂ ਕੁੱਦਦਿਆਂ ਵਿਚ-ਵਿਚ ਫੱਟ-ਫੱਟ ਕਰਦਿਆਂ ਹੋਇਆਂ ਮੰਤਰ ਉਚਾਰਨ ਦੇ ਨਾਲ ਮੂਰਤੀ ਦੇ ਸੀਨੇ ਵਿਚ ਚਾਕੂ ਖੋਭ ਦਿੱਤਾ । ਮੈਂ ਨਾਸਤਿਕ ਹਾਂ । ਇਨ੍ਹਾਂ ਜਾਦੂ ਟੂਣਿਆਂ ਵਿਚ ਮੇਰਾ ਵਿਸ਼ਵਾਸ ਨਹੀਂ । ਪਰ ਮਾਂਤ੍ਰਿਕ ਨੂੰ ਮੂਰਤੀ ਦਾ ਚਾਕੂ ਨਾਲ ਢਿੱਡ ਪਾੜਦਿਆਂ ਦੇਖ ਕੇ ਮੈਂ ਬਹੁਤ ਡਰ ਗਿਆ ।

ਜਿਹੜੇ ਆਏ ਸਨ ਇਕ ਇਕ ਕਰਕੇ ਚਲੇ ਗਏ । ਮੈਂ ਜੋੜੀਦਾਰ ਜੀ ਨਾਲ ਗੱਲਬਾਤ ਕਰਦਿਆਂ ਖਲੋਤਾ ਸਾਂ । ਪਿਛੋਂ ਕਿਸੇ ਨੇ ਮੋਢੇ ਤੇ ਹੱਥ ਰੱਖਿਆ । ਮੁੜ ਕੇ ਦੇਖਿਆ । ਲਾਲ ਮੂੰਹ ਵਾਲਾ ਪੀਲੇ ਕਪੜਿਆਂ ਵਾਲਾ ਮਾਂਤ੍ਰਿਕ ਸੀ । ਮੈਨੂੰ ਦੇਖ ਕੇ ਮਾਂਤ੍ਰਿਕ ਜ਼ੋਰ ਦੀ ਹੱਸ ਪਿਆ । ਉਸ ਹਾਸੇ ਤੋਂ ਕੋਈ ਵੀ ਪਛਾਣ ਸਕਦਾ ਸੀ ਕਿ ਉਹ ਸ਼ੀਨੱਪਾ ਸੀ ।

ਮੇਰੀ ਹੈਰਾਨੀ ਦਾ ਠਿਕਾਣਾ ਨਹੀਂ ਰਿਹਾ । ਮੈਂ ਕਿਹਾ, "ਓਇ ਤੂੰ ਤਾਂ ਜਮਾਂਦਰੂ ਮਾਂਤ੍ਰਿਕਾਂ ਨੂੰ ਵੀ ਪਿੱਛੇ ਛੱਡ ਦਿੱਤਾ ਹੈ ।"

"ਹੋਰ ਨਹੀਂ ਤਾਂ ਕੀ ?" ਸ਼ੀਨੱਪਾ ਬੋਲਿਆ ।

ਅਗਲੇ ਦਿਨ ਸਵੇਰਾ ਹੋਣ ਤੋਂ ਪਹਿਲਾਂ ਜੋੜੀਦਾਰ ਜੀ ਦੀ ਖਿੜਕੀ ਵਿਚੋਂ ਕਿਸੇ ਨੇ ਹਾਰ ਅੰਦਰ ਸੁੱਟ ਦਿੱਤਾ ਸੀ । ਦੇਖੀ ਮੰਤਰ ਦੀ ਸ਼ਕਤੀ ।

## 14

ਵੈਂਗੇਗੌੜ ਨੇ ਗੰਨੇ ਪੀੜਨ ਵਾਲਾ ਵੇਲਣਾ ਲਾਇਆ ਸੀ । ਜਿਹੜਾ ਵੇਲਣਾ ਲਾਉਂਦਾ

ਹੈ, ਆਸ ਪਾਸ ਦੇ ਪਿੰਡਾਂ ਵਾਲੇ ਉਸਦੇ ਰਿਸ਼ਤੇਦਾਰ ਬਣਨ ਲਗ ਪੈਂਦੇ ਹਨ । ਰੰਗੇ-ਗੌੜ ਦੇ ਵੇਲਣੇ ਤੇ ਜਿਹੜਾ ਵੀ ਜਾਂਦਾ ਉਸਨੂੰ ਉਹ ਇਕ ਗੜਵੀ ਰਸ ਦੀ ਅਤੇ ਇਕ ਡਲੀ ਗੁੜ ਦੀ ਦਿੱਤੇ ਬਿਨਾਂ ਨਹੀਂ ਸੀ ਜਾਣ ਦਿੰਦਾ । ਇਕ ਦਿਨ ਉਸਨੇ ਸ਼ੀਨੱਪਾ, ਗੁੰਡੂ ਅਤੇ ਮੈਨੂੰ ਆਉਣ ਲਈ ਸੱਦਾ ਦਿੱਤਾ । ਰਸ ਪੀਣ ਦਾ ਸ਼ੀਨੱਪਾ ਬਹੁਤ ਸ਼ੌਕੀਨ ਸੀ । ਬੰਦੇ ਦੇ ਭਾਰ ਜਿੰਨੇ ਗੰਨੇ ਉਹ ਆਪਣੇ ਵੇਲਣੇ ਤੇ ਦੋ ਘੰਟਿਆਂ ਵਿਚ ਹੀ ਚੂਪ ਜਾਂਦਾ ਸੀ । ਗੰਨੇ ਚੂਪਣ ਤੋਂ ਮਗਰੋਂ ਜਿਹੜਾ ਫੋਗ ਉਹ ਸੁੱਟਦਾ ਸੀ, ਉਸ ਵਲ ਤਾਂ ਕੀੜੀ ਵੀ ਨਹੀਂ ਸੀ ਫਟਕਦੀ । ਰੰਗੇ ਦੇ ਜ਼ੋਰ ਪਾਉਣ ਤੇ ਸ਼ੀਨੱਪਾ ਬੋਲਿਆ, "ਚੰਗਾ ਜ਼ਰੂਰ ਚਲਾਂਗੇ ।" ਗੁੰਡੂ ਨੇ ਸੰਕੋਚ ਨਾਲ ਆਖਿਆ, "ਉਸਨੇ ਜਦੋਂ ਆਦਰ ਨਾਲ ਬੁਲਾਇਆ ਹੈ ਤਾਂ ਕੀ ਤਿੰਨੇ ਹੀ ਉਥੇ ਆਸਣ ਜਮਾ ਲਵਾਂਗੇ ? ਫੇਰ ਤਾਂ ਉਸਦੇ ਕਮਾਦ ਦੀ ਅੱਧੀ ਫਸਲ ਮੁਫਤ ਹੀ ਖਾ ਜਾਵਾਂਗੇ ।" ਸ਼ੀਨੱਪਾ ਭਾਰੀ ਆਵਾਜ਼ ਵਿਚ ਬੋਲਿਆ, "ਸਭ ਜਾਣਦਾ ਹਾਂ, ਆ ਜਾਓ । ਆਪਣਾ ਬੰਗਲੌਰ-ਪੁਰਾਣ ਇਥੇ ਨਾ ਸੁਣਾ । ਕਮਾਦ ਦੀ ਅੱਧੀ ਫਸਲ ਦਾਨ ਵਿਚ ਜਾਂਦੀ ਹੈ ਤਾਂ ਜਾਣ ਦੇ । ਤੁਹਾਡਾ ਕੀ ਜਾਂਦਾ ਹੈ ।" ਗੁੰਡੂ ਚੁੱਪਚਾਪ ਤੁਰ ਪਿਆ । ਫੇਰ ਵੀ ਰਸਤੇ ਵਿਚ ਗੁੰਡੂ ਦੋ ਤਿੰਨ ਵਾਰੀ ਬੁੜਬੜਾਇਆ, "ਏਨੇ ਜਣੇ ਇਕ ਇਕੱਲੇ ਵਲ ਜਾਣਗੇ । ਇਹ ਗੱਲ ਮੈਨੂੰ ਪਸੰਦ ਨਹੀਂ ।" ਪਰ ਸਾਡੇ ਵਿਚੋਂ ਕਿਸੇ ਨੇ ਵੀ ਉਸਦੀ ਗੱਲ ਵਲ ਧਿਆਨ ਨਹੀਂ ਦਿੱਤਾ ।

ਕਿਸਾਨ ਆਪਣਾ ਗੰਨੇ ਪੀੜਨ ਵਾਲਾ ਵੇਲਣਾ ਲਾ ਕੇ ਰਾਜੇ ਮਹਾਰਾਜੇ ਦੀ ਪਦਵੀ ਹਾਸਿਲ ਕਰਨ ਦਾ ਸੁਪਨਾ ਦੇਖਦਾ ਹੈ । ਵੇਲਣਾ ਲਾਉਣ ਨਾਲ ਰੰਗੇ ਵਿਚ ਵੀ ਘੁਮੰਡ ਆ ਗਿਆ । ਆਖ਼ਰ ਆਉਂਦੇ ਜਾਂਦੇ ਲਈ ਉਹ ਗੰਨੇ ਦਾ ਟੋਟਾ ਤੇ ਰਸ ਦੀ ਇਕ ਗੜਵੀ ਦੇਣ ਦੀ ਜੋ ਸਮਰਥਾ ਰਖਦਾ ਹੈ ਇਹੀ ਉਸਦੇ ਘੁਮੰਡ ਦਾ ਮੁਖ ਕਾਰਨ ਵੀ ਹੈ । ਇਹ ਦੇਣ ਵਿਚ ਉਹ ਰਾਜਿਆਂ ਮਹਾਰਾਜਿਆਂ ਵਰਗੀ ਗੰਭੀਰਤਾ ਤੇ ਉਦਾਰਤਾ ਦਿਖਾਉਂਦਾ । ਏਸ ਕੰਮ ਲਈ ਉਸਨੇ ਆਪਣੇ ਸਾਲੇ ਨੂੰ ਲਗਾ ਰਖਿਆ ਸੀ । ਇਹ ਸਾਰਾ ਕੁਝ ਇਉਂ ਚਲ ਰਿਹਾ ਸੀ ਕਿ ਰੰਗੇ ਨੂੰ ਪਤਾ ਹੀ ਨਹੀਂ ਹੁੰਦਾ ਸੀ ਕਿਹੜਾ ਆਇਆ ਕਿਹੜਾ ਗਿਆ ਤੇ ਨਾ ਆਉਣ ਵਾਲਿਆਂ ਨੂੰ ਮਹਿਸੂਸ ਹੁੰਦਾ ਕਿ ਇਸ ਵੇਲਣੇ ਦਾ ਮਾਲਕ ਰੰਗਾ ਹੀ ਹੈ । ਪਰ ਆਪਣੇ ਵਾਕਫਾਂ ਦੇ ਆਉਣ ਤੇ ਰੰਗਾ ਆਪ ਬਾਹਰ ਆ ਕੇ ਉਨ੍ਹਾਂ ਦੀ ਸੇਵਾ ਕਰਦਾ । ਸਾਡੇ ਵੇਲਣੇ ਕੋਲ ਪੁੱਜਦਿਆਂ ਹੀ ਗ੍ਰਾਮ-ਪੰਚਾਇਤ ਦਾ ਲਗਾਨ ਵੀ ਕਦੇ ਨਾ ਦੇਣ ਦੀਆਂ ਹੁੱਜਤਾਂ ਕਰਨ ਵਾਲਾ ਬੋਰੇਗੌੜ ਸਾਨੂੰ ਬੈਠਾਣ ਵਾਸਤੇ ਵੇਲਣੇ ਤੋਂ ਗੁੜ ਦੀਆਂ ਡਲੀਆਂ ਤੇ ਮੱਖੀਆਂ ਨਾਲ ਭਿਣ ਭਿਣਾਉਂਦਾ ਇਕ ਮੰਜਾ ਲੈ ਆਇਆ । ਸ਼ੀਨੱਪਾ ਬੋਲਿਆ, "ਮੰਜਾ ਰਹਿਣ ਦੇ ਰੁੱਖ ਦੀ ਛਾਵੇਂ ਹੀ ਬਹਿ ਜਾਵਾਂਗੇ ।" ਬੋਰਾ ਤੁਰਤ ਬੋਲਿਆ—

"ਵੈਸਾਖ ਦੀ ਧੁੱਪ ਵਿਚ ਕੜ੍ਹੀ-ਪੱਤੇ ਦੇ ਰੁੱਖ ਦੀ ਛਾਂ ਠੰਡੀ<br>
ਹੇਮਵਤੀ ਨਦੀ ਹੈ ਠੰਡੀ

ਹੇਮਵਤੀ ਨਦੀ ਹੈ ਠੰਡੀ, ਸ਼ੀਨੱਪਾ
ਤੇਰੇ ਹੁੰਦਿਆਂ ਸਾਡਾ ਪਿੰਡ ਹੋ ਗਿਆ ਠੰਡਾ ।"

ਇਸ 'ਕੜ੍ਹੀ-ਪੱਤੇ ਦੇ ਦਰੱਖ਼ਤ ਦੀ ਛਾਵੇਂ ਬਹਿ ਜਾਓ ।'ਕਵਿਤਾ ਸੁਣਾਉਣ ਦੇ ਮੂਡ ਵਿਚ ਆ ਕੇ ਬੋਰਾ ਸ਼ੀਨੱਪਾ ਦੇ ਲਈ ਇਕਬਚਨੀ ਸ਼ਬਦ 'ਤੇਰੇ' ਵਰਤ ਗਿਆ । ਇਸ ਤੇ ਸ਼ੀਨੱਪਾ ਨੂੰ ਤਾਂ ਕਿਸੇ ਤਰ੍ਹਾਂ ਦਾ ਰੰਜ ਨਹੀਂ ਹੋਇਆ ਪਰ ਗੁੰਡੂ ਬੋਲਿਆ, "ਤੇਰੇ ਹੁੰਦਿਆਂ ਦੇ ਬਦਲੇ 'ਤੁਹਾਡੇ ਹੁੰਦਿਆਂ' ਕਹਿੰਦੇ ਤਾਂ ਤੁਹਾਡੀ ਤੁਕਬੰਦੀ ਵਿਚ ਕੋਈ ਫ਼ਰਕ ਨਹੀਂ ਸੀ ਪੈਣਾ ।"

ਹੁਣ ਰੰਗੇਗੌੜ ਆ ਪੁੱਜਿਆ । ਬੋਰੇਗੌੜ ਵਲ ਦੇਖ ਕੇ ਬੋਲਿਆ, "ਮਾਮਾ ਜੀ ਸਾਡਾ ਪਿੰਡ ਪੇਂਡੂ ਸ਼ਬਦ ਹੈ । ਤੁਹਾਡੇ ਜਿਹੇ ਬਜ਼ੁਰਗਾਂ ਨੂੰ ਇਹੋ ਜਿਹੇ ਪੇਂਡੂ ਸ਼ਬਦਾਂ ਦਾ ਪ੍ਰਯੋਗ ਕਰਨਾ ਕੋਈ ਚੰਗੀ ਗੱਲ ਹੈ ?" ਉਦਾਸੀਨ ਭਾਵ ਵਿਚ ਬੋਰੇਗੌੜ ਬੋਲਿਆ, "ਜਾਹ ਉਏ ਤੂੰ ਵੀ ਤਾਂ ਏਵੇਂ ਹੀ ਬੋਲਦਾ ਸੈਂ । ਹੁਣ ਚਾਰ ਅੱਖਰ ਸਿੱਖ ਗਿਆ ਹੈ । ਸਾਡੇ ਵੇਲਿਆਂ ਵਿਚ ਪੜ੍ਹਾਉਣ ਵਾਲਾ ਹੀ ਕੋਈ ਨਹੀਂ ਸੀ ।" ਰੰਗੇ ਨੇ ਪੁੱਛਿਆ, "ਇਹ ਤੁਸੀਂ ਕਹਿ ਰਹੇ ਹੋ ? ਤੁਹਾਡੇ ਘਰ ਵਿਚ ਤੁਹਾਡੀ ਅਧਿਐਨ ਕੀਤੀ 'ਜੈਮਿਨੀ ਭਾਰਤ' ਦੀ ਕਾਪੀ ਅੱਜ ਵੀ ਹੈ । ਹੈ ਕਿ ਨਹੀਂ ? ਉਸ ਵਿਚ ਤੁਹਾਡਾ ਨਾਮ ਵੀ ਲਿਖਿਆ ਹੋਇਆ ਹੈ ।" ਬੋਰੇਗੌੜ ਨੇ ਕਾਰਨ ਦੱਸਿਆ, "ਹਾਂ ਬਈ, ਮੈਂ 'ਜੈਮਿਨੀ ਭਾਰਤ' ਜ਼ਰੂਰ ਪੜ੍ਹਿਆ ਸੀ, ਪਰ ਸਕੂਲ ਵਿਚ ਨਹੀਂ । ਕੀ ਦੱਸਾਂ ਕਿ ਮੈਂ ਜੈਮਿਨੀ ਕਿਵੇਂ ਸਿੱਖੀ । ਜਦੋਂ ਮੈਂ ਛੱਬੀਆਂ ਵਰ੍ਹਿਆਂ ਦਾ ਹੋਇਆ ਤਾਂ ਮੇਰੇ ਪਿਤਾ ਜੀ ਮੈਨੂੰ ਨਾਲ ਲਿਜਾ ਕੇ ਲੜਕੀ ਦੇਖਣ ਮਾਦੇਹੱਲੀ ਗਏ । ਉਸ ਵੇਲੇ ਮੈਂ ਆਪਣੇ ਪਿੰਡ ਦੇ ਸਕੂਲ ਵਿਚ ਪੰਜ ਸਾਲ ਮਿੱਟੀ ਢੋ ਚੁੱਕਿਆ ਸਾਂ । ਉਥੇ ਜਾਣ ਤੋਂ ਬਾਅਦ ਮੇਰੇ ਸੱਸ-ਸਹੁਰੇ ਨੇ ਕਿਹਾ, "ਓਇ, ਜੀਜਾ ਬਣਨ ਵਾਲੇ ਕੋਲੋਂ 'ਜੈਮਿਨੀ' ਪੜ੍ਹਵਾਓ । ਸਕੂਲ ਵਿਚ ਪੰਜ ਸਾਲ ਪੜ੍ਹ ਚੁੱਕਿਆ ਹੈ ਨਾ ?" ਮੇਰੇ ਸਾਲੇ ਨੇ 'ਜੈਮਿਨੀ ਭਾਰਤ' ਦੀ ਇਕ ਪੁਰਾਣੀ ਕਾਪੀ ਮੇਰੇ ਸਾਹਮਣੇ ਲਿਆ ਧਰੀ, ਜਿਸਦੀ ਜਿਲਦ ਪਾਟੀ ਹੋਈ ਹੋਣ ਕਰਕੇ ਪੰਨੇ ਕੁੱਤੇ ਦੇ ਕੰਨਾਂ ਵਾਂਗ ਸੁੰਗੜੇ ਹੋਏ ਸਨ । ਮੇਰੇ ਪਿਤਾ ਜੀ ਨੇ ਮੈਨੂੰ ਪੜ੍ਹਨ ਲਈ ਆਖਿਆ । ਕੀ ਦੱਸਾਂ ? ਕਿਤਾਬ ਹੱਥ ਵਿਚ ਫੜਦਿਆਂ ਹੀ ਹੱਥ ਕੰਬਣ ਲਗੇ, ਸਾਰੇ ਸਰੀਰ ਤੋਂ ਪਸੀਨੇ ਛੁੱਟ ਗਏ । ਸਾਹਮਣੇ ਬੈਠੇ ਮੇਰੇ ਸੱਸ-ਸਹੁਰਾ, ਸਾਲਾ ਸਾਰੇ ਹੀ ਮੇਰੇ ਵਲ ਝਾਕ ਰਹੇ ਸਨ । ਮੇਰੀ ਜ਼ਬਾਨ ਖੁਸ਼ਕ ਹੋ ਗਈ । ਮੂੰਹ ਤੋਂ ਇਕ ਸ਼ਬਦ ਵੀ ਨਹੀਂ ਨਿਕਲਿਆ । ਮੈਂ ਬੜਾ ਗਾਲੜੀ ਹਾਂ, ਇਹ ਸੁਣ ਕੇ ਤਾਂ ਮੇਰੇ ਸੱਸ ਤੇ ਸਹੁਰਾ ਬੋਲੇ, "ਬੱਸ ਇਹੀ ?" ਸ਼ਾਦੀ ਤੋਂ ਮਗਰੋਂ ਦੋ ਤਿੰਨ ਸਾਲ ਬਹੁਤ ਮਿਹਨਤ ਨਾਲ ਚਾਰ ਅੱਖ਼ਰ ਪੜ੍ਹ ਲਏ ਹਨ । ਜੈਮਿਨੀ ਦੇ ਇਲਾਵਾ ਹੋਰ ਕੋਈ ਕਿਤਾਬ ਹੁਣ ਵੀ ਮੈਂ ਨਹੀਂ ਪੜ੍ਹ ਸਕਦਾ । ਅੱਜ ਵੀ ਮੇਰੀ ਘਰ ਵਾਲੀ ਮੈਨੂੰ 'ਤੁਸੀਂ ਜੈਮਿਨੀ ਭਾਰਤ ਪੜ੍ਹਿਆ ਹੈ' ਕਹਿ ਕੇ ਮਜ਼ਾਕ ਕਰਦੀ ਹੈ ।"

ਰੰਗੇਗੌੜ ਬੋਲਿਆ, "ਮਾਮਾ ਜੀ ਇਹ ਸਭ ਮਿਸਾਲਾਂ ਦੇਣ ਦੀ ਬਜਾਏ ਤੁਸੀਂ ਪੜ੍ਹਨਾ ਹੀ ਛੱਡ ਦਿਓ ਤਾਂ ਕਿਵੇਂ ਰਹੇ ? ਦੇਖੋ ਮੈਂ ਕਿੰਨੀ ਮਿਹਨਤ ਕੀਤੀ ਹੈ ?

ਫੇਰ ਜਤਨ ਕਰੋ
ਫੇਰ ਜਤਨ ਕਰੋ
ਨਾ ਤਿਆਗੋ, ਹਾਸਿਲ ਹੋਣ ਤੱਕ
ਧੀਰਜ ਨਾਲ ਸਹਿ ਕੇ
ਨਾ ਤਿਆਗੋ, ਨਾ ਤਿਆਗੋ
ਫਿਰ ਜਤਨ ਕਰੋਂਗੇ ਤਾਂ ਹਾਸਿਲ ਹੋਵੇਗਾ ।

ਰੰਗੇ ਦੀ ਕਵਿਤਾ ਸੁਣ ਕੇ ਬੋਰਾ ਬੋਲਿਆ, "ਸਾਡੇ ਜ਼ਮਾਨੇ ਵਿਚ ਇਹ ਸਾਰਾ ਕੁਝ ਸਿਖਾਉਣ ਵਾਲੇ ਹੀ ਨਹੀਂ ਸਨ । ਉਦੋਂ ਦੀ ਪੜ੍ਹਾਈ ਹੀ ਵੱਖਰੀ ਸੀ । 'ਮਾਨਯ ਸ਼ੂਨਯ ਦਾ ਝਗੜਾ ਹੁਣ ਕਿਥੇ ਹੈ । ਗੁੰਡੂ ਨੇ ਸੁਆਲ ਕੀਤਾ', 'ਮਨ੍ਹਾ ਸ਼ੂਨਯ' ਦਾ ਝਗੜਾ ਕੀ ਹੁੰਦਾ ਹੈ, ਬੋਰੇਗੌੜ ?" ਬੋਰੇ ਨੂੰ ਇਸ ਸਵਾਲ ਤੇ ਖ਼ੁਸ਼ੀ ਹੋਈ ਕਿ ਅੰਗ੍ਰੇਜ਼ੀ ਦਾ ਵਿਦਵਾਨ ਗੁੰਡੂ ਵੀ ਮੇਰੀ ਗੱਲ ਵਿਚ ਦਿਲਚਸਪੀ ਲੈ ਰਿਹਾ ਹੈ । ਉਹ ਬੋਲਿਆ, "ਪਹਿਲਾਂ ਤੇ ਹੁਣ ਦੇ ਜ਼ਮਾਨੇ ਵਿਚ ਬੜਾ ਫ਼ਰਕ ਹੈ ਹਜ਼ੂਰ । ਉਦੋਂ ਵਰਗਾ ਹੁਣ ਤਾਂ ਕੁਝ ਹੈ ਹੀ ਨਹੀਂ । ਸਕੂਲ ਵਿਚ ਮਾਸਟਰ ਦੇ ਆਉਣ ਤੋਂ ਪਹਿਲਾਂ ਜਿਹੜੇ ਮੁੰਡੇ ਆ ਕੇ ਬੈਠਦੇ ਸਨ ਉਨ੍ਹਾਂ ਨੂੰ ਸੋਟੀ ਦੀ ਮਾਰ ਮਨ੍ਹਾਂ ਸੀ ਅਰਥਾਤ ਦੇਰ ਨਾਲ ਆਉਣ ਦੀ ਗ਼ਲਤੀ ਲਈ ਉਨ੍ਹਾਂ ਨੂੰ ਸਜ਼ਾ ਨਹੀਂ ਸੀ ਮਿਲਦੀ । ਇਹ ਕਹਿ ਲਵਾਂ ਕਿ ਮਾਸਟਰ ਉਨ੍ਹਾਂ ਨੂੰ ਬੜਾ ਇਨਾਮ ਦੇਂਦੇ ਸਨ । ਮਾਸਟਰ ਤੋਂ ਪਹਿਲਾਂ ਆਉਣ ਵਾਲੇ ਸਾਰੇ ਹੀ ਇਸ 'ਮਾਨਯ' ਪੰਕਤੀ ਦੇ ਮੰਨੇ ਜਾਂਦੇ ਸਨ । ਮਾਸਟਰ ਦੇ ਨਾਲ ਆਉਣ ਵਾਲੇ ਸ਼ੂਨ ਪੰਕਤੀ ਵਿਚ ਆਉਂਦੇ ਸਨ । ਉਨ੍ਹਾਂ ਨੂੰ ਨਾ ਮਾਰ ਪੈਂਦੀ ਸੀ ਨਾ ਇਨਾਮ ਮਿਲਦਾ ਸੀ । ਕਹਿੰਦੇ ਨੇ ਨਾ ਕਿ ਉਨ੍ਹਾਂ ਨੂੰ ਨਾ ਗੌਰਵ ਮਿਲਿਆ ਅਤੇ ਨਾ ਵਿਦਿਆ ਹੀ । ਉਸ ਤੋਂ ਮਗਰੋਂ ਆਉਣ ਵਾਲਿਆਂ ਨੂੰ ਮਾਰ ਪੈਂਦੀ ਸੀ । ਪਹਿਲੇ ਆਉਣ ਵਾਲੇ ਨੂੰ ਇਕ, ਦੂਜੇ ਨੂੰ ਦੋ ਤੇ ਤੀਜੇ ਨੂੰ ਤਿੰਨ । ਹੁਣ ਦੇ ਮਾਸਟਰ ਮਾਰਦੇ ਕੁੱਟਦੇ ਹੀ ਨਹੀਂ । ਉਦੋਂ ਕੁੱਟ ਤੋਂ ਬਿਨਾਂ ਪਾਠ ਯਾਦ ਹੀ ਨਹੀਂ ਸੀ ਹੁੰਦਾ । ਇਸੇ ਲਈ ਉਦੋਂ ਦੇ ਮੁੰਡੇ ਬੜੀ ਜਲਦੀ ਪੜ੍ਹਨਾ ਸਿੱਖ ਜਾਂਦੇ ਸਨ । ਸਾਰੇ ਮੁੰਡੇ 'ਮਾਨਯ ਪੰਕਤੀ' ਪਾਉਣ ਲਈ ਛੇਤੀ ਛੇਤੀ ਆ ਕੇ ਬੈਠ ਜਾਂਦੇ ਸਨ । ਹੁਣ ਦੀ ਇਸ ਕਵਿਤਾ ਵਿਚ ਕੀ ਰਖਿਆ ਹੈ ?"

ਇੰਨੇ ਵਿਚ ਮੇਰੇ ਜੀਜਾ ਜੀ ਆ ਪਹੁੰਚੇ । ਸਾਡੀਆਂ ਗੱਲਾਂ ਸੁਣ ਕੇ ਉਨ੍ਹਾਂ ਨੇ ਵੀ ਕਿਹਾ, "ਰਾਮੂ ਇਹ ਨਾ ਸਮਝਣਾ ਕਿ ਉਦੋਂ ਦੀ ਵਿਦਿਆ ਵਿਚ ਮਾਰ ਦੀ ਹੀ ਪ੍ਰਧਾਨਤਾ ਸੀ । ਅਸੀਂ ਉਸ ਮਾਰ ਦੇ ਮੁਤਾਬਿਕ ਹਾਸਾ ਮਖੌਲ ਵੀ ਕਰਦੇ ਸੀ । ਹਾਸੇ ਮਜ਼ਾਕ ਦੇ ਅਨੁਪਾਤ ਵਿਚ ਮਾਰ ਵੀ ਖਾਇਆ ਕਰਦੇ ਸਾਂ । ਸਾਡੇ

ਉਸ ਜ਼ਮਾਨੇ ਦੀਆਂ ਸ਼ਰਾਰਤਾਂ ਅਤੇ ਬਚਪਨ ਦੇ ਖੇਲ ਤਮਾਸ਼ਿਆਂ ਨੂੰ ਯਾਦ ਕਰ ਲੈਣ ਨਾਲ ਹੀ ਅੱਜ ਵੀ ਹੱਸ ਹੱਸ ਕੇ ਢਿੱਡ ਪੀੜਾਂ ਪੈ ਜਾਂਦੀਆਂ ਹਨ। ਅੱਜ ਕੱਲ੍ਹ ਦੇ ਮੁੰਡਿਆ ਦੀ ਕਿਸਮਤ ਵਿਚ ਹੈ ਹੀ ਕਿਥੇ ਕਿ ਸਾਡੇ ਵਾਂਗ ਸ਼ਰਾਰਤਾਂ ਕਰਨ ? ਮਾਸਟਰ ਦੀ 'ਪਵਿੱਤਰ-ਟੋਕਰੀ' ਵਿਚੋਂ ਨਿਕਲੇ ਸੱਪ ਨੂੰ ਯਾਦ ਕਰਨ ਤੇ ਹੁਣ ਵੀ ਹੱਸ-ਹੱਸ ਦੂਹਰੇ ਹੋ ਜਾਈਦਾ ਹੈ।" ਮੈਂ ਜੀਜਾ ਜੀ ਨੂੰ ਮਿੰਨਤ ਕੀਤੀ ਕਿ ਉਹ ਘਟਨਾ ਸੁਣਾਉਣ। ਉਹ ਵੀ ਇਹੀ ਚਾਹੁੰਦੇ ਸਨ। ਉਨ੍ਹਾਂ ਨੇ ਕਹਿਣਾ ਸ਼ੁਰੂ ਕੀਤਾ:

"ਸੁਣ ਸਾਡੇ ਮਾਸਟਰ ਜੀ ਨਸਵਾਰ ਸੁੰਘਿਆ ਕਰਦੇ ਸਨ। ਇਕ ਦਿਨ ਉਨ੍ਹਾਂ ਦੀ ਨਸਵਾਰ ਖ਼ਤਮ ਹੋ ਗਈ। ਨਸਵਾਰ ਤੋਂ ਬਿਨਾਂ ਉਨ੍ਹਾਂ ਨੂੰ ਇਕ ਪਲ ਵੀ ਚੈਨ ਨਹੀਂ ਸੀ ਪੈਂਦਾ। ਉਸ ਦਿਨ ਜਦੋਂ ਨਸਵਾਰ ਕਿਤੋਂ ਨਹੀਂ ਮਿਲੀ ਤਾਂ ਮੁੰਡਿਆਂ ਤੇ ਹੀ ਵਰ੍ਹ ਪਏ। ਉਸੇ ਸਮੇਂ ਹੁ.. ਹੁ...ਪਟੇਲ ਰਾਮੈਯੰਗਾਰ ਜੀ ਆ ਗਏ। ਦੇਖੋ ਨਾ, ਪੰਜਤਾਲੀ ਵਰ੍ਹੇ ਪਹਿਲਾਂ ਦੀ ਘਟਨਾ ਮੈਨੂੰ ਕਿਵੇਂ ਯਾਦ ਹੈ। ਤੁਹਾਡਾ ਸਾਰੇ ਲੋਕਾਂ ਦਾ ਤਾਂ ਕਿਤਾਬੀ ਗਿਆਨ ਹੈ। ਅੱਜ ਪੜ੍ਹਿਆ ਕੱਲ੍ਹ ਯਾਦ ਨਹੀਂ ਰਿਹਾ। ਉਸ ਤੋਂ ਬਾਅਦ ਮਾਸਟਰ ਜੀ ਖਿੜਕੀ ਦੇ ਕੋਲ ਬੈਠ ਗਏ ਅਤੇ ਬੜੇ ਢੰਗ ਨਾਲ ਚੂਨਾ ਮਿਲਾ ਕੇ ਨਸਵਾਰ ਤਿਆਰ ਕੀਤੀ। ਉਸੇ ਸਮੇਂ ਜ਼ੋਰ ਦੀ ਹਵਾ ਆਈ ਅਤੇ ਹੱਥ ਦੀ ਸਾਰੀ ਨਸਵਾਰ ਉੱਡ ਗਈ। ਇਹ ਦੇਖ ਕੇ ਸਾਰੇ ਮੁੰਡੇ ਜ਼ੋਰ ਨਾਲ ਹੱਸ ਪਏ। ਮੈਂ ਵੀ ਹੱਸ ਪਿਆ ਸੀ। ਮਾਸਟਰ ਜੀ ਪਹਿਲਾਂ ਹੀ ਨਸਵਾਰ ਉੱਡ ਜਾਣ ਤੇ ਦੁੱਖੀ ਸਨ। ਮੁੰਡਿਆਂ ਦੇ ਹੱਸਣ ਤੇ ਗੁੱਸਾ ਹੋਰ ਵਧ ਗਿਆ, ਜਾਣੋਂ ਫੋੜੇ ਤੇ ਸੋਜ਼ਸ਼ ਆ ਗਈ ਹੋਵੇ। ਜਿਵੇਂ ਸੱਸ ਦਾ ਗੁੱਸਾ ਨੂੰਹ ਤੇ ਉਤਰਦਾ ਹੈ ਉਸੇ ਤਰ੍ਹਾਂ ਮਾਸਟਰ ਜੀ ਦਾ ਅਸਾਂ ਮੁੰਡਿਆਂ ਤੇ ਉਤਰਿਆ। ਸਭ ਤੋਂ ਜ਼ਿਆਦਾ ਮਾਰ ਮੈਨੂੰ ਹੀ ਪਈ। ਇਸ ਤੇ ਮੈਂ ਮਾਸਟਰ ਜੀ ਤੋਂ ਬਦਲਾ ਲੈਣ ਦੀ ਸੋਚਣ ਲੱਗਾ।

"ਉਸ ਦਿਨ ਸ਼ਾਮ ਨੂੰ ਮੈਂ ਪਿੰਡ ਦੇ ਬਾਹਰ ਇਕ ਟੋਏ ਦੇ ਕੋਲ ਗਿਆ। ਉਥੇ ਇਕ ਪਾਣੀ ਦੇ ਸੱਪ ਨੂੰ ਨੱਸਦਿਆਂ ਦੇਖਿਆ। ਉਸਨੂੰ ਹੁਸ਼ਿਆਰੀ ਨਾਲ ਕਪੜੇ ਵਿਚ ਲਪੇਟ ਕੇ ਲੈ ਆਇਆ ਅਤੇ ਬਾੜੇ ਵਿਚ ਰਖ ਦਿਤਾ। ਮਾਸਟਰ ਜੀ ਰੋਜ਼ ਸੂਰਜ ਚੜ੍ਹਨ ਤੋਂ ਪਹਿਲਾਂ ਨਦੀ ਤੇ ਇਸ਼ਨਾਨ ਲਈ ਜਾਇਆ ਕਰਦੇ ਸਨ। ਰਾਤ ਨੂੰ ਹੀ 'ਪਵਿੱਤਰ-ਟੋਕਰੀ' (ਵੈਦਿਕ ਲੋਕ ਨਦੀ ਇਸ਼ਨਾਨ ਜਾਂਦੇ ਸਮੇਂ ਟੋਕਰੀ ਦੀ ਵਰਤੋਂ ਕਰਦੇ ਹਨ, ਜਿਸਦਾ ਇਕ ਢੱਕਣ ਹੁੰਦਾ ਹੈ। ਉਸਨੂੰ ਮੋਢੇ ਤੇ ਲਟਕਾ ਲੈਂਦੇ ਹਨ। ਇਸ ਵਿਚ ਧੋਤੇ ਹੋਏ ਕਪੜੇ, ਲਾਲ ਸਫੇਦ ਤਿਲਕ ਪੂਜਾ ਸਮਗਰੀ ਰਖ ਕੇ ਨਦੀ ਇਸ਼ਨਾਨ ਲਈ ਜਾਂਦੇ ਹਨ) ਵਿਚ ਧੋਤੀ ਹੋਈ ਧੋਤੀ ਰਖ ਦੇਣਾ ਅਤੇ ਸਵੇਰ ਹੁੰਦਿਆਂ ਹੀ ਉਸਨੂੰ ਮੋਢੇ ਤੇ ਲਟਕਾ ਕੇ ਨਦੀ-ਇਸ਼ਨਾਨ ਨੂੰ ਨਿਕਲ ਪੈਣਾ ਉਨ੍ਹਾਂ ਦਾ ਨਿਤ ਦਾ ਨੇਮ ਸੀ। ਉਸ ਦਿਨ ਵੀ ਮਾਸਟਰ ਜੀ ਰੋਜ਼ ਵਾਂਗ ਸਾਫ ਕਪੜੇ ਤੇ ਪਵਿੱਤਰ ਟੋਕਰੀ ਨੂੰ ਦਰਵਾਜ਼ੇ ਤੇ ਰਖ ਕੇ ਨਸਵਾਰ ਲੈਣ ਰਾਮੈਯੰਗਾਰ ਜੀ ਦੇ ਘਰ ਪੁੱਜੇ। ਮੈਂ ਤਾਂ ਪਹਿਲਾਂ ਹੀ

ਇਸ ਤਾਕ ਵਿਚ ਸੀ। ਮੌਕਾ ਪਾ ਕੇ ਮੈਂ ਉਸ ਪਾਣੀ ਦੇ ਸੱਪ ਨੂੰ ਉਨ੍ਹਾਂ ਦੀ ਪਵਿੱਤਰ-ਟੋਕਰੀ ਦਾ ਢੱਕਣ ਚੁੱਕ ਕੇ ਅੰਦਰ ਛੱਡ ਦਿੱਤਾ ਅਤੇ ਫੇਰ ਉਸਦਾ ਢੱਕਣ ਉਵੇਂ ਦਾ ਉਵੇਂ ਬੰਦ ਕਰ ਦਿਤਾ। ਨਸਵਾਰ ਮਿਲਣ ਤੋਂ ਬਾਅਦ ਮਾਸਟਰ ਜੀ ਪਵਿੱਤਰ ਟੋਕਰੀ ਨੂੰ ਮੋਢੇ ਤੇ ਲਟਕਾਈ ਨਦੀ ਵਲ ਚਲ ਪਏ। ਮੈਂ ਵੀ ਦੇਖਣ ਦੀ ਖ਼ਾਤਰ ਪਿੱਛੇ-ਪਿੱਛੇ ਚੱਲ ਪਿਆ! ਮਾਸਟਰ ਜੀ ਇਸ਼ਨਾਨ ਕਰਕੇ ਪਾਣੀ 'ਚੋਂ ਬਾਹਰ ਨਿਕਲੇ। ਸੱਜੇ ਹੱਥ ਵਿਚ ਜਲ ਲੈ ਕੇ ਮੰਤਰ ਉਚਾਰਦੇ ਹੋਏ ਖੱਬੇ ਹੱਥ ਨਾਲ ਟੋਕਰੀ ਦਾ ਢੱਕਣ ਹਟਾਇਆ ਅਤੇ 'ਗੋਵਿੰਦੇਤ ਸਦਾ ਧਿਆਨ ਗੋਵਿੰਦੇਤ ਸਦਾ ਜਪ' ਕਹਿੰਦੇ ਹੋਏ ਟੋਕਰੀ ਦੇ ਅੰਦਰ ਜਲ ਛਿੜਕ ਦਿੱਤਾ। ਪਾਣੀ ਛੂਹਦਿਆਂ ਹੀ ਸੱਪ ਨੇ ਫੌਰਨ ਆਪਣਾ ਸਿਰ ਚੁੱਕ ਲਿਆ। ਉਸਨੂੰ ਦੇਖਦੇ ਹੀ ਮਾਸਟਰ ਜੀ ਉਸ ਪਵਿੱਤਰ-ਟੋਕਰੀ ਨੂੰ ਉਥੇ ਹੀ ਛੱਡ ਗਿੱਲੇ ਕਪੜਿਆਂ ਵਿਚ ਹੀ ਸਿੱਧੇ ਘਰ ਵੱਲ ਭੱਜੇ। ਮੈਂ ਵੀ ਘਬਰਾ ਕੇ ਪਿੱਛੇ-ਪਿੱਛੇ ਹੱਸਦਾ ਹੋਇਆ ਭਜਦਾ ਆਇਆ।"

ਸ਼ੀਨੱਪਾ ਗਵਾਰ ਹੁੰਦੇ ਹੋਏ ਵੀ ਸਮਝਦਾਰ ਹੈ। ਜੁਗਤ ਨਾਲ ਕੰਮ ਲੈਣ ਵਾਲਾ ਹੈ। ਮੇਰੇ ਜੀਜਾ ਜੀ ਉਸ ਨਾਲ ਕੁਝ ਨਾਰਾਜ਼ ਹਨ, ਇਹ ਉਹ ਪਹਿਲੋਂ ਹੀ ਜਾਣਦਾ ਸੀ। ਉਸਨੇ ਉਨ੍ਹਾਂ ਦਾ ਗੁੱਸਾ ਦੂਰ ਕਰਨ ਦਾ ਇਹ ਇਕ ਚੰਗਾ ਮੌਕਾ ਸਮਝਿਆ ਤੇ ਬੋਲਿਆ, "ਮਹਾਸ਼ੇ ਜੀ ਸਾਡੇ ਜ਼ਮਾਨੇ ਦੀ ਤਾਲੀਮ ਹੁਣ ਨਹੀਂ ਰਹੀ। ਹੁਣ ਤਾਂ ਸਾਰੇ ਕਿਤਾਬੀ ਕੀੜੇ ਨੇ। ਅੱਜ ਪੜ੍ਹਨਾ ਤੇ ਕੱਲ੍ਹ ਇਮਤਿਹਾਨ ਵਿਚ ਰਟਿਆ ਰਟਾਇਆ ਲਿਖ ਆਉਣਾ। ਪੰਜਾਹ ਸਾਲ ਪਹਿਲਾਂ ਦੇ ਸਿੱਖੇ ਹੋਏ ਸਲੋਕਾਂ ਨੂੰ ਅੱਜ ਵੀ ਤੁਸੀਂ ਉਚਾਰ ਸਕਦੇ ਹੋ ਕਿ ਨਹੀਂ। ਸਾਡੀ ਤਕਦੀਰ ਵਿਚ ਇਹ ਕਿਥੇ!" ਹੌਸਲਾ ਦੇਂਦੇ ਹੋਏ ਜੀਜਾ ਜੀ ਬੋਲੇ, "ਕੀ ਕੀਤਾ ਜਾਵੇ, ਅੰਗ੍ਰੇਜ਼ੀ ਵਿਦਿਆ ਹੈ ਨਾ। ਦੇਖੋ ਕਿੰਨੇ ਦਿਨ ਇਉਂ ਲੰਘਦੇ ਨੇ?"

ਮੇਰੇ ਜੀਜਾ ਜੀ ਤੇ ਸ਼ੀਨੱਪਾ ਵਿਚਕਾਰ ਰੋਸਾ ਇਸ ਤਰ੍ਹਾਂ ਘੱਟ ਹੁੰਦਿਆਂ ਦੇਖ ਕੇ ਰੰਗਾ ਬਹੁਤ ਖ਼ੁਸ਼ ਹੋਇਆ। ਉਹ ਇਕ ਭਾਂਡਾ ਲਿਆਇਆ ਤੇ ਸ਼ੀਨੱਪਾ ਉਸਨੂੰ ਨਾਲ ਲੱਗਦੇ ਤਲਾਅ ਤੇ ਧੋ ਲਿਆਇਆ। ਕਿਤੇ ਵੀ ਹੋਵੇ,ਗੱਲ ਨੂੰ ਸਾਂਭਣ ਦਾ ਗੁਣ ਸ਼ੀਨੱਪਾ ਵਿਚ ਬਹੁਤ ਹੈ। ਉਸ ਨੇ ਬਿਨਾਂ ਕਿਸੇ ਝਿਜਕ ਦੇ ਚੰਗੇ ਚੰਗੇ ਗੰਨੇ ਕੱਢੇ ਤੇ ਖੁਦ ਵੇਲਣਾ ਚਲਾ ਕੇ ਇਕ ਬਾਟਾ ਰਸ ਦਾ ਕੱਢ ਲਿਆਇਆ। ਪੁਣ ਕੇ ਸਭ ਤੋਂ ਪਹਿਲਾਂ ਮੇਰੇ ਜੀਜਾ ਜੀ ਨੂੰ ਦਿੱਤੀ। "ਤੁਸੀਂ ਹੀ ਦੱਸੋ ਪੰਜਾਹ ਸਾਲ ਦੇ ਬੁੱਢੇ ਕਿੰਨੀ ਕੁ ਰਸ ਪੀ ਜਾਣਗੇ।" ਦੋ ਗਿਲਾਸ ਪੀਣ ਤੋਂ ਮਗਰੋਂ ਉਹ ਬੋਲੇ, "ਬਸ ਹੁਣ ਮੇਰੇ ਕੋਲੋਂ ਨਹੀਂ ਪੀਤਾ ਜਾਣਾ।" ਹੁਣ ਮੇਰੀ ਵਾਰੀ ਆਈ। ਮੈਂ ਰੱਜ ਕੇ ਪੀਤਾ। ਗੁੰਡੂ ਵੀ ਪੰਜ ਛੇ ਗਲਾਸ ਪੀ ਗਿਆ। ਬਾਟੇ ਵਿਚ ਸੱਤ ਅੱਠ ਗਲਾਸ ਤੋਂ ਵਧ ਰਸ ਬਚੀ ਹੋਈ ਸੀ। ਉਹ ਸ਼ੀਨੱਪਾ ਪੀ ਗਿਆ। ਮੈਂ ਉਸਨੂੰ ਆਖਿਆ, "ਇਹ ਕੀ, ਤੈਨੂੰ ਇਕ ਘੁੱਟ ਵੀ ਨਹੀਂ ਮਿਲਿਆ।" ਸ਼ੀਨੱਪਾ ਬਿਨਾਂ ਝਿਜਕ ਇਕ ਬਾਟਾ ਰਸ ਹੋਰ ਕੱਢ ਲਿਆਇਆ। ਕਹਿਣ ਲੱਗਾ, "ਇਸ ਵਿਚ ਨਿੰਬੂ, ਮਿਰਚਾਂ ਆਦਿ ਪਾਈਆਂ ਹੋਈਆਂ

ਹਨ । ਫਿਰ ਸਾਨੂੰ ਸਾਰਿਆਂ ਨੂੰ ਪੀਣ ਲਈ ਮਜਬੂਰ ਕੀਤਾ । ਜੋ ਬਚਿਆ ਉਸਨੇ ਖ਼ਤਮ ਕਰ ਦਿੱਤੀ । ਗੁੰਡੂ ਹੌਲੀ ਜਿਹੀ ਬੋਲਿਆ, "ਅੱਜ ਇਸ ਸਾਲੇ ਦਾ ਪੇਟ ਫਟ ਜਾਣੈ ।"

ਰੰਗਾ ਰੁੱਖ ਦੇ ਓਹਲਿਉਂ ਸਾਨੂੰ ਰਸ ਪੀਂਦਿਆਂ ਵੇਖ ਰਿਹਾ ਸੀ । ਜਦੋਂ ਸਾਡਾ ਇਹ ਪ੍ਰੋਗਰਾਮ ਖ਼ਤਮ ਹੋਇਆ ਤਾਂ ਉਹ ਸਾਡੇ ਕੋਲ ਆ ਗਿਆ । ਸ਼ਹਿਰ ਵਿਚ ਹਰ ਗੱਲ ਤੇ 'ਸ਼ੁਕਰੀਆ' ਕਹਿਣਾ ਗੁੰਡੂ ਦਾ ਸੁਭਾ ਬਣ ਗਿਆ ਸੀ । ਉਹ ਰੰਗੇ ਨੂੰ ਦੇਖ ਕੇ ਚੁੱਪ ਨਾ ਰਹਿ ਸਕਿਆ । ਬੋਲ ਪਿਆ, "ਰੰਗੇਗੌੜ ਅਸਾਂ ਲੋਕਾਂ ਨੇ ਤੈਨੂੰ ਬਹੁਤ ਕਸ਼ਟ ਦਿੱਤਾ ।" ਉਸਨੂੰ ਅੱਗੇ ਬੋਲਣ ਦਾ ਮੌਕਾ ਨਾ ਦੇ ਕੇ ਰੰਗਾ ਕਹਿ ਉਠਿਆ, "ਕੁਝ ਨਹੀਂ ਮਹਾਸ਼ੇ ਤੁਸੀਂ ਵਰ੍ਹੇ ਛਿਮਾਹੀ ਹੀ ਤਾਂ ਆਉਂਦੇ ਹੋ ।" ਗੁੰਡੂ ਚੁੱਪ ਰਿਹਾ । ਸਾਡੇ ਸਾਹਮਣੇ ਹੀ ਬਹੁਤ ਲੋਕ ਆਏ ਅਤੇ ਰਸ ਤੇ ਗੰਨੇ ਲੈ ਕੇ ਚਲੇ ਗਏ । ਗੁੰਡੂ ਕਹਿਣ ਲਗਿਆ, "ਜਿੰਨਾ ਉਗਾਉਂਦਾ ਹੈ ਉਸ ਵਿਚੋਂ ਅੱਧਾ ਤਾਂ ਐਵੇਂ ਈ ਵੰਡ ਦਿੰਦਾ ਹੈ ।" ਬੈਰੇਗੌੜ ਨੇ ਸਮਝਾਇਆ, "ਇਉਂ ਨਹੀਂ ਹਜ਼ੂਰ । ਪੂਰਵਜਾਂ ਪਾਸੋਂ ਮਿਲੀ ਪਰੰਪਰਾ ਹੈ । ਜਿਹੜਾ ਵੀ ਪਿਆਸਾ ਵੇਲਣੇ ਕੋਲ ਆਉਂਦਾ ਹੈ, ਉਸਨੂੰ ਇਕ ਟੁਕੜਾ ਗੰਨਾ ਤੇ ਇਕ ਰਸ ਦਾ ਗਲਾਸ ਦੇਣਾ ਹੀ ਚਾਹੀਦਾ ਹੈ । ਅਸੀਂ ਵੇਲਣੇ ਲਾਉਂਦੇ ਹਾਂ ਤਾਂ ਹੀ ਲੋਕ ਆਉਂਦੇ ਹਨ । ਗੰਨੇ ਦੀ ਦੁਕਾਨ ਤੇ ਤਾਂ ਨਹੀਂ ਆਉਣਗੇ ? ਇਸ ਨਾਲ ਮੈਂ ਕਿਸੇ ਨੂੰ ਬਰਬਾਦ ਹੁੰਦਿਆਂ ਤਾਂ ਦੇਖਿਆ ਨਹੀਂ । ਦਾਨ ਕਰਨ ਤੇ, ਦਾਤਾ ਭਗਵਾਨ ਇਕ ਦੇ ਦੋ ਦਿੰਦਾ ਹੈ । ਨੰਜੱਪਾ ਦਾ ਕਮਾਦ ਦੇਖੋ ਹਜ਼ੂਰ ! ਮੈਨੂੰ ਚੇਤੇ ਹੈ ਜਦੋਂ ਉਸਦਾ ਬਾਪ ਜਿਉਂਦਾ ਸੀ ਤਾਂ ਦੋ ਖੇਤਾਂ ਵਿਚੋਂ ਦੋ ਸੌ ਮਣ ਗੁੜ ਹੋਇਆ ਸੀ । ਆਸੇ ਪਾਸੇ ਦੇ ਦਸ ਮੀਲ ਦੇ ਲੋਕਾਂ ਨੇ ਰਸ ਪੀਤੀ ਸੀ । ਇੰਜੀਨੀਅਰੀ ਆਫਿਸ ਦਾ ਚਪੜਾਸੀ ਨੰਜੱਪਾ ਆਪਣੇ ਪਿਤਾ ਦੇ ਸੁਰਗਵਾਸ ਹੋਣ ਤੇ ਪਿੰਡ ਪਰਤਿਆ ਅਤੇ ਖੇਤਾਂ ਵਿਚ ਕਮਾਦ ਬੀਜ ਦਿੱਤਾ । ਕਸਮ ਖਾ ਲਈ ਕਿ ਕਿਸੇ ਨੂੰ ਵੀ ਮੁਫ਼ਤ ਦਾ ਇਕ ਟੁਕੜਾ ਵੀ ਨਹੀਂ ਦਿਆਂਗਾ । ਪਹਿਲੇ ਸਾਲ ਇਕ ਸੌ ਵੀਹ ਮਣ ਗੁੜ ਹੋਇਆ । ਦੂਸਰੇ ਸਾਲ ਸੱਤਰ ਮਣ । ਇਸ ਸਾਲ ਚਾਲੀ ਤੋਂ ਵੱਧ ਨਹੀਂ ਹੋਵੇਗਾ । ਉਹੀ ਧਰਤੀ ਮਾਤਾ, ਉਹੀ ਖੇਤੀਬਾੜੀ, ਉਹੀ ਖਾਦ-ਪਾਣੀ । ਭਿਖਸ਼ੂ ਨੂੰ ਇਕ ਮੁੱਠ ਅੰਨ ਦੇਣਾ ਹੀ ਚਾਹੀਦਾ ਹੈ । ਇਸ ਨਾਲ ਕਿਸੇ ਦਾ ਦਿਵਾਲਾ ਨਹੀਂ ਨਿਕਲਦਾ ।" ਰੰਗੇ ਨੇ ਗੰਭੀਰ ਹੋ ਕੇ ਸੁਪ੍ਰਸਿੱਧ ਕੰਨੜ ਕਵੀ 'ਸਰਵੱਗ' ਦੀ ਇਕ ਤ੍ਰਿਪਦੀ ਸੁਣਾਈ :

"ਦਿੱਤਾ ਉਹ ਆਪਣਾ ਹੈ, ਛੁਪਾਇਆ, ਉਹ ਦੂਜਿਆਂ ਦਾ,
ਨਾ ਕਹੋ ਕਿ ਦੇ ਕੇ ਫਸਿਆ, ਅੱਗੋਂ ਲਈ
ਉਹ ਭੋਜ ਬਣੇਗਾ 'ਸਰਵੱਗ' ।"

ਗੁੰਡੂ ਨੇ ਪੁੱਛਿਆ, "ਇਹ ਕੀ ? ਇਹ ਤਾਂ ਹਰ ਗੱਲ ਵਿਚ ਇਕ ਕਵਿਤਾ ਸੁਣਾ ਦਿੰਦਾ ਹੈ ।" ਸ਼ੀਨੱਪਾ ਮੇਰੇ ਵਲ ਇਸ਼ਾਰਾ ਕਰਕੇ ਬੋਲਿਆ, "ਇਹ ਸਭ ਇਨ੍ਹਾਂ

ਮਹਾਸ਼ਿਆਂ ਦੀ ਕਰਾਮਾਤ ਹੈ । ਲੋਅਰ ਸੈਕੰਡਰੀ ਦਾ ਪਾਠ ਪੜ੍ਹਾਉਣ ਨੂੰ ਕਿਹਾ ਤਾਂ ਜਿਤਨੀਆਂ ਕਵਿਤਾਵਾਂ ਆਉਂਦੀਆਂ ਸਨ, ਉਨ੍ਹਾਂ ਸਾਰੀਆਂ ਨੂੰ ਘੋਟ ਕੇ ਇਸਨੂੰ ਪਿਆ ਦਿੱਤਾ ਹੈ ।" ਉਸਤੋਂ ਮਗਰੋਂ ਇਕ ਆਦਮੀ ਜਿੰਨਾ ਚੁੱਕ ਸਕਦਾ ਹੈ ਉਤਨਾ ਗੰਨਾ ਸ਼ੀਨੱਪਾ ਲੈ ਆਇਆ ਤੇ ਚੁਪ ਚੁਪ ਛਿਲਕਿਆਂ ਦਾ ਢੇਰ ਲਾ ਦਿੱਤਾ ।

"ਤੁਹਾਨੂੰ ਲੋਕਾਂ ਨੂੰ ਤਕਲੀਫ ਹੋਈ" ਅੰਤ ਵਿਚ ਇਹ ਰਸਮੀ ਵਾਕ ਰੰਗਾ ਤੋਂ ਅਖਵਾ ਕੇ ਅਸੀਂ ਘਰ ਵਾਪਸ ਆਏ ।

## 15

ਸਾਡੇ ਪਿੰਡ ਵਿਚ ਜਿਵੇਂ ਭਿੰਨ ਭਿੰਨ ਸੁਭਾਅ ਵਾਲੇ ਲੋਕ ਹਨ, ਉਸੇ ਤਰ੍ਹਾਂ ਭਿੰਨ ਭਿੰਨ ਸੁਭਾਅ ਵਾਲੇ ਭੂਤ-ਰਾਖਸ਼ਸ਼ ਵੀ ਹਨ । ਕਈ ਰਾਖਸ਼ਸ਼ ਤਾਂ ਆਪਣੀਆਂ ਜਾਣੀਆਂ ਪਛਾਣੀਆਂ ਥਾਵਾਂ ਤੇ ਹੀ ਵਿਚਰਦੇ ਹਨ । ਕੁਝ ਰਾਖਸ਼ਸ਼ ਤਾਂ ਜਿਥੇ ਚਾਹੁਣ ਜਾ ਸਕਣ ਦੀ ਸ਼ਕਤੀ ਤੇ ਹਿੰਮਤ ਰਖਦੇ ਹਨ । ਸਾਡੇ ਪਿੰਡ ਦੇ ਰਾਖਸ਼ਸ਼ਾਂ ਵਿਚੋਂ ਪ੍ਰਮੁੱਖ ਹਨ—ਜਟਾਮੁਨੀ, ਬੇਤਾਲ, ਉਰਸਿੰਗਾ, ਧੋਬੀ ਨਰਸੀ, ਮੁਨੁਗਾ ਆਦਿ । ਸਾਡੇ ਪਿੰਡ ਦੀਆਂ ਸੰਘਣੀਆਂ ਮਲ੍ਹੇ ਝਾੜੀਆਂ ਜਾਂ ਕਿਆਰੀਆਂ ਵਾਂਗ ਉੱਗੀਆਂ ਝਾੜੀਆਂ, ਸੁੰਨਸਾਨ ਜਗ੍ਹਾ ਕਾਹੀ ਵਿਚ ਘਿਰੇ ਤਲਾਵਾਂ ਦੇ ਆਲੇ ਦੁਆਲੇ, ਪਿੰਡ ਤੋਂ ਕੁਝ ਦੂਰ ਵਗਦੀ ਨਦੀ, ਨਦੀ ਕੰਢੇ ਦੇ ਮੰਦਰ, ਮੰਦਰ ਦੇ ਪਿਛਵਾੜੇ ਦਾ ਸ਼ਮਸ਼ਾਨਘਾਟ, ਕਿਲੇ ਦੇ ਖੰਡਰ, ਪਿੰਡ ਦੇ ਚੋਹਾਂ ਪਾਸਿਆਂ ਦੇ ਛੋਟੇ ਛੋਟੇ ਵਣਾਂ—ਇਨ੍ਹਾਂ ਥਾਵਾਂ ਤੇ ਭੂਤ ਰਾਖਸ਼ਸ਼ਾਂ ਲਈ ਦਿਨੇ ਛੁਪੇ ਰਹਿਣਾ ਤੇ ਰਾਤ ਨੂੰ ਦਿਖਾਈ ਦੇਣਾ ਆਸਾਨ ਰਹਿੰਦਾ ਹੈ ।

ਸਾਡੇ ਪਿੰਡ ਦਾ ਸਭ ਤੋਂ ਪ੍ਰਸਿੱਧ ਰਾਖਸ਼ਸ਼ ਹੈ ਜਟਾਮੁਨੀ । ਉਸ ਵਿਚ ਕਿਧਰੇ ਵੀ ਜਾਣ ਦੀ ਸ਼ਕਤੀ ਹੈ । ਕਹਿੰਦੇ ਨੇ, ਸਾਡੇ ਪਿੰਡ ਦੇ ਪੁੱਲ ਦੇ ਕੋਲ ਬੌਰੇਗੌੜ ਨੇ ਇਕ ਰਾਤ ਉਸਨੂੰ ਦੇਖਿਆ ਸੀ । ਚਾਨਣੀ ਨਾਲੋਂ ਚਿੱਟੇ ਕਪੜੇ ਪਾਈ ਲੰਮੀਆਂ ਜਟਾਵਾਂ ਲਟਕਾਈ ਉੱਚਾ ਲੰਮਾ ਸੀ ਅਤੇ ਪੈਰ ਉਲਟੇ ਸਨ । ਮੇਰੇ ਦੋਸਤ ਦੇ ਜੀਜੇ ਨੇ ਵੀ ਉਸਨੂੰ ਇਕ ਰਾਤ ਨਦੀ ਕੰਢੇ ਸੰਘਣੀਆਂ ਝਾੜੀਆਂ ਵਿਚ ਦੇਖਿਆ ਸੀ । ਕਹਿੰਦੇ ਨੇ ਰਾਖਸ਼ਸ਼ ਉਹਦੇ ਕੋਲ ਆਇਆ ਅਤੇ ਪਲ ਭਰ ਉਸਦੇ ਸਾਹਮਣੇ ਰੁਕ ਕੇ ਬਿਨਾਂ ਕੁਝ ਕਹੇ ਚਲਾ ਗਿਆ । ਨਰਸਿੰਘਚਾਰੀਆ ਜੀ, ਨਿੰਗਾ, ਹੌਸਬੀ ਨੇ ਵੀ ਵੱਖ ਵੱਖ ਥਾਵਾਂ ਤੇ ਉਸਨੂੰ ਦੇਖਿਆ ਹੈ ।

ਨਰਸਿੰਘਚਾਰੀਆ ਜੀ ਨੇ ਇਕ ਵਾਰ 'ਤ੍ਰਿਣ ਪਰਬਤ ਦੀ ਓਟ ਵਿਚ ਕੇਲਿਕਾ ਗ੍ਰਹਿ' ਦਾ ਨਿਰਮਾਣ ਕਰ ਲਿਆ ਸੀ । ਇਸਦਾ ਮਤਲਬ ਨਾ ਪੁੱਛੋ । ਉਸਦੀ ਕਹਾਣੀ ਦੋ ਮਿਸਾਲਾਂ ਵਿਚ ਸੁਣਾ ਦਿੰਦਾ ਹਾਂ ।

ਨਰਸਿੰਘਚਾਰੀਆ ਜੀ ਬੜੇ ਕਰੋਧੀ ਸੁਭਾਅ ਦੇ ਸਨ । ਬਾਰ ਬਾਰ ਗੁੱਸਾ ਆ ਜਾਂਦਾ

ਸੀ। ਗੁੱਸਾ ਆਉਂਦਿਆਂ ਹੀ ਪ੍ਰਤਿੱਗਿਆ ਕਰ ਲੈਂਦੇ ਸਨ। ਉਸ ਪ੍ਰਤਿੱਗਿਆ ਨੂੰ ਘੱਟੋ ਘੱਟ ਕੁਝ ਦਿਨ ਨਿਭਾਉਂਦੇ ਵੀ। ਇਕ ਦਿਨ ਨਰਸਿੰਘਚਾਰੀਆ ਜੀ ਨੂੰ ਆਪਣੀ ਪਤਨੀ ਤੇ ਗੁੱਸਾ ਆ ਗਿਆ। ਗੁੱਸੇ ਦੇ ਪਹਿਲੇ ਆਵੇਸ਼ ਵਿਚ ਪ੍ਰਤਿੱਗਿਆ ਕਰ ਬੈਠੇ, "ਹੁਣ ਘਰ ਵਿਚ ਨਹੀਂ ਆਵਾਂਗਾ। ਪ੍ਰਤਿੱਗਿਆ ਕੀਤੀ ਤਾਂ ਘੱਟੋ ਘੱਟ ਚਾਰ ਦਿਨ ਨਿਭਾਣੀ ਹੀ ਪਵੇਗੀ ਨਾ ? ਤਾਂ ਫੇਰ ਘਰ ਜਾਏ ਬਿਨਾਂ ਰਹਿਣ ਕਿਥੇ ? ਘਰ ਤੋਂ ਫਰਲਾਂਗ ਦੀ ਦੂਰੀ ਤੇ ਨਰਸਿੰਘਚਾਰੀਆ ਜੀ ਦਾ ਬਗੀਚਾ ਸੀ। ਉਥੇ ਉਨ੍ਹਾਂ ਦੇ ਘਾਹ ਦੇ ਦੋ ਵੱਡੇ ਢੇਰ ਸਨ। ਉਨ੍ਹਾਂ ਢੇਰਾਂ ਦੇ ਕੋਲ ਉਨ੍ਹਾਂ ਨੇ ਆਪਣਾ ਮੰਜਾ ਬਿਸਤਰਾ ਡਾਹ ਲਿਆ। ਦੋਸਤਾਂ ਦੇ ਨਾਲ ਉਥੇ ਸ਼ਤਰੰਜ ਖੇਡਦੇ ਰਹਿੰਦੇ। ਇਕ ਦਿਨ ਮੈਂ ਨਾਣੀ ਤੋਂ ਪੁੱਛਿਆ ਕਿ ਨਰਸਿੰਘਚਾਰੀਆ ਜੀ ਕਿਥੇ ਨੇ ? ਉਸਨੇ ਦੱਸਿਆ ਕਿ 'ਤ੍ਰਿਣ ਪਰਬਤ ਦੀ ਓਟ ਦੇ ਕੇਲਿਕਾਗ੍ਰਹਿ' ਵਿਚ। ਚਾਰ ਦਿਨ ਬਾਅਦ ਗੁੱਸਾ ਠੰਢਾ ਹੋਇਆ ਤਾਂ ਆਪਣਾ ਮੰਜਾ ਬਿਸਤਰਾ ਚੁੱਕੀ ਨਰਸਿੰਘਾਚਾਰੀਆ ਜੀ ਘਰ ਪਰਤ ਆਏ। ਪਰ ਲੋਕ ਹੁਣ ਵੀ ਉਨ੍ਹਾਂ ਨੂੰ 'ਤ੍ਰਿਣ ਪਰਬਤ ਦੀ ਓਟ ਦੇ ਕੇਲਿਕਾਗ੍ਰਹਿ ਵਾਲੇ ਨਰਸਿੰਘਚਾਰੀਆ ਜੀ' ਹੀ ਕਹਿੰਦੇ ਹਨ।

ਨਰਸਿੰਘਚਾਰੀਆ ਜੀ ਦੇ ਘਰ ਅਤੇ ਉਨ੍ਹਾਂ ਦੇ ਤ੍ਰਿਣ ਪਰਬਤ (ਘਾਹ ਦੇ ਪਹਾੜ) ਵਿਚਕਾਰ ਇਕ ਰਸਤਾ ਹੈ। ਉਹ ਰਸਤਾ ਸੁੰਨਸਾਨ ਹੈ। ਰਸਤੇ ਵਿਚ ਸਿਰਫ ਇਕ ਮੰਦਰ ਆਉਂਦਾ ਹੈ। ਉਸ ਮੰਦਰ ਵਿਚ ਵੀ ਹੁਣ ਕੋਈ ਪੂਜਾ ਅਰਾਧਨਾ ਨਹੀਂ ਹੁੰਦੀ। ਮੰਦਰ ਦਾ ਦਰਵਾਜ਼ਾ ਬੰਦ ਹੋਇਆਂ ਕਈ ਸਾਲ ਹੋ ਗਏ ਹਨ। ਮੰਦਰ ਦੇ ਸਾਹਮਣੇ ਇਕ ਰੱਥ ਹੈ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਮੰਦਰ ਦੀ ਪਰਕਰਮਾ ਵਿਚ ਅਤੇ ਰੱਥ ਦੇ ਚੌਹੀਂ ਪਾਸੀਂ ਰਾਖਸ਼ਸ਼ ਰਹਿੰਦੇ ਹਨ। ਕਹਿੰਦੇ ਨੇ ਇਕ ਰਾਤ ਨਰਸਿੰਘ-ਚਾਰੀਆ ਜੀ ਆਪਣੇ ਘਰੋਂ'ਤ੍ਰਿਣ ਪਰਬਤ ਦੇ ਕੇਲਿਕਾਗ੍ਰਹਿ'ਜਾ ਰਹੇ ਸਨ ਕਿ ਜਟਾਮੁਨੀ ਰੱਥ ਵਿਚੋਂ ਉਤਰ ਕੇ ਮੰਦਰ ਵਿਚ ਪ੍ਰਵੇਸ਼ ਕਰ ਰਹੇ ਸਨ। ਉਦੋਂ ਇਕ ਖ਼ਾਸ ਘਟਨਾ ਵਾਪਰੀ। ਜਟਾਮੁਨੀ ਮੰਦਰ ਦੇ ਅੰਦਰੋਂ ਮਨੁੱਖੀ ਆਵਾਜ਼ ਵਿਚ 'ਅੰਬਾ-ਅੰਬਾ' ਪੁਕਾਰਨ ਲੱਗਿਆ।

ਨਰਸਿੰਘਚਾਰੀਆ ਜੀ ਦੀ ਇਹ ਗੱਲ ਸੁਣ ਕੇ ਸ਼ੀਨੱਪਾ ਬੋਲਿਆ, "ਆਪਣੀ ਖੋਈ ਹੋਈ ਵੱਛੀ ਨੂੰ ਲੱਭਦਾ ਲੱਭਦਾ ਸ਼ਾਇਦ ਕੋਈ ਮੰਦਰ ਦੇ ਅਹਾਤੇ ਵਿਚ ਆਇਆ ਹੋਵੇ ?" ਮੈਨੂੰ ਵੀ ਇਹੋ ਹੀ ਲੱਗਿਆ। ਪਰ ਜਟਾਮੁਨੀ ਦੀ ਗੱਲ ਇੰਨੀ ਛੇਤੀ ਖ਼ਤਮ ਕਰਨ ਦੀ ਮੇਰੀ ਵੀ ਇੱਛਾ ਨਹੀਂ ਹੋਈ। ਇਸ ਲਈ ਨਰਸਿੰਘਚਾਰੀਆ ਜੀ ਨੇ ਜਟਾਮੁਨੀ ਹੀ ਹੋਣ ਤੇ ਜ਼ੋਰ ਦਿੱਤਾ ਤਾਂ ਸਾਰੇ ਉਨ੍ਹਾਂ ਦੀ ਗੱਲ ਮੰਨ ਕੇ ਚੁੱਪ ਰਹੇ।

ਸਾਡੇ ਪਿੰਡ ਵਿਚ ਜੋ ਸਭ ਤੋਂ ਜ਼ਿਆਦਾ ਕਿਸੇ ਰਾਖਸ਼ਸ਼ ਨੇ ਤੰਗ ਕੀਤਾ ਹੈ ਤਾਂ ਉਹ ਹੈ ਬੇਤਾਲ। ਉਸਦੀ ਸ਼ਕਲ ਤੇ ਪੋਸ਼ਾਕ ਦੇ ਬਾਰੇ ਭਿੰਨ-ਭਿੰਨ ਵਿਚਾਰ ਹੁੰਦਿਆਂ ਹੋਇਆਂ ਵੀ ਸਾਰਿਆਂ ਨੇ ਉਸਨੂੰ ਬਹੁਤ ਹੀ ਖ਼ਤਰਨਾਕ ਰਾਖਸ਼ਸ਼ ਮੰਨਿਆ ਹੈ। ਉਸਦੇ ਵਸ ਪੈ ਕੇ ਜੇ ਕਿਸੇ ਨੂੰ ਵੱਧ ਤੋਂ ਵੱਧ ਕਸ਼ਟ ਹੁੰਦਾ ਹੈ ਤਾਂ ਉਹ ਹੈ ਸਾਡੇ ਪਿੰਡ ਦੀ

ਹੋਸਬੀ। ਸਾਡੇ ਪਿੰਡ ਦੇ ਪੱਛਮ ਵੱਲ ਦੋ ਮੀਲ ਦੀ ਦੂਰੀ ਤੇ ਪਲਾਸ ਦਾ ਇਕ ਬੜਾ ਜੰਗਲ ਹੈ। ਉਸ ਵਿਚ ਪਲਾਸ ਦੇ ਹਜ਼ਾਰਾਂ ਰੁੱਖ ਹਨ। ਸਾਡੇ ਪਿੰਡ ਦੇ ਸਾਰੇ ਲੋਕ ਇਥੋਂ ਹੀ ਪਲਾਸ ਦੇ ਪੱਤੇ ਲਿਆਉਂਦੇ ਹਨ। ਅਸੀਂ ਸਾਰੇ ਇਕੱਠੇ ਜਾਂਦੇ ਤੇ ਇਕ ਕੇਂਦਰੀ ਥਾਂ ਦੇ ਰੂਪ ਵਿਚ ਕਿਸੇ ਰੁੱਖ ਥੱਲੇ ਕਿਸੇ ਮੁੰਡੇ ਨੂੰ ਬਿਠਾ ਦਿੰਦੇ। ਫੇਰ ਆਸ ਪਾਸ ਦੇ ਰੁੱਖਾਂ ਤੋਂ ਪੱਤੇ ਇਕੱਠੇ ਕਰਕੇ ਇਸ ਕੇਂਦਰ ਤੇ ਰੱਖ ਦਿੰਦੇ ਹਾਂ। ਅੰਤ ਵਿਚ ਇਨ੍ਹਾਂ ਪੱਤਿਆਂ ਨੂੰ ਥੈਲਿਆਂ ਵਿਚ ਭਰ ਕੇ ਪਿੰਡ ਪਰਤਦੇ। ਕੇਂਦਰ ਨਾ ਹੋਣ ਤੇ ਕਈ ਵਾਰੀ ਭੁੱਲ ਭੁਲਈਆਂ ਵਿਚ ਪੈ ਜਾਂਦੇ ਕਿ ਕਿਹੜੇ ਰੁੱਖ ਹੇਠਾਂ ਪੱਤੇ ਰੱਖੇ ਹਨ ਤੇ ਕਈ ਵਾਰੀ ਪੱਤੇ ਮਿਲਦੇ ਨਹੀਂ ਸਨ। ਇਕ ਦਿਨ ਪੱਤੇ ਤੋੜਨ ਹੋਸਬੀ ਇਸੇ ਜੰਗਲ ਵਿਚ ਗਈ ਹੋਈ ਸੀ। ਇਕ ਰੁੱਖ ਹੇਠਾਂ ਉਸਨੇ ਪੱਤਿਆਂ ਦਾ ਥੈਲਾ ਰਖ ਦਿੱਤਾ। ਪੰਜ ਛੇ ਰੁੱਖਾਂ ਦਾ ਚੱਕਰ ਕੱਟ ਕੇ ਉਹ ਪਰਤੀ ਤਾਂ ਦੇਖਿਆ ਕਿ ਬੇਤਾਲ ਨੇ ਉਸ ਰੁੱਖ ਹੇਠੋਂ ਥੈਲਾ ਚੁੱਕ ਕੇ ਜੰਗਲ ਦੇ ਕਿਸੇ ਕੋਨੇ ਵਿਚ ਸੁੱਟ ਦਿੱਤਾ।

ਸਾਡੇ ਪਿੰਡ ਦੇ ਬੋਰੇ ਨੇ ਵੀ ਬੇਤਾਲ ਦੇ ਹੱਥੋਂ ਮਾਰ ਖਾਧੀ ਹੈ। ਪਿੰਡ ਤੋਂ ਪੱਛਮ ਵਲ ਤਿੰਨ ਕੁ ਮੀਲ ਦੀ ਵਿੱਥ ਉੱਤੇ ਮੰਚਨਹੱਲੀ ਨਾਂ ਦਾ ਇਕ ਪਿੰਡ ਹੈ। ਜਿਵੇਂ ਸਾਡੇ ਇਲਾਕੇ ਦੇ ਅਨੇਕਾਂ ਪਿੰਡਾਂ ਵਿਚ ਸੜਕਾਂ ਨਹੀਂ ਹਨ ਉਸੇ ਤਰ੍ਹਾਂ ਉਸ ਪਿੰਡ ਵਿਚ ਵੀ ਨਹੀਂ। ਤਲਾਅ ਤੋਂ ਟਿੱਲੇ ਦੀ ਚੜ੍ਹਾਈ ਤੱਕ ਇਕ ਗੱਡੇ ਦੇ ਜਾਣ ਦਾ ਰਸਤਾ ਹੈ,ਉਹ ਵੀ ਕਾਫੀ ਖ਼ਰਾਬ ਹੋ ਚੁੱਕਿਆ ਸੀ। ਇਸੇ ਲਈ ਉਥੇ ਬਾਰ ਬਾਰ ਗੱਡੀਆਂ ਉਲਟਦੀਆਂ ਰਹਿੰਦੀਆਂ ਹਨ। ਭਰੀਆਂ ਹੋਈਆਂ ਗੱਡੀਆਂ ਨੂੰ ਲੰਘਣ ਵਿਚ ਕਾਫੀ ਖ਼ਤਰਾ ਹੁੰਦਾ ਸੀ। ਸਾਡੇ ਪਿੰਡ ਤੋਂ ਜਾਂਦੇ ਸਮੇਂ ਉਸ ਰਸਤੇ ਵਿਚ ਇਕ ਮੀਲ ਦੀ ਦੂਰੀ ਤੇ ਇਕ ਤਲਾਅ ਮਿਲਦਾ ਹੈ। ਤਲਾਅ ਵਿਚ ਪਾਣੀ ਨਹੀਂ ਹੈ। ਤਲਾਅ ਦਾ ਬੰਨ੍ਹ ਇਕ ਥਾਂ ਤੋਂ ਟੁੱਟ ਜਾਣ ਕਰਕੇ ਅੱਠ ਦਸ ਵਰ੍ਹਿਆਂ ਤੋਂ ਤਲਾਅ ਸੁੱਕਾ ਪਿਆ ਹੈ। ਇਸ ਲਈ ਇਸ ਤਲਾਅ ਦੇ ਵਿਚੋਂ ਦੀ ਹੋ ਕੇ ਗੱਡੇ ਦਾ ਰਾਹ ਬਣ ਗਿਆ ਹੋਇਆ ਹੈ। ਇਸ ਤਲਾਅ ਵਿਚ ਬੇਤਾਲ ਹਮੇਸ਼ਾ ਭਟਕਦਾ ਰਹਿੰਦਾ ਹੈ। ਸਾਡੇ ਪਿੰਡ ਦੇ ਕਈਆਂ ਲੋਕਾਂ ਨੇ ਉਸਨੂੰ ਉਥੇ ਵੇਖਿਆ ਹੈ। ਉਸ ਨੇ ਡਰਾਇਆ ਹੈ, ਕੁੱਟਿਆ ਹੈ ਅਤੇ ਉਹ ਬੇਹੋਸ਼ ਕਰਕੇ ਨੱਸ ਜਾਂਦਾ ਹੈ। ਹਨੇਰੇ ਵਿਚ ਉਸ ਰਸਤੇ ਕੋਈ ਨਹੀਂ ਜਾਂਦਾ। ਸਾਡੇ ਵਿਚੋਂ ਜੇ ਕੋਈ ਮੇਰੇ ਵਰਗਾ ਹਿੰਮਤੀ ਰਾਤ ਵੇਲੇ ਉਸ ਰਸਤਿਉਂ ਲੰਘਦਾ ਹੈ ਤਾਂ ਕਿਸਾਨ ਕਹਿੰਦੇ ਨੇ ਕਿ ਤੁਸੀਂ ਜਨੇਊ ਧਾਰੀ ਹੋ ਇਸ ਲਈ ਭੂਤ ਰਾਖਸ਼ਸ਼ ਤੁਹਾਡੇ ਨੇੜੇ ਨਹੀਂ ਆਉਂਦੇ। ਬ੍ਰਾਹਮਣ ਵੀ ਇਹ ਕਹਿ ਕੇ ਸਾਡਾ ਮਜ਼ਾਕ ਉਡਾਉਂਦੇ ਕਿ ਜਦੋਂ ਤੁਸੀਂ ਆਪ ਏਨੇ ਵੱਡੇ ਰਾਖਸ਼ਸ਼ ਹੋ ਤਾਂ ਦੂਸਰਾ ਰਾਖਸ਼ਸ਼ ਕਿਥੋਂ ਆ ਸਕਦਾ ਹੈ ?

ਮੰਚਨਹੱਲੀ ਤਲਾਅ ਦੇ ਰਾਖਸ਼ਸ਼ ਦਾ ਬਹੁਤ ਮਨਭਾਉਂਦਾ ਕੰਮ ਹੈ, ਭਰੀਆਂ ਹੋਈਆਂ ਗੱਡੀਆਂ ਨੂੰ ਉਲਟਾ ਦੇਣਾ। ਮੰਚਨਹੱਲੀ ਦੇ ਕੇਂਗਾ,ਮੱਲੇਨਹੱਲੀ ਦੇ ਨਿੰਗਾ, ਇਹ ਸਾਰੇ ਉਸ ਦੇ ਵੱਸ ਪੈ ਕੇ ਗੱਡੇ ਉਲਟਣ ਕਾਰਨ ਬਹੁਤ ਕਸ਼ਟ ਭੋਗ ਚੁੱਕੇ ਹਨ। ਇਕ ਵਾਰੀ ਬੋਰਾ ਮੰਚਨਹੱਲੀ ਗਿਆ ਅਤੇ ਉਥੋਂ ਉਸਨੇ 'ਮਡੂਆ'(ਮੋਟਾ ਅਨਾਜ)ਲੱਦ ਕੇ ਪਿੰਡ

ਪਰਤਣਾ ਸੀ। ਜਾਂਦੇ ਸਮੇਂ ਬੇਤਾਲ ਨੇ ਉਸਨੂੰ ਨਹੀਂ ਰੋਕਿਆ। ਗੱਡੇ ਵਿਚ 'ਮੜੂਆ' ਲੱਦ ਕੇ ਜਦੋਂ ਉਹ ਸਾਡੇ ਪਿੰਡ ਵਲ ਰਵਾਨਾ ਹੋਇਆ ਤਾਂ ਆਥਣ ਹੋ ਗਈ। ਮੰਚਨਹੱਲੀ ਤਲਾਅ ਤੇ ਪਹੁੰਚਦਿਆਂ ਪਹੁੰਚਦਿਆਂ ਕਾਫੀ ਹਨੇਰਾ ਹੋ ਗਿਆ। ਬੋਰਾ ਜਮਾਂਦਰੂ ਹਿੰਮਤੀ ਹੈ, ਪਰ ਬੇਤਾਲ ਦੇ ਉਸ ਤਲਾਅ ਵਿਚ ਘੁੰਮਦੇ ਰਹਿਣ ਦੀ ਕਲਪਨਾ ਤੋਂ ਉਹ ਡਰ ਗਿਆ। ਉਸਨੇ ਸੋਚਿਆ, ਕਿਸੇ ਤਰ੍ਹਾਂ ਇਸ ਤਲਾਅ ਨੂੰ ਪਾਰ ਕਰ ਲਿਆ ਤਾਂ ਬਸ। ਉਸਦੇ ਮਗਰੋਂ ਵੇਖ ਲਵਾਂਗੇ। ਰਸਤਾ ਠੀਕ ਨਾ ਹੋਣ ਅਤੇ ਗੱਡਾ ਲੱਦਿਆ ਹੋਣ ਦੇ ਬਾਵਜੂਦ ਉਸਨੇ ਬਲਦਾਂ ਨੂੰ ਭਜਾ ਲਿਆ। ਕੁਝ ਦੂਰੋਂ ਬੋਰੇ ਨੇ ਪਿੱਛੇ ਮੁੜ ਕੇ ਵੇਖਿਆ। ਬੇਤਾਲ ਗੱਡੇ ਦੇ ਪਿੱਛੇ ਪਿੱਛੇ ਆ ਰਿਹਾ ਸੀ। ਬੋਰੇ ਦਾ ਸਰੀਰ ਠੰਡਾ ਪੈਣ ਲਗਾ, ਜਿਵੇਂ ਲਕਵਾ ਮਾਰ ਗਿਆ ਹੋਵੇ। ਸਰੀਰ ਪਸੀਨੇ ਨਾਲ ਭਿੱਜ ਗਿਆ। ਉਹ ਗੱਡੇ ਨੂੰ ਜਿੰਨਾ ਤੇਜ਼ ਭਜਾਉਂਦਾ ਬੇਤਾਲ ਵੀ ਉਸੇ ਰਫ਼ਤਾਰ ਨਾਲ ਪਿੱਛਾ ਕਰਦਾ ਰਿਹਾ। ਆਖ਼ਰ ਬੇਤਾਲ ਨੇ ਗੱਡਾ ਉਲਟਾ ਹੀ ਦਿੱਤਾ ਅਤੇ ਬੋਰੇ ਦੀ ਛਾਤੀ ਤੇ ਬੈਠ ਗਿਆ। ਬੋਰੇ ਦਾ ਸਾਹ ਘੁੱਟਣ ਲੱਗਿਆ। ਉਸਦੀ ਮਰਨ ਵਾਲੀ ਹਾਲਤ ਹੋ ਗਈ। ਚੀਕਾਂ ਮਾਰਨ ਅਤੇ ਮਾਫੀ ਮੰਗਣ ਤੇ ਬੇਤਾਲ ਨੇ ਉਸਨੂੰ ਛੱਡ ਦਿੱਤਾ ਅਤੇ ਤੁਰਦਾ ਬਣਿਆ। ਬੋਰੇ ਨੇ ਫੁਰਤੀ ਨਾਲ ਆਪਣੇ ਉਪਰ ਡਿੱਗੇ ਹੋਏ ਮੜੂਏ ਦੇ ਬੋਰੇ ਹਟਾਏ ਅਤੇ ਭਜਦੇ ਹੋਏ ਸਿੱਧਾ ਪਿੰਡ ਪਹੁੰਚ ਕੇ ਸਾਹ ਲਿਆ। ਸਵੇਰ ਹੋਣ ਤੇ ਬੋਰਾ ਤਿੰਨ ਚਾਰ ਬੰਦਿਆਂ ਨੂੰ ਨਾਲ ਲੈ ਕੇ ਤਲਾਅ ਤੇ ਪੁੱਜਿਆ। ਗੱਡਾ ਸਿੱਧਾ ਕਰਕੇ ਠੀਕ ਠਾਕ ਕੀਤਾ ਅਤੇ ਮੜੂਆ ਲੈ ਕੇ ਪਿੰਡ ਆਇਆ।

ਸਾਡੇ ਪਿੰਡ ਦਾ ਤੀਸਰਾ ਮੁੱਖ ਰਾਖਸ਼ਸ਼ ਹੈ ਉਰਸਿੰਗਾ। ਉਹ ਮੰਦਰ ਦੇ ਪਿੱਛੇ ਸ਼ਮਸ਼ਾਨ ਵਿਚ ਹੀ ਰਹਿੰਦਾ ਹੈ। ਉਸ ਦੇ ਹੱਥ ਵਿਚ ਹਮੇਸ਼ਾ ਬਲਦੀ ਮਸ਼ਾਲ ਹੁੰਦੀ ਹੈ। ਉਹ ਆਮ ਤੌਰ ਤੇ ਸ਼ਮਸ਼ਾਨ ਵਿਚ ਉਸ ਰਾਤ ਨੂੰ ਰਹਿੰਦਾ ਹੈ ਜਿਸ ਦਿਨ ਕੋਈ ਮਰੇ। ਨਰਸਿੰਘਚਾਰੀਆ ਜੀ ਉਸਨੂੰ 'ਮਸ਼ਾਲਚੀ ਰਾਖਸ਼ਸ਼' ਅਤੇ ਮੇਰੇ ਜੀਜਾ ਜੀ 'ਉਰਸਿੰਗਾ' ਕਹਿ ਕੇ ਚਰਚਾ ਕਰਦੇ ਰਹਿੰਦੇ ਹਨ—ਪਰ ਇਸਦਾ ਫੈਸਲਾ ਹਾਲੇ ਤਕ ਨਹੀਂ ਹੋ ਸਕਿਆ।

ਸਾਡੇ ਪਿੰਡ ਦੇ ਰਾਖਸ਼ਸ਼ਾਂ ਵਿਚੋਂ ਅਤਿਅੰਤ ਮਖੌਲੀਆ ਰਾਖਸ਼ਸ਼ ਹੈ ਮੁਨੰਗਾ। ਉਹ ਹਰ ਘਰ ਵਿਚ ਪਹੁੰਚ ਕੇ ਤਰ੍ਹਾਂ ਤਰ੍ਹਾਂ ਦੇ ਮਜ਼ਾਕ ਕਰਦਾ ਰਹਿੰਦਾ ਹੈ। ਉਸਨੂੰ ਮਜ਼ਾਕ ਪਸੰਦ ਹੈ, ਕਿਸੇ ਨੂੰ ਡਰਾਉਣ ਜਾਂ ਨੁਕਸਾਨ ਪੁਚਾਉਣ ਦੀ ਉਸਦੀ ਭਾਵਨਾ ਨਹੀਂ। ਉਸ ਦਿਨ ਰਾਮੱਣ ਦੀ ਪਤਨੀ ਨੇ ਅਹਾਤੇ ਵਿਚ ਜਿਹੜੀ ਗੜਵੀ ਰਖੀ ਸੀ, ਉਸਨੂੰ ਰਾਖਸ਼ਸ਼ ਨੇ ਖੂਹ ਵਿਚ ਸੁੱਟ ਦਿੱਤਾ। ਇਕ ਰਾਤ ਹੋਸਬੀ ਦੇ ਬਾੜੇ ਵਿਚ ਬੰਨ੍ਹੇ ਹੋਏ ਵੱਛੇ ਨੂੰ ਛੱਡ ਦਿੱਤਾ ਅਤੇ ਉਸਨੂੰ ਗਾਂ ਦਾ ਪੂਰਾ ਦੁੱਧ ਪੀਣ ਦਾ ਮੌਕਾ ਦੇ ਦਿੱਤਾ। ਬਹੁਤ ਵਾਰੀ ਇਸ ਬਗੀਚੇ ਦੇ ਨਾਰੀਅਲਾਂ ਨੂੰ ਹੇਠਾਂ ਡੇਗ ਦਿੱਤਾ। ਮੁਨੰਗਾ ਘਰ ਦੇ ਬਾਹਰ ਖੜਾ ਹੋ ਕੇ ਬਾਹਰਲੇ ਦਰਵਾਜ਼ੇ ਦਾ ਕੁੰਡਾ ਬਾਰ ਬਾਰ ਖੜਕਾਉਂਦਾ ਰਹਿੰਦਾ ਹੈ।

ਸਾਡੇ ਪਿੰਡ ਦਾ ਪੰਜਵਾਂ ਰਾਖਸ਼ਸ਼, ਧੋਬੀ ਨਰਸੀ ਆਮ ਤੌਰ ਤੇ ਮਸਜਿਦ ਦੇ

ਇਰਦ-ਗਿਰਦ ਹੀ ਘੁੰਮਦਾ ਰਹਿੰਦਾ ਹੈ। ਨਰਸੀ ਜਦੋਂ ਜਿਉਂਦਾ ਸੀ ਤਾਂ ਮੁਹਰਮ ਦੇ ਦਿਨ ਸ਼ੇਰ ਦਾ ਭੇਸ ਧਾਰ ਕੇ ਨੱਚਦਾ ਸੀ। ਸਾਡੇ ਪਿੰਡ ਵਿਚ ਇਹੀ ਇਕ ਅਜਿਹਾ ਸ਼ੇਰ ਦਾ ਭੇਸ ਧਾਰਨ ਵਾਲਾ ਸੀ ਜਿਹੜਾ ਗਲ ਵਿਚ ਸੰਗਲ ਪਾ ਕੇ ਚਹੁੰਆਂ ਪਾਸਿਆਂ ਤੋਂ ਚਾਰ ਬੰਦਿਆਂ ਨੂੰ ਪਕੜਵਾ ਕੇ ਨੱਚਦਾ ਸੀ। ਹੁਣ ਵੀ ਉਹ ਉਸੇ ਭੇਸ ਵਿਚ ਮਸਜਿਦ ਦੇ ਇਰਦ ਗਿਰਦ ਫਿਰਦਾ ਰਹਿੰਦਾ ਸੀ। ਨਰਸੀ ਜਿਉਂਦਾ ਸੀ ਤਾਂ ਕੋਈ ਗਧਾ, ਘੋੜਾ ਉਸਨੂੰ ਦਿਖ ਪੈਂਦਾ ਤਾਂ ਤੁਰਤ ਉਸ ਉੱਤੇ ਸਵਾਰ ਹੋ ਜਾਂਦਾ ਸੀ। ਸਾਡੇ ਪਿੰਡ ਦੇ 'ਪੇਟੇ' ਦੇ ਕਰੀਆ ਅਤੇ ਰਾਖਸ਼ਸ਼ ਨਰਸੀ ਵਿਚਕਾਰ ਇਕ ਵਾਰ ਕੁਸ਼ਤੀ ਹੋ ਗਈ ਸੀ। ਕਰੀਆ ਬੜਾ ਹੀ ਤਾਕਤਵਰ ਹੈ। ਪਹਿਲਾਂ ਇਕ ਵਾਰੀ ਕੰਧਾਰ (ਅਫਗਾਨਿਸਤਾਨ) ਦੇ ਲੋਕਾਂ ਨੇ ਸਾਡੇ ਪਿੰਡ ਵਿਚ ਆ ਕੇ ਧਮਕਾਇਆ ਤਾਂ ਇਕੱਲੇ ਕਰੀਏ ਨੇ ਦਸ ਆਦਮੀਆਂ ਨੂੰ ਕੁੱਟ ਕੇ ਭਜਾਇਆ ਸੀ। ਕਹਿੰਦੇ ਨੇ, ਨਰਸੀ ਰਾਖਸ਼ਸ਼ ਨੇ ਇਕ ਰਾਤ ਇਕ ਵੱਡੇ ਸਾਰੇ ਘੋੜੇ ਤੇ ਸਵਾਰ ਹੋ ਕੇ ਕਰੀਆ ਦਾ ਪਿੱਛਾ ਕੀਤਾ ਸੀ। ਨਦੀ ਦੇ ਪੁੱਲ ਤਕ ਭਜਦਿਆਂ ਭਜਦਿਆਂ ਕਰੀਆ ਥੱਕ ਗਿਆ ਸੀ। ਅੱਗੇ ਨਾ ਜਾ ਕੇ ਉਹ ਰਾਖਸ਼ਸ਼ ਨਾਲ ਘੁਲ ਪਿਆ। ਦੋਵੇਂ ਬਹੁਤ ਦੇਰ ਤਕ ਲੜਦੇ ਰਹੇ। ਆਖ਼ਰ ਕਰੀਆ ਨੂੰ ਛੱਡ ਕੇ ਰਾਖਸ਼ਸ਼ ਭੱਜ ਗਿਆ। ਸਾਡੇ ਪਿੰਡ ਦੇ ਕਰੀਆ ਤੋਂ ਇਲਾਵਾ ਬਹੁਤ ਸਾਰੇ ਹੋਰਨਾਂ ਨੇ ਵੀ ਨਰਸੀ ਨੂੰ ਘੋੜੇ ਤੇ ਸਵਾਰ ਹੋ ਕੇ ਹੱਥ ਵਿਚ ਸੰਗਲ ਘੁਮਾਉਂਦਿਆਂ ਵੇਖਿਆ ਹੈ। ਰਾਖਸ਼ਸ਼ ਨਾਲ ਇਸ ਤਰ੍ਹਾਂ ਘੁਲਣ ਦੇ ਕਾਰਨ ਸਾਡੇ ਪਿੰਡ ਵਿਚ ਕਰੀਆ ਦੀ ਇੱਜ਼ਤ ਹੋਰ ਵੱਧ ਗਈ ਹੈ।

## 16

ਜਦੋਂ ਛੁੱਟੀ ਮਿਲਦੀ ਗੁੰਡੂ ਸਾਡੇ ਪਿੰਡ ਆ ਜਾਂਦਾ ਸੀ। ਉਸਨੇ ਕਿਸਾਨਾਂ ਦੇ ਜੀਵਨ ਤੋਂ ਕੀ ਸਿੱਖਿਆ, ਇਹ ਤਾਂ ਉਹੀ ਜਾਣਦਾ ਹੈ। ਇਧਰ ਕੁਝ ਸਮੇਂ ਤੋਂ ਕਿਸਾਨਾਂ ਨਾਲ ਘੁਲਮਿਲ ਜਾਣ ਤੇ ਇਨ੍ਹਾਂ ਦੇ ਜੀਵਨ ਤੋਂ ਸ਼ਾਇਦ ਥੋੜ੍ਹਾ ਬਹੁਤ ਤਾਂ ਜ਼ਰੂਰ ਪ੍ਰਾਪਤ ਕੀਤਾ ਹੋਵੇਗਾ—ਮੈਨੂੰ ਇਉਂ ਲਗਦਾ ਹੈ। ਗੁੰਡੂ ਨੇ ਬੰਗਲੋਰ ਤੋਂ ਮੈਨੂੰ ਇਕ ਚਿੱਠੀ ਲਿਖੀ ਸੀ। ਉਸ ਖ਼ਤ ਵਿਚ ਲਿਖਿਆ ਸੀ, "ਇਸ ਮੁਰਦਾ ਜ਼ਿੰਦਗੀ ਤੋਂ ਇਥੇ ਮੈਂ ਅੱਕ ਗਿਆ ਹਾਂ। ਸਾਰਾ ਕੁਝ ਮਸ਼ੀਨੀ ਜਿਹਾ ਹੈ, ਭਿੰਨਤਾ ਨਾਂ ਦੀ ਕੋਈ ਚੀਜ਼ ਹੈ ਈ ਨਹੀਂ। ਨਾ ਮਿਹਨਤ, ਨਾ ਤਾਕਤ, ਨਾ ਚੇਤਨਾ। ਸਾਰਾ ਕੁਝ ਇਕੋ ਜਿਹਾ। ਉਹੀ ਲੋਕ ਤੇ ਕੰਮ ਵੀ ਇਕ ਹੀ ਤਰ੍ਹਾਂ ਦਾ। ਸਵੇਰੇ ਉਠਣਾ, ਕਾਫ਼ੀ ਪੀਣੀ, ਕਾਲਜ ਜਾਂ ਦਫਤਰ ਜਾਣਾ, ਦਫ਼ਤਰ ਤੋਂ ਕਲੱਬ ਵਿਚ ਅਤੇ ਫੇਰ ਘਰ ਵਾਪਸ ਪਰਤਣਾ। ਪੁੱਛੋ ਤਾਂ ਸਹੀ, ਇਹ ਕੀ ਹੈ ? ਬਸ, ਇਕੋ ਜਿਹੀਆਂ ਗੱਲਾਂ। ਵਾਕਈ

ਮੈਂ ਅੱਕ ਗਿਆ ਹਾਂ। ਪੰਦਰਾਂ ਤਾਰੀਖ਼ ਤੋਂ ਕਾਲਜ ਦੀਆਂ ਛੁੱਟੀਆਂ ਹਨ। ਤੁਹਾਡੇ ਪਿੰਡ ਆ ਜਾਵਾਂਗਾ। ਨਦੀ ਵਿਚ ਤੈਰਾਂਗੇ। ਤੁਹਾਡੇ ਲੋਕਾਂ ਦੇ ਨਾਲ ਨਾਚ ਵਿਚ ਸ਼ਾਮਲ ਹੋਵਾਂਗਾ। ਤਾਂ ਹੀ ਇਹ ਅਕੇਵਾਂ ਦੂਰ ਹੋਵੇਗਾ, ਭਾਵੇਂ ਕੁਝ ਹੱਦ ਤਕ ਹੀ ਸਹੀ। ਪਰ ਹੋਵੇਗਾ ਦੂਰ ਜ਼ਰੂਰ।" ਮੈਂ ਵੀ ਫੌਰਨ ਜਵਾਬ ਲਿਖ ਦਿੱਤਾ, "ਜ਼ਰੂਰ ਆਉ। ਇਸ ਮਹੀਨੇ ਦੀ ਇੱਕੀ ਤਾਰੀਖ਼ ਨੂੰ 'ਯੁਗਾਦਿ' ਦਾ ਤਿਉਹਾਰ ਹੈ ਅਤੇ ਉਸ ਤੋਂ ਮਗਰੋਂ 'ਸੁੱਗੀ'। ਆ ਕੇ ਸਭ ਕੁਝ ਦੇਖ ਜਾਉ।" ਗੁੰਡੂ ਸੋਲ੍ਹਾਂ ਤਾਰੀਖ਼ਨੂੰ ਪਿੰਡ ਆ ਗਿਆ।

'ਯੁਗਾਦਿ' ਦੇ ਦਿਨ ਸਵੇਰੇ ਸ਼ੀਨੱਪਾ ਤੇ ਨਾਣੀ ਪੰਜ-ਛੇ ਸਕੂਲੀ ਬੱਚਿਆਂ ਨੂੰ ਨਾਲ ਲੈ ਕੇ ਰਸਤੇ ਦੇ ਅੰਬਾਂ ਦੇ ਦਰੱਖ਼ਤਾਂ ਤੋਂ ਪੱਤੇ ਤੁੜਵਾ-ਤੁੜਵਾ ਕੇ ਹਰ ਘਰ ਦੇ ਸਾਹਮਣੇ ਥੋੜ੍ਹੇ ਥੋੜ੍ਹੇ ਸੁੱਟਦੇ ਗਏ। ਉਸ ਦਿਨ ਜਿਧਰ ਦੇਖੋ ਤਿਉਹਾਰ ਦੀ ਖ਼ੁਸ਼ੀ ਹੀ ਖ਼ੁਸ਼ੀ। ਛੁੱਟੀ ਦਾ ਵਾਤਾਵਰਣ ਦਿਖਾਈ ਦਿੰਦਾ ਸੀ। 'ਪੇਟੇ' ਦੇ ਗੌੜ ਅਤੇ ਹਰਿਜਨ ਵੀ ਨਦੀ ਤੇ ਇਸ਼ਨਾਨ ਕਰਕੇ ਨਵੇਂ ਕਪੜੇ ਪਾ ਕੇ ਸਿਰਾਂ ਵਿਚ ਫਲ ਟੰਗੀ ਬੇਫ਼ਿਕਰੀ ਨਾਲ ਮੰਦਰ ਵਲ ਤੁਰੇ ਜਾ ਰਹੇ ਸਨ। ਔਰਤਾਂ ਨੇ ਵੀ ਸਵੇਰੇ ਨਦੀ ਵਿਚ ਇਸ਼ਨਾਨ ਕੀਤਾ, ਫੇਰ ਮੰਦਰ ਤੋਂ ਭਗਵਾਨ ਦਾ ਪ੍ਰਸ਼ਾਦ ਲੈ ਕੇ ਘਰ ਆ ਕੇ ਰਸੋਈ ਦੇ ਕੰਮ ਵਿਚ ਰੁਝ ਗਈਆਂ।

ਸਾਡੇ ਪਿੰਡ ਵਿਚ ਮੁੱਖ ਤੌਰ ਤੇ ਖੇਤੀ ਹੀ ਹੁੰਦੀ ਹੈ। ਇਸ ਲਈ ਕਿਸਾਨਾਂ ਅਤੇ ਬ੍ਰਾਹਮਣਾਂ ਦੇ ਘਰੀਂ ਵਧੇਰੇ ਹਰਿਜਨ ਹੀ ਮਜ਼ਦੂਰੀ ਕਰਦੇ ਹਨ। ਘਰ ਦਾ ਮੁਖੀ ਇਸ 'ਯੁਗਾਦਿ' ਤਿਉਹਾਰ ਤੇ ਉਨ੍ਹਾਂ ਸਾਰਿਆਂ ਨੂੰ ਨਵੇਂ ਕਪੜੇ ਵੰਡਦਾ ਹੈ। ਹੁਣ ਤਾਂ ਇਹ ਇਥੋਂ ਦਾ ਰਿਵਾਜ ਬਣ ਗਿਆ ਹੈ। ਜੋੜੀਦਾਰ ਜੀ ਦੇ ਪੰਦਰਾਂ ਵੀਹ ਨੌਕਰ ਕੰਮ ਕਰਦੇ ਹਨ। ਉਨ੍ਹਾਂ ਵਿਚੋਂ ਬਹੁਤੇ ਨੌਕਰ ਕੰਮਚੋਰ ਹਨ—ਸਿਰਫ ਵਕਤ ਕੱਟਦੇ ਹਨ। ਕਹਿੰਦੇ ਨੇ ਨਾ, 'ਮਾਸਟਰ ਵਿਚ ਮੰਤਰ ਘੱਟ ਤੇ ਥੁੱਕ ਜ਼ਿਆਦਾ ਹੈ।' ਫਿਰ ਇੰਨੇ ਨੌਕਰ ਕਿਉਂ ਰਖੇ ਹਨ ? ਆਖ਼ਰ ਉਸਦਾ ਵੀ ਕਾਰਨ ਹੈ। ਉਹ ਰਈਸ ਜੋ ਹਨ। ਅਨੇਕਾਂ ਕਿਸਾਨ ਉਨ੍ਹਾਂ ਦੇ ਕਰਜ਼ੇ ਤੇ ਜੀਂਦੇ ਹਨ। ਜੇ ਕਰਜ਼ਾ ਨਹੀਂ ਚੁਕਾ ਸਕਦੇ ਤਾਂ ਉਨ੍ਹਾਂ ਦੀ ਸੇਵਾ ਚਾਕਰੀ ਕਰਕੇ ਕਰਜ਼ਾ ਪੂਰਾ ਕਰਦੇ ਹਨ। ਜੋੜੀਦਾਰ ਜੀ ਕੁਝ ਪੁਰਾਣੇ ਖ਼ਿਆਲਾਂ ਦੇ ਹਨ। ਇਸ ਲਈ ਉਹ ਆਪਣੇ ਪੁਰਖਿਆਂ ਵਾਂਗ ਵੱਧ ਤੋਂ ਵੱਧ ਨੌਕਰ ਚਾਕਰ ਰਖ ਕੇ ਉਨ੍ਹਾਂ ਦੇ ਪਾਲਣਹਾਰ ਬਣੇ ਹੋਏ ਹਨ। ਤਦੇ ਤਾਂ ਇਹ ਸੁਣ ਕੇ ਗੌਰਵ ਅਨੁਭਵ ਕਰਦੇ ਹਨ ਕਿ ਜੋੜੀਦਾਰ ਜੀ ਮਹਾਰਾਜਿਆਂ ਦੀ ਤਰ੍ਹਾਂ ਹਜ਼ਾਰਾਂ ਪਰਿਵਾਰਾਂ ਦੀ ਸਹਾਇਤਾ ਕਰਦੇ ਹਨ। ਖ਼ੈਰ 'ਯੁਗਾਦਿ' ਦੇ ਦਿਨ ਮੈਂ ਤੇ ਗੁੰਡੂ ਜੋੜੀਦਾਰ ਜੀ ਦੇ ਘਰ ਗਏ। ਦੇਖਿਆ, ਜੋੜੀਦਾਰ ਜੀ ਆਪਣੇ ਆਲਸੀ ਨੌਕਰਾਂ ਨੂੰ ਕਪੜੇ ਵੰਡ ਕੇ ਖ਼ੁਸ਼ੀ ਅਨੁਭਵ ਕਰ ਰਹੇ ਸਨ। ਖਾਣਾ ਖਾ ਕੇ ਬੈਠੇ। ਇੰਨੇ ਵਿਚ ਸ਼ੀਨੱਪਾ ਤੇ ਨਾਣੀ ਵੀ ਆ ਗਏ। ਉਨ੍ਹਾਂ ਦੇ ਸਰੀਰ ਉੱਤੇ ਸੰਦਿਆਂ ਦਾ ਖੇਲ ਦਿਖਾਉਣ ਵਾਲਿਆਂ ਵਾਂਗ ਰੰਗ ਬਰੰਗੀਆਂ ਲੀਰਾਂ ਸਨ—ਸਾੜ੍ਹੀ ਦੇ ਟੁੱਕੜੇ, ਸ਼ਾਲ ਦੇ ਟੁਕੜੇ,

ਧੋਤੀ ਦੇ ਟੁੱਕੜੇ। ਉਨ੍ਹਾਂ ਨੂੰ ਦੇਖ ਕੇ ਮੈਨੂੰ ਗੇਂਦ ਦੀ ਯਾਦ ਆ ਗਈ। 'ਯੁਗਾਦਿ' ਦੇ ਦਿਨ ਸਾਡੇ ਪਿੰਡ ਵਿਚ ਗੇਂਦ ਬਹੁਤ ਖੇਡੀ ਜਾਂਦੀ ਹੈ। ਜਿਸ ਤਰ੍ਹਾਂ ਹੋਲੀ ਦੇ ਦਿਨ ਲੋਕ ਲੱਕੜੀਆਂ ਇਕੱਠੀਆਂ ਕਰਦੇ ਹਨ, ਉਸੇ ਤਰ੍ਹਾਂ 'ਯੁਗਾਦਿ' ਦੇ ਦਿਨ ਸਾਡੇ ਵਲ ਦੀਆਂ ਔਰਤਾਂ ਲੀਰਾਂ ਇਕੱਠੀਆਂ ਕਰਕੇ ਜੋੜਦੀਆਂ ਹਨ। ਸ਼ੀਨੱਪਾ, ਨਾਣੀ ਸਾਰੀ ਥਾਈਂ ਘੁੰਮ-ਘੁੰਮ ਕੇ ਪੰਜ ਛੇ ਗੇਂਦਾ ਵਾਸਤੇ ਲੀਰਾਂ ਜ਼ਰੂਰ ਇਕੱਠੀਆਂ ਕਰ ਲਿਆਉਂਦੇ ਹਨ।

ਸ਼ਾਸਤਰੀ ਜੀ ਦੇ ਬਗੀਚੇ ਦੇ ਬਾੜੇ ਵਿਚ ਇਕ ਸਾੜ੍ਹੀ ਦਾ ਟੁੱਕੜਾ ਸੁੱਕ ਰਿਹਾ ਸੀ। ਸ਼ਾਸਤਰੀ ਜੀ ਦੀ ਨੂੰਹ ਵੀ ਉਥੇ ਹੀ ਖੜੀ ਸੀ—ਲੋਕ ਕਹਿੰਦੇ ਨੇ। ਸ਼ਾਸਤਰੀ ਜੀ ਦੀ ਨੂੰਹ ਨੇ ਬੇਨਤੀ ਕੀਤੀ ਕਿ ਉਹ ਟੁੱਕੜਾ ਨਾ ਲੈਣ ਪਰ ਸ਼ੀਨੱਪਾ ਕਿਥੋਂ ਮੰਨਣ ਵਾਲਾ ਸੀ? "ਅੱਜ ਦੇ ਦਿਨ ਇਹ ਨਾ ਕਹੋ, ਇਹ ਤੁਹਾਡੀ ਗ਼ਲਤੀ ਹੈ ਕਿ ਇਸ ਟੁੱਕੜੇ ਨੂੰ ਮੇਰੀ ਨਜ਼ਰੀਂ ਪੈਣ ਦਿੱਤਾ" ਕਹਿ ਕੇ ਉਸਨੇ ਹੱਥ ਜੋੜ ਦਿੱਤੇ। ਉਹ ਸੰਗ ਕੇ ਅੰਦਰ ਭੱਜੀ, ਇਧਰ ਸ਼ੀਨੱਪਾ ਨੇ ਕਪੜਾ ਚੁੱਕ ਲਿਆ।

ਗੇਂਦ ਤੇ ਚੜ੍ਹਾਉਣ ਲਈ ਚਿੱਟਾ ਕਪੜਾ ਚਾਹੀਦਾ ਸੀ। ਪਤਾ ਨਹੀਂ ਲੱਗਣਾ ਚਾਹੀਦਾ ਕਿ ਗੇਂਦ ਸਾੜ੍ਹੀ ਦੀ ਹੈ। ਅੰਦਰ ਸਾੜ੍ਹੀ ਦੀ ਲੀਰ ਲਪੇਟਣ ਦੀ ਗੱਲ ਪਤਾ ਲੱਗਣਾ ਵੀ ਕੁਝ ਇਹੋ ਜਿਹਾ ਹੀ ਹੈ। ਸ਼ੀਨੱਪਾ ਬੜੀ ਚਤੁਰਾਈ ਨਾਲ ਮੇਰੇ ਜੀਜਾ ਜੀ ਤੋਂ ਵੀ ਇਕ ਪੁਰਾਣਾ ਪਰਨਾ ਲੈ ਆਇਆ ਸੀ, ਜਿਸਨੂੰ ਦੇਖ ਕੇ ਗੁੰਡੂ ਬੋਲਿਆ, "ਇੰਨਾ ਕਸ਼ਟ ਕਿਉਂ? ਮੇਰੇ ਪਾਸ ਇਕ ਪੁਰਾਣੀ ਧੋਤੀ ਹੈ, ਲੈ ਲਵੋ।" ਸ਼ੀਨੱਪਾ ਨੇ ਕਿਹਾ, "ਤੂੰ ਤਾਂ ਦਾਨਵੀਰ ਕਰਣ ਹੈਂ। ਹਰੇਕ ਤੋਂ ਇਕ ਇਕ ਟੁੱਕੜਾ ਵਸੂਲ ਕਰਨਾ ਹੀ ਸਾਡੇ ਪਿੰਡ ਦਾ ਰਿਵਾਜ ਹੈ।"

ਸਾਡੇ ਪਿੰਡ ਦੇ ਮੰਦਰ ਦੇ ਅਹਾਤੇ ਵਿਚ ਸ਼ਾਮ ਨੂੰ ਖੇਲਣ ਲਈ ਸਾਰੇ ਇਕੱਠੇ ਹੋਏ। ਸ਼ੀਨੱਪਾ ਦੋ ਬੜੀਆਂ ਬੜੀਆਂ ਮਜ਼ਬੂਤ ਗੇਂਦਾ ਬਣਾ ਲਿਆਇਆ ਸੀ। ਤਿੰਨ ਚਾਰ ਛੋਟੀਆਂ ਗੇਂਦਾਂ ਉਸਨੇ ਪਹਿਲਾਂ ਹੀ ਮੁੰਡਿਆਂ ਨੂੰ ਦੇ ਦਿੱਤੀਆਂ ਸਨ। ਸ਼ੀਨੱਪਾ ਨੇ ਸਾਰੇ ਬੁੱਢਿਆਂ ਨੂੰ ਗੇਂਦ ਖੇਲਣ ਲਈ ਘਰੋਂ ਬੁਲਾ ਲਿਆਂਦਾ। ਪੰਜਾਹ ਸੱਠ ਸਾਲ ਦਿਆਂ ਨੂੰ ਵੀ। ਜੋੜੀਦਾਰ ਜੀ ਵੀ ਆਏ। ਮੇਰੇ ਜੀਜਾ ਜੀ ਵੀ ਨਿਕਲੇ। ਪਰ ਸ਼ਾਸਤਰੀ ਜੀ ਬੋਲੇ, "ਮੁੰਡੇ ਜਾ ਕੇ ਖੇਲਣ, ਸਾਨੂੰ ਬੁੱਢਿਆਂ ਨੂੰ ਕਿਉਂ ਤੰਗ ਕਰਦੇ ਹੋ।" ਪਰ ਉਹ ਕਿਥੇ ਛੱਡਣ ਵਾਲੇ ਸਨ। ਸ਼ਾਸਤਰੀ ਜੀ ਨੂੰ ਨਿਕਲਣਾ ਹੀ ਪਿਆ। ਪੰਜਾਹ ਸੱਠ ਸਾਲ ਦੇ ਬੁੱਢਿਆਂ ਦਾ ਗੇਂਦ ਖੇਲਣਾ ਦੇਖਣ ਲਈ ਔਰਤਾਂ ਵੀ ਮੰਦਰ ਦੇ ਦਰਵਾਜ਼ੇ ਤੇ ਇਕੱਠੀਆਂ ਹੋ ਗਈਆਂ ਸਨ।

ਖੇਲ ਬੜੇ ਜੋਸ਼ ਨਾਲ ਸ਼ੁਰੂ ਹੋਇਆ। ਜੋੜੀਦਾਰ ਜੀ, ਸ਼ਾਸਤਰੀ ਜੀ, ਮੇਰੇ ਜੀਜਾ ਜੀ, ਸ਼ੀਨੱਪਾ ਅਤੇ ਗੁੰਡੂ ਨੂੰ ਕਪੜੇ ਦੀ ਗੇਂਦ ਦੀ ਖ਼ੂਬ ਮਾਰ ਪਈ। ਜਦੋਂ ਕਿਸੇ ਤੇ ਗੇਂਦ ਦੀ ਮਾਰ ਪੈਂਦੀ ਤਾਂ ਔਰਤਾਂ 'ਹੋ-ਹੋ' ਕਰਕੇ ਹੱਸਦੀਆਂ। ਖੇਲ ਵਿਚ ਸ਼ਾਮਲ

ਇਹ ਖਿਲਾੜੀ ਭੁੱਲ ਹੀ ਗਏ ਕਿ ਉਹ ਬੁੱਢੇ ਹਨ। ਨੌਜਵਾਨਾਂ ਵਾਂਗ ਨੱਚਣ ਕੁੱਦਣ ਤੇ ਚੀਕਣ ਲੱਗੇ। ਆਖਰ ਵਿਚ ਖੇਲ ਜੋਸ਼ ਤੇ ਹਾਸੇ ਮਜ਼ਾਕ ਨਾਲ ਖ਼ਤਮ ਹੋਇਆ।

ਖੇਲ ਖ਼ਤਮ ਹੋਇਆ ਤਾਂ ਸਾਰੇ ਸਾਹੋ ਸਾਹ ਹੋਏ ਚੱਲ ਕੇ ਮੰਦਰ ਦੇ ਅਹਾਤੇ ਵਿਚ ਬੈਠ ਗਏ। ਉਥੋਂ ਜੋੜੀਦਾਰ ਜੀ ਦੇ ਬਗ਼ੀਚੇ ਦੇ'ਨਾਰੀਅਲ' ਦਿਸ ਰਹੇ ਸਨ। ਸ਼ਾਸਤਰੀ ਜੀ ਬੋਲ ਉਠੇ, "ਬਹੁਤ ਭੱਜ ਨੱਠ ਕੀਤੀ ਹੈ, ਹੁਣ ਜ਼ੋਰਾਂ ਦੀ ਪਿਆਸ ਲੱਗੀ ਹੈ। ਨਾਰੀਅਲ ਦਾ ਪਾਣੀ ਮਿਲਦਾ ਤਾਂ ਪਿਆਸ ਬੁਝਾਈ ਜਾ ਸਕਦੀ ਸੀ।" ਆਪਣੇ ਬਗ਼ੀਚੇ ਵਲ ਨਜ਼ਰ ਦੌੜਾ ਕੇ ਜੋੜੀਦਾਰ ਜੀ ਬੋਲੇ—ਉਨ੍ਹਾਂ ਵਿਚੋਂ ਇਕ ਗੁੱਛਾ ਤਾਂ ਤਿਆਰ ਹੋ ਗਿਆ ਹੈ, ਪਰ ਅੱਜ ਸਾਰੇ ਨੌਕਰ ਚਲੇ ਗਏ ਨੇ। ਤੋੜਨ ਵਾਲਾ ਕੋਈ ਨਹੀਂ ਹੈ। ਘਰੋਂ ਸ਼ਰਬਤ ਬਣਵਾ ਕੇ ਲਿਆਉਂਦਾ ਹਾਂ। ਸ਼ਾਸਤਰੀ ਜੀ ਨੇ ਸ਼ੀਨੱਪਾ ਵਲ ਵੇਖਿਆ ਤੇ ਸ਼ੀਨੱਪਾ ਨੇ ਨਾਣੀ ਵੱਲ। ਨਾਣੀ ਨੇ ਜੋੜੀਦਾਰ ਜੀ ਨੂੰ ਕਿਹਾ—ਕਹੋ ਤਾਂ ਸ਼ੀਨੱਪਾ ਤੋੜ ਸਕਦਾ ਹੈ।" ਜੋੜੀਦਾਰ ਜੀ ਬੋਲੇ, "ਵਿਚਾਰਾ ਸਵੇਰ ਤੋਂ ਦੌੜ-ਭੱਜ ਕਰਕੇ ਥੱਕ ਗਿਆ ਹੈ, ਉਸਨੂੰ ਤਕਲੀਫ਼ ਨਾ ਦਿਓ।" "ਤਕਲੀਫ਼ ਤਕਲੂਫ਼ ਕੁਛ ਨਹੀਂ"ਕਹਿ ਕੇ ਸ਼ੀਨੱਪਾ ਜੋੜੀਦਾਰ ਜੀ ਦੀ ਬਾੜੀ ਤੋਂ"ਨਾਰੀਅਲ' ਤੋੜ ਲਿਆਇਆ। ਸਾਰਿਆਂ ਨੇ ਪੀਤਾ ਤੇ ਫੇਰ ਸ਼ਾਮ ਦੀ ਵੰਦਨਾ ਦੇ ਲਈ ਨਦੀ ਵਲ ਚੱਲ ਪਏ।

ਗੁੰਡੂ ਮੈਨੂੰ ਕਹਿਣ ਲੱਗਾ, "ਮੈਂ ਅੱਜ ਤੱਕ ਇਹੋ ਜਿਹੀ ਗੇਂਦ ਨਹੀਂ ਸੀ ਖੇਲ੍ਹੀ। ਸੱਠ ਸਾਲ ਦੇ ਬੁੱਢੇ ਸ਼ਾਸਤਰੀ ਜੀ ਕਿੰਨੀ ਜ਼ੋਰ ਨਾਲ ਗੇਂਦ ਮਾਰਦੇ ਹਨ। ਜੋੜੀਦਾਰ ਜੀ ਤਾਂ ਘੋੜੇ ਵਾਂਗ ਭੱਜਦੇ ਨੇ! ਤੇ ਤੁਹਾਡੇ ਜੀਜਾ ਜੀ ਦੇ ਹੱਥ ਪੈਰ ਕੁੜੀਆਂ ਵਰਗੇ ਹਨ ਪਰ ਨਿਸ਼ਾਨਾ! ਸਾਲ ਵਿਚ ਇਕ ਵਾਰ ਖੇਲਦੇ ਹੋਏ ਵੀ, ਕਿੰਨੇ ਗ਼ਜ਼ਬ ਦਾ ਹੈ?" ਇਕ ਪਲ ਰੁੱਕ ਕੇ ਫੇਰ ਬੋਲਿਆ, "ਪਿੰਡਾਂ ਵਿਚ 'ਯੁਗਾਦਿ' ਵਧੀਆ ਮਨਾਇਆ ਜਾਂਦਾ ਹੈ, ਬੜੀ ਹੀ ਧੂਮਧਾਮ ਨਾਲ। ਸਾਡੇ ਸ਼ਹਿਰਾਂ ਵਿਚ ਤਾਂ ਕੁਝ ਨਹੀਂ। ਇਕ-ਅੱਧ ਘਰ ਵਿਚ ਖੀਰ ਬਣ ਜਾਵੇ ਤਾਂ ਬਹੁਤ ਹੈ। ਨਹੀਂ ਤਾਂ ਉਹ ਵੀ ਨਹੀਂ।

ਰਾਤ ਨੂੰ ਮੰਦਰ ਵਿਚ ਪੰਚਾਂਗ ਦਾ ਪਾਠ ਸੀ। ਸਾਡੇ ਪਿੰਡ ਦਾ ਜੋਤਿਸ਼ ਪੰਚਾਂਗ ਪੜ੍ਹਨ ਵਿਚ ਬਹੁਤ ਪ੍ਰਸਿੱਧ ਹੈ। ਪਰ ਉਸਨੂੰ ਠੀਕ ਤਰ੍ਹਾਂ ਪੜ੍ਹਨਾ ਨਹੀਂ ਆਉਂਦਾ। ਕੰਨੜ ਦੀ ਤੀਸਰੀ ਜਮਾਤ ਤਕ ਅਪੜਿਆਂ ਹੀ ਉਸ ਦੇ ਪਿਤਾ ਜੀ ਨੇ ਸਕੂਲ ਛੁਡਵਾ ਕੇ ਪੁਰੋਹਤੀ ਵਿਚ ਲਾ ਦਿੱਤਾ ਸੀ। ਉਦੋਂ ਤੋਂ ਸਾਡੇ ਜੋਤਿਸ ਜੀ ਨੇ ਆਪਣੀ ਸਵੈਇੱਛਾ ਨਾਲ ਕਿਸੇ ਗ੍ਰੰਥ ਦਾ ਅਧਿਐਨ ਨਹੀਂ ਕੀਤਾ। ਬੜਾ ਗਾਲੜੀ ਵੀ ਹੈ। ਸ਼ਾਦੀ ਹੋਵੇ ਜਾਂ ਜਨੇਊ ਸੰਸਕਾਰ, ਮੰਤਰ-ਉਚਾਰਣ ਬਹੁਤ ਚੰਗਾ ਕਰਦਾ ਹੈ। ਜੋਤਿਸ਼ ਲਾਉਣ ਵਿਚ, ਆਉਣ ਵਾਲਿਆਂ ਦੇ ਪ੍ਰਸ਼ਨ ਦਾ ਉੱਤਰ ਦੇਣ ਵਿਚ ਉਹ ਕਾਫ਼ੀ ਮਾਹਿਰ ਹੈ ਪਰ ਜਦੋਂ ਕੁਝ ਪੜ੍ਹਨਾ ਪੈ ਜਾਵੇ ਤਾਂ ਸੱਚ ਜਾਣੋ ਉਸਦੀ ਜਾਨ ਹੀ ਨਿਕਲਣ ਲਗਦੀ ਹੈ। ਪੜ੍ਹਦੇ ਵਕਤ ਤਾਂ ਉਹ ਕਈ ਅੱਖਰ ਨਿਗਲ ਹੀ ਜਾਂਦਾ ਹੈ ਜਿਸਨੂੰ ਸਾਰੇ ਨਹੀਂ ਸਮਝ ਸਕਦੇ।

ਜੋੜੀਦਾਰ ਜੀ ਦੇ ਘਰ ਤੋਂ ਅਰਿੰਡ ਦੇ ਤੇਲ ਦਾ ਦੀਵਾ ਆਇਆ। ਇਸੇ ਦੀ ਰੋਸ਼ਨੀ ਵਿਚ ਜੋਇਸ ਜੀ ਨੇ ਪੰਚਾਂਗ ਪੜ੍ਹਨਾ ਸੀ। ਦੀਵੇ ਦੀ ਰੋਸ਼ਨੀ ਕਾਫੀ ਨਹੀਂ ਸੀ, ਇਸ ਲਈ ਨਰਹਰਿ ਨੇ ਪੁੱਛਿਆ, "ਦੂਸਰਾ ਦੀਵਾ ਨਹੀਂ ਲਿਆ ਸਕਦੇ? ਇਸ ਨਾਲ ਤਾਂ ਕੁਝ ਦਿਖਾਈ ਹੀ ਨਹੀਂ ਦਿੰਦਾ!" ਜੋੜੀਦਾਰ ਜੀ ਤੁਰੰਤ ਬੋਲ ਪਏ, "ਨਹੀਂ ਨਹੀਂ, ਪੁਰਖਿਆਂ ਦੀ ਰੀਤ ਦੇ ਵਿਰੁੱਧ ਚਲਣਾ ਠੀਕ ਨਹੀਂ ਹੈ।" ਹੁਣ ਜੋਇਸ ਜੀ ਨੇ ਪੰਚਾਂਗ ਪੜ੍ਹਨਾ ਸ਼ੁਰੂ ਕੀਤਾ। ਸ਼ਾਸਤਰੀ ਜੀ ਨੇ ਅਰਥ ਕੀਤੇ। ਉਸ ਵਰ੍ਹੇ ਦੇ ਅਧਿਕਾਰੀ ਵਰਗ, ਵਰਖਾ, ਫ਼ਸਲ—ਸਾਰਾ ਕੁਝ ਦੱਸਿਆ। ਫੇਰ 'ਕੰਦਾਇ (ਲਗਾਨ) ਫਲ' ਦੀ ਗੱਲ ਆਈ। ਇਹ ਸਰਕਾਰ ਰਾਹੀਂ ਵਸੂਲ ਕੀਤੇ ਜਾਣ ਵਾਲੇ ਲਗਾਨ ਨਾਲ ਸੰਬੰਧਿਤ ਨਹੀਂ ਹੈ। ਇਸ ਦਾ ਅਰਥ ਹੈ ਜੋਤਿਸ਼ ਸ਼ਾਸਤਰ ਦਾ ਚਤੁਰਮਾਸਾ। ਹਰ ਨਕਛੱਤਰ ਨੂੰ ਪੰਚਾਂਗਕਰਤਾ ਅਤੇ ਜੋਇਸ ਨੇ ਹਿਸਾਬ ਲਾ ਕੇ ਪਹਿਲਾ, ਦੂਸਰਾ, ਤੀਸਰਾ ਲਗਾਨ ਦੇ ਰੂਪ ਵਿਚ ਅੰਕਿਤ ਕੀਤਾ ਹੈ। ਜੋਇਸ ਨੇ ਦੱਸਿਆ ਕਿ ਤਿੰਨਾਂ ਵਿਚ ਅੰਕ ਹੋਣ ਤਾਂ ਚੰਗਾ ਹੈ। ਪਹਿਲੇ ਵਿਚ ਸ਼ੂਨਯ ਹੋਵੇ ਤਾਂ ਬਿਮਾਰੀ ਹੁੰਦੀ ਹੈ, ਦੂਸਰੇ ਵਿਚ ਸ਼ੂਨਯ ਰਹੇ ਤਾਂ ਡਰ ਦੀ ਸੰਭਾਵਨਾ ਹੈ ਅਤੇ ਤੀਸਰੇ ਵਿਚ ਸ਼ੂਨਯ ਰਹੇ ਤਾਂ ਆਰਥਕ ਹਾਨੀ ਉਠਾਉਣੀ ਪੈਂਦੀ ਹੈ। ਸਾਰਿਆਂ ਵਿਚ ਸ਼ੂਨਯ ਹੋਣ ਤੇ ਜਾਨ ਜਾਣ ਦਾ ਡਰ ਹੈ।" ਭਾਵੇਂ ਅਸੀਂ ਉਸ ਸੰਖਿਆ ਨੂੰ ਕੋਈ ਮਹੱਤਵ ਨਹੀਂ ਦਿੱਤਾ ਤਾਂ ਵੀ ਇਹ ਦੇਖਣਾ ਨਹੀਂ ਭੁੱਲੇ ਕਿ ਆਪਣੇ ਨਕਛੱਤਰ ਵਿਚ ਸ਼ੂਨਯ ਕਿਥੇ ਪੈਂਦਾ ਹੈ। ਨਾਣੀ ਹੌਲੀ ਜਿਹੀ ਮੇਰੇ ਕੰਨਾਂ ਵਿਚ ਬੋਲਿਆ, "ਪਿਛਲੀ ਵਾਰੀ ਮੈਨੂੰ ਤਿੰਨ ਸ਼ੂਨਯ ਪਏ ਸਨ। ਤਾਂ ਸੋਚਿਆ, ਮੈਂ ਮਰ ਗਿਆ! ਪਰ ਨਹੀਂ ਹਾਲੇ ਵੀ ਪੱਥਰ ਵਰਗਾ ਹੱਟਾ ਕੱਟਾ ਮੌਜੂਦ ਹਾਂ।"

ਸਾਡੇ ਪਿੰਡ ਦੇ 'ਪੇਟੇ' ਦੇ ਕਿਸਾਨਾਂ ਦਾ ਜੋਇਸ ਦੀਆਂ ਗੱਲਾਂ ਤੇ ਬਹੁਤ ਵਿਸ਼ਵਾਸ ਹੈ। ਇਸ ਲਈ ਨਹੀਂ ਕਿ ਜੋਇਸ ਦੀ ਹਰ ਗੱਲ ਸੱਚ ਹੁੰਦੀ ਹੈ। ਇਸ ਲਈ ਕਿ ਉਹ ਮੰਨੀ ਬੈਠੇ ਹਨ ਕਿ ਜੋਇਸ ਦੀ ਗੱਲ ਤੇ ਵਿਸ਼ਵਾਸ ਕਰਨਾ ਵੀ ਪੁੰਨ ਦਾ ਕੰਮ ਹੈ। ਪੜ੍ਹੇ ਲਿਖੇ ਰੰਗੇਗੌੜ ਨੂੰ ਵੀ ਜੋਇਸ ਦੀਆਂ ਗੱਲਾਂ ਵਿਚ ਭਰੋਸਾ ਹੈ। ਕਿਸਾਨਾਂ ਨੇ ਇਕ ਇਕ ਕਰਕੇ ਆਪਣੇ ਨਾਂ ਦੇ ਰਾਸ਼ੀਫਲ ਦੇ ਬਾਰੇ ਪੁੱਛਿਆ। ਜੋਇਸ ਨੇ ਹਿਸਾਬ ਲਾ ਕੇ ਦੱਸਿਆ ਕਿ ਸਮੁੱਚੇ ਤੌਰ ਤੇ ਸਾਰਿਆਂ ਲਈ ਚੰਗਾ ਹੈ। ਕਿਸੇ ਵਿਚ ਡਰ ਪੈਦਾ ਨਹੀਂ ਕੀਤਾ ਬਲਕਿ ਉਤਸਾਹਿਤ ਕੀਤਾ ਕਿ ਪਿਛਲੇ ਫਲ ਦੀ ਬਜਾਏ ਹੁਣ ਚੰਗਾ ਹੀ ਰਹੇਗਾ।

ਉਸਦੇ ਬਾਅਦ 'ਹੋਨਾਰੂ' ਬੰਨ੍ਹਣ ਦੀ ਗੱਲ ਆਈ। 'ਹੋਨਾਰੂ' ਦਾ ਮਤਲਬ ਹੈ ਉਸ ਵਰ੍ਹੇ ਦੇ ਫਲ ਅਨੁਸਾਰ ਕਿਹੜੇ ਰੰਗ ਦੇ ਬਲਦਾਂ ਤੋਂ ਕਿਸ ਨਾਂ ਦੇ ਬੰਦੇ ਨੂੰ ਸਭ ਤੋਂ ਪਹਿਲਾਂ ਜ਼ਮੀਨ ਵਾਹੁਣੀ ਚਾਹੀਦੀ ਹੈ। 'ਯੁਗਾਦਿ' ਤਿਉਹਾਰ ਤੋਂ 'ਹੋਨਾਰੂ ਬੰਨ੍ਹਣ ਤਕ ਸੁਤੰਤਰ ਰੂਪ ਵਿਚ ਕੋਈ ਵੀ ਜ਼ਮੀਨ ਨਹੀਂ ਵਾਹੁੰਦਾ। 'ਯੁਗਾਦਿ' ਤੱਕ ਫਸਲ ਦੀ ਵਾਢੀ ਤੋਂ ਬਾਅਦ ਨਵੀਂ ਫਸਲ ਲਈ ਨਵੇਂ ਵਰ੍ਹੇ ਵਿਚ ਹੀ ਹਲ ਵਾਹੁਣਾ ਹੁੰਦਾ ਹੈ।

'ਹੋਨਾਰੂ' ਬੰਨ੍ਹਣ ਦਾ ਮਾਣ ਜਿਸਨੂੰ ਮਿਲਦਾ ਹੈ ਉਸ ਦੀ ਇੱਜ਼ਤ ਕੁਝ ਵੱਧ ਜਾਂਦੀ ਹੈ । ਜੋਇਸ ਇਸ ਗੱਲ ਦਾ ਧਿਆਨ ਰੱਖਦਾ ਹੈ ਕਿ ਹਰ ਸਾਲ ਅਲਗ ਅਲਗ ਬੰਦੇ ਨੂੰ ਇਹ ਮਾਣ ਮਿਲੇ । 'ਯੁਗਾਦਿ' ਦੇ ਚੌਥੇ ਦਿਨ 'ਹੋਨਾਰੂ' ਬੰਨ੍ਹਣ ਦਾ ਨਿਰਣਾ ਹੋਇਆ । ਉਸ ਦਿਨ ਸਾਡੇ ਪਿੰਡ ਦੇ ਬ੍ਰਾਹਮਣ ਤੇ ਪੇਟੇ ਦੇ ਕਿਸਾਨ ਨਦੀ ਤੋਂ ਇਸ਼-ਨਾਨ ਕਰਕੇ ਮੱਥੇ ਤੇ ਤਿਲਕ ਬਗੈਰਾ ਲਾ ਕੇ ਮੰਦਰ ਵਿਚ ਇਕੱਠੇ ਹੋਏ ।

ਭਗਵਾਨ ਦੀ ਮੰਗਲ ਆਰਤੀ ਉਤਾਰਨ ਤੋਂ ਬਾਅਦ ਸੁਹਾਗਣਾਂ ਨੇ ਰੰਗੇ ਦੇ ਬਲਦਾਂ ਨੂੰ ਹਲਦੀ-ਕੁਕੁਮ ਲਾਈ । ਸਾਰਿਆਂ ਨੂੰ ਤੀਰਥ-ਪ੍ਰਸਾਦ ਦੇਣ ਤੋਂ ਬਾਅਦ, ਪੁਜਾਰੀ ਨੇ ਰੰਗੇ ਦੇ ਗਲੇ ਵਿਚ ਫੁੱਲਾਂ ਦਾ ਹਾਰ ਪਾ ਕੇ ਆਸ਼ੀਰਵਾਦ ਦਿੱਤਾ, "ਅਗਲੇ ਵਰ੍ਹੇ ਸੰਸਾਰ ਵਿਚ ਸੋਲ੍ਹਾਂ ਆਨੇ ਚੰਗੀ ਫਸਲ ਉੱਗੇ ।" ਬਲਦਾਂ ਦੇ ਸਿੰਗਾਂ ਨਾਲ ਫਲ ਬੰਨ੍ਹਣ ਤੋਂ ਮਗਰੋਂ ਸਾਰੇ ਮੰਦਰ ਵਿਚੋਂ ਬਾਹਰ ਆ ਗਏ ।

ਸਭ ਤੋਂ ਅੱਗੇ ਰੰਗਾ ਆਪਣੇ ਲਾਲ ਅਤੇ ਸਫ਼ੈਦ ਬਲਦਾਂ ਨੂੰ ਲੈ ਕੇ ਨਿਕਲਿਆ । ਉਸਦੇ ਪਿੱਛੇ ਜੋੜੀਦਾਰ ਜੀ ਦਾ ਨੌਕਰ, ਫੇਰ ਸ਼ਾਲ ਸਾਬੀ ਅਤੇ ਹੋਰ ਕਿਸਾਨ ਆਪੋ ਆਪਣੇ ਬਲਦਾਂ ਨੂੰ ਲੈ ਕੇ ਨਿਕਲੇ । ਜਲੂਸ ਪਹਿਲਾਂ ਬ੍ਰਾਹਮਣਾਂ ਦੇ ਮੁਹੱਲੇ 'ਚੋਂ ਲੰਘਿਆ । ਸੁਹਾਗਣਾਂ ਨੇ ਰੰਗੇ ਦੇ ਬਲਦਾਂ ਦੇ ਮੱਥੇ ਤੇ ਹਲਦੀ-ਕੁਕੁਮ ਲਾਇਆ ਅਤੇ ਉਨ੍ਹਾਂ ਨੂੰ ਕੇਲੇ ਤੇ ਚਾਵਲ ਖਵਾ ਕੇ ਪੂਜਾ ਕੀਤੀ । ਜਲੂਸ ਰੰਗਾ ਦੇ ਦਰਵਾਜ਼ੇ ਤੇ ਆਇਆ ਤਾਂ ਉਸਦੀ ਨਵੀਂ ਨਵੇਲੀ ਪਤਨੀ ਹਲਦੀ, ਕੁਕੁਮ ਕੇਲੇ, ਚਾਵਲ, ਫੁੱਲਾਂ ਦਾ ਹਾਰ ਲਈ ਸੜਕ ਤੇ ਆਈ । ਉਸਨੂੰ ਦੇਖ ਕੇ ਸ਼ੀਨੱਪਾ ਬੋਲਿਆ, "ਪਹਿਲਾਂ ਰੰਗੇ ਦੀ ਪੂਜਾ ਹੋਣੀ ਚਾਹੀਦੀ ਹੈ ਉਸਦੇ ਬਾਅਦ ਬਲਦ ਦੀ । ਬੇਚਾਰੀ ਰੰਗੇ ਦੀ ਪਤਨੀ ਸੰਗ ਦੀ ਮਾਰੀ ਜੋਇਸ ਵਲ ਵੇਖਣ ਲੱਗੀ । ਜੋਇਸ ਬੋਲੇ, "ਹੂੰ...ਹੂੰ ਸ਼ੀਨੱਪਾ ਠੀਕ ਹੀ ਕਹਿ ਰਿਹਾ ਹੈ । ਪਹਿਲਾਂ ਆਪਣੇ ਪਤੀ ਦੀ ।" ਰੰਗੇ ਦੀ ਪਤਨੀ ਨੇ ਇਵੇਂ ਹੀ ਕੀਤਾ । ਆਪਣੇ ਪਤੀ ਦੇ ਮੱਥੇ ਤੇ ਤਿਲਕ ਲਾਇਆ ਤਾਂ ਸ਼ੀਨੱਪਾ ਬੋਲ ਪਿਆ, "ਅਤੇ ਫੁੱਲਾਂ ਦਾ ਹਾਰ ?" ਉਹ ਘਬਰਾ ਗਈ । ਉਹ ਤਾਂ ਇਕੋ ਹਾਰ ਬਲਦਾਂ ਲਈ ਲੈ ਕੇ ਆਈ ਸੀ ਜਿਹੜਾ ਉਸਨੇ ਹੁਣ ਰੰਗੇ ਦੇ ਗਲ ਵਿਚ ਪਾ ਦਿੱਤਾ ਅਤੇ ਬਲਦਾ ਦੇ ਮੱਥੇ ਤੇ ਛੇਤੀ ਛੇਤੀ ਹਲਦੀ-ਕੁਕੁਮ ਲਾ ਕੇ, ਚਾਵਲ ਕੇਲੇ ਖੁਆ ਕੇ ਭੱਜ ਗਈ । ਬਲਦਾਂ ਦੀਆਂ ਲਗਭਗ ਪੰਜਾਹ ਜੋੜੀਆਂ ਨੇ ਪਲ ਭਰ ਰੰਗੇ ਦਾ ਖੇਤ ਵਾਹਿਆ ਅਤੇ ਮਗਰੋਂ ਆਪਣੇ ਆਪਣੇ ਖੇਤਾਂ ਵਲ ਪਹੁੰਚ ਗਈਆਂ । ਥੋੜ੍ਹੀ ਦੇਰ ਵਾਹ ਕੇ ਸਾਰੇ ਹੀ ਘਰ ਪਰਤ ਆਏ ।

ਰੰਗਾ ਦੇਖਣ ਵਿਚ ਇੰਨਾ ਸੁੰਦਰ ਨਹੀਂ ਹੈ । ਪਰ ਸ਼ੀਨੱਪਾ ਦੇ ਇਹ ਕਹਿਣ ਨਾਲ ਹੀ ਕਿ ਉਸਨੂੰ ਨਜ਼ਰ ਲੱਗ ਗਈ ਹੈ, ਉਸਨੇ ਆਪਣੇ ਘਰ ਦੇ ਦਰਵਾਜ਼ੇ ਤੇ ਪਤਨੀ ਤੋਂ ਆਰਤੀ ਉਤਰਵਾਈ । ਸਾਰੇ ਦੁਪਹਿਰ ਦੇ ਬਾਰ੍ਹਾਂ ਵਜੇ ਤੱਕ ਘਰ ਵਾਪਸ ਆ ਗਏ ।

# 17

'ਸੁੱਗੀ' (ਫਸਲ-ਕਟਾਈ ਦਾ ਉਤਸਵ) ਦੇ ਦਿਨਾਂ ਵਿਚ ਜੇ ਤੁਸੀਂ ਸਾਡਾ ਪਿੰਡ ਵੇਖੋ ਤਾਂ ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਉਸ ਖ਼ੂਬਸੂਰਤੀ ਨੂੰ ਤੁਸੀਂ ਕਦੇ ਵੀ ਨਹੀਂ ਭੁੱਲ ਸਕਦੇ। ਬਸੰਤ ਦੇ ਮੌਸਮ ਦੇ ਚੁੰਮੇ ਪੌਦੇ ਉੱਗ ਕੇ ਉਸ ਧਰਤ-ਖੰਡ ਤੇ ਸਭ ਥਾਈਂ ਹਰਿਆਲੀ ਨਾਲ ਲਹਿ ਲਹਾਉਂਦੇ ਨਜ਼ਰ ਆਉਂਦੇ ਹਨ। ਮੈਦਾਨੀ ਇਲਾਕਾ, ਨੰਦਨਵਣ ਵਰਗਾ ਫੁੱਲਾਂ ਦੀਆਂ ਟਹਿਣੀਆਂ ਨਾਲ ਲੱਦਿਆ ਦਿਸਦਾ ਹੈ। ਅਜਿਹੇ ਪੌਦਿਆਂ, ਵੇਲਾਂ ਦੇ ਝੁਰਮਟ ਵਿਚਕਾਰ ਇਕ ਖਲਿਹਾਨ ਹੈ। ਉਸ ਖਲਿਹਾਨ ਵਿਚ ਇਕ ਪਾਸੇ 'ਮਡੂਏ' ਦੇ ਫੁੱਲਾਂ ਦਾ ਢੇਰ ਤਾਂ ਦੂਸਰੇ ਪਾਸੇ ਧਾਨ ਦੀਆਂ ਭਰੀਆਂ ਦਾ ਪਹਾੜ, ਇਕ ਪਾਸੇ 'ਕੁਲਥੀ' ਦਾ ਢੇਰ ਤਾਂ ਦੂਸਰੇ ਪਾਸੇ ਅਰਹਰ ਦਾ ਢੇਰ, ਨਾਲ ਹੀ ਅਰਿੰਡ, ਮਿਰਚਾਂ, ਰਾਈ ਆਦਿ ਧੁੱਪੇ ਸੁੱਕਦੇ ਰਹਿੰਦੇ ਹਨ। ਤੀਸੀ, ਮਟਰ, ਲੋਭਿਆ, ਮਾਂਹ ਆਦਿ ਅਜਿਹਾ ਕੋਈ ਧਾਨ ਨਹੀਂ ਜਿਹੜਾ ਸਾਡੇ ਪਿੰਡ ਦੇ ਕਿਸਾਨ ਨਾ ਬੀਜਦੇ ਹੋਣ।

'ਸੁੱਗੀ' ਦੇ ਦਿਨਾਂ ਵਿਚ ਕਿਸਾਨ ਆਪਣਾ ਸਾਰਾ ਸਮਾ ਖਲਿਹਾਨ ਵਿਚ ਹੀ ਬਿਤਾਉਂਦੇ ਹਨ। ਸਵੇਰੇ ਉਠਦੇ ਤਾਂ ਦਸ ਵਜੇ ਤੱਕ ਖਲਿਹਾਨ ਵਿਚ ਔਰਤ-ਮਰਦ ਮਿਲ ਕੇ 'ਮਡੂਏ' ਦੇ ਫੁੱਲ ਵਿਛਾ ਦਿੰਦੇ। ਬਾਰ੍ਹਾਂ ਤੋਂ ਚਾਰ-ਪੰਜ ਵਜੇ ਤੱਕ ਧੁੱਪ ਲਵਾ ਕੇ ਕੁੱਟਦੇ ਅਤੇ ਫੇਰ ਤੰਗਲੀ ਲੈ ਕੇ ਉਡਾਉਂਦੇ। ਇਨ੍ਹਾਂ ਵਿਚ ਮਡੂਏ ਦੇ ਫੁੱਲਾਂ ਨੂੰ ਗਾਹੁਣਾ ਬੜੀ ਮਿਹਨਤ ਦਾ ਕੰਮ ਹੈ। ਗਰਮੀਆਂ ਦੀ ਬਾਰ੍ਹਾਂ ਵਜੇ ਦੀ ਸਖ਼ਤ ਧੁੱਪ ਵਿਚ ਕੋਈ ਵੀ ਸੁਖੀ ਬੰਦਾ ਘਰੋਂ ਬਾਹਰ ਨਿਕਲਣਾ ਹੀ ਨਹੀਂ ਚਾਹੁੰਦਾ। ਗੁਡੂ ਛਤਰੀ, ਚਸ਼ਮਾ ਤੇ ਸ਼ਰਬਤ ਆਦਿ ਅਤੇ ਮੈਂ ਥਰਮਸ ਵਿਚ ਕਾਫੀ ਲਈ ਖਲਿਹਾਨ ਤਕ ਜ਼ਰੂਰ ਜਾਂਦੇ। ਉਹ ਕਾਫੀ, ਸ਼ਰਬਤ ਸਭ ਕੁਝ ਪੀ ਲੈਣ ਦੇ ਬਾਅਦ ਵੀ ਥੱਕ ਜਾਂਦਾ ਸੀ। ਪਰ ਰੰਗੇਗੌੜ ਅਤੇ ਹੋਰ ਕਿਸਾਨ ਇਸ ਕਰੜੀ ਧੁੱਪ ਦੀ ਰਤੀ ਪ੍ਰਵਾਹ ਕਰਦੇ ਹੋਣ ਅਜਿਹਾ ਕਦੇ ਨਹੀਂ ਲੱਗਿਆ। ਉਨ੍ਹਾਂ ਦੀਆਂ ਔਰਤਾਂ ? ਇਨ੍ਹਾਂ ਪੁੰਨ-ਆਤਮਾਵਾਂ ਨੂੰ ਤਾਂ ਗੁਡੂ ਨੇ ਹਜ਼ਾਰ ਵਾਰੀ ਮਨ ਹੀ ਮਨ ਵਿਚ ਨਮਸਕਾਰ ਕੀਤਾ ਹੈ।

ਬਾਰ੍ਹਾਂ ਵਜੇ ਦੀ ਉਸ ਕੜਕਦੀ ਧੁੱਪ ਵਿਚ ਹੇਠਾਂ ਤਪਦੀ ਧਰਤੀ, ਉਪਰ ਅੱਗ ਵਰ੍ਹਾਉਂਦਾ ਸੂਰਜ ਇਨ੍ਹਾਂ ਦੇ ਵਿਚਕਾਰ ਰੰਗਾ ਤੇ ਉਸਦੀ ਪਤਨੀ ਮਜ਼ਦੂਰਾਂ ਦੇ ਨਾਲ ਰਲ ਕੇ ਇਕ ਮਹੀਨੇ ਤਕ ਹਰ ਰੋਜ਼ 'ਮਡੂਏ' ਦੀ ਗਹਾਈ ਤੇ ਉਡਾਈ ਕਰਦੇ। ਉਨ੍ਹਾਂ ਨੂੰ ਨਾ ਕਦੇ ਚਾਹ ਕਾਫੀ ਦੀ ਲੋੜ ਹੁੰਦੀ ਅਤੇ ਨਾ ਕਦੇ ਸ਼ਰਬਤ ਦੀ। ਜਦੋਂ ਇਸਤਰੀ-ਮਰਦ ਮਜ਼ਦੂਰਾਂ ਵਿਚ ਜੋਸ਼ ਉਮਲਦਾ ਤਾਂ ਉਨ੍ਹਾਂ ਦੇ ਕੰਮ ਦੀ ਰਫ਼ਤਾਰ ਵੇਖਿਆਂ ਹੀ ਬਣਦੀ ਹੈ। ਸਰੀਰ ਤੋਂ ਪਸੀਨਾ ਚੋਂਦਾ ਰਹਿੰਦਾ ਹੈ। ਅਸੀਂ ਜਿਸ ਜ਼ਮਾਨੇ ਵਿਚੋਂ ਗੁਜ਼ਰੇ ਉਸ ਵਿਚ ਔਰਤਾਂ ਹੀ ਵਿਜਈ ਰਹੀਆਂ ਹਨ। ਉਨ੍ਹਾਂ ਦੇ ਉਸ ਸਮੇਂ ਦੇ

ਉਤਸਾਹ, ਹੁਲਾਸ, ਕੰਮ, ਜੀਵਨ ਦੇ ਅਕੇਵੇਂ ਨੂੰ ਦੂਰ ਕਰਕੇ ਉਸਨੂੰ ਸੰਵਾਰਨ ਦੀ ਇੱਛਾ ਦਾ ਤਾਂ ਕੀ ਕਹਿਣਾ ! ਮੈਂ ਆਪਣੇ ਜੀਵਨ ਵਿਚ ਇਸ ਤਰ੍ਹਾਂ ਦੇ ਉਤਸਾਹ ਦਾ ਕਦੇ ਅਨੁਭਵ ਨਹੀਂ ਕੀਤਾ। ਕਿਸਾਨਾਂ ਨੂੰ ਮਿਲਣ ਵਾਲੀ ਛੁੱਟੀ ਤੇ ਆਰਾਮ, ਕਦੇ ਕਦੇ ਉਨ੍ਹਾਂ ਦੇ ਪ੍ਰਤਿ ਈਰਖਾ ਪੈਦਾ ਕਰ ਦਿੰਦੀ ਹੈ। ਇਸੇ ਤਰ੍ਹਾਂ 'ਸੁੱਗੀ' ਦੇ ਦਿਨਾਂ ਵਿਚ ਵੀ ਉਨ੍ਹਾਂ ਦਾ ਕੰਮ ਦੇ ਪ੍ਰਤਿ ਉਤਸਾਹ ਅਤੇ ਤਿਆਰ ਬਰ ਤਿਆਰ ਰਹਿਣ ਦੀ ਗੱਲ ਮੈਂ ਗ਼ਜ਼ਬ ਦੀ ਦੇਖੀ ਹੈ।

ਰੰਗੇਗੌੜ ਦੇ ਖਲਿਹਾਨ ਤੋਂ ਦੋ-ਤਿੰਨ ਖਲਿਹਾਨ ਪਰ੍ਹਾਂ ਸਾਡੇ ਜੋੜੀਦਾਰ ਜੀ ਦਾ ਖਲਿਹਾਨ ਹੈ। 'ਸੁੱਗੀ' ਦੇ ਦਿਨਾਂ ਵਿਚ ਜੋੜੀਦਾਰ ਜੀ ਵੀ ਖਲਿਹਾਨ ਵਿਚ ਹੀ ਝੌਂਪੜੀ ਪਾ ਕੇ ਰਹਿੰਦੇ ਨੇ। ਤਦੋਂ ਉਨ੍ਹਾਂ ਦੇ ਕੰਮ ਦੀ ਨਾ ਪੁੱਛੋ। ਸੱਠ ਵਰ੍ਹਿਆਂ ਦੇ ਹੁੰਦਿਆਂ ਹੋਇਆਂ ਵੀ ਸਵੇਰੇ ਚਾਰ ਵਜੇ ਉਠ ਕੇ ਘੋੜੇ ਤੇ ਸਵਾਰ ਹੋ ਕੇ ਘਰ ਆਉਂਦੇ। ਇਸ਼ਨਾਨ ਕਰਕੇ ਪੂਜਾ ਕਰਦੇ ਤੇ ਫੇਰ ਕਾਫੀ ਪੀਂਦੇ। ਇਹ ਸਭ ਕਰਕੇ ਪੰਜ ਵਜੇ ਤੱਕ ਖਲਿਹਾਨ ਪਹੁੰਚ ਜਾਂਦੇ। ਉਹ ਇੰਨਾ ਸਭ ਕੁਝ ਕਰ ਆਉਂਦੇ ਹਨ ਪਰ ਅਸੀਂ ਅਜੇ ਤਕ ਬਿਸਤਰੇ ਵਿਚ ਹੀ ਹੁੰਦੇ ਹਾਂ। 'ਸੁੱਗੀ' ਦੇ ਦਿਨਾਂ ਵਿਚ ਸਾਰੇ ਕਿਸਾਨ ਸਵੇਰੇ ਪੰਜ ਵਜੇ ਉਠ ਖਲੋਂਦੇ ਹਨ। ਸੂਰਜ ਚੜ੍ਹਨ ਤੱਕ ਕੋਈ ਨਾ ਕੋਈ ਗੀਤ ਉਹ ਗਾਉਂਦੇ ਰਹਿੰਦੇ ਹਨ। ਉਹ ਗੀਤ ਹੀ ਸਾਡੇ ਲਈ ਸੁਭ ਸਵੇਰ ਦੇ ਮੰਗਲ ਗੀਤ ਹੁੰਦੇ ਹਨ।

ਦਿਨ ਭਰ ਮਿਹਨਤ ਕਰਨ ਤੋਂ ਮਗਰੋਂ ਰਾਤ ਨੂੰ ਖਲਿਹਾਨਾਂ ਵਿਚ ਹਾਸਾ ਮਜ਼ਾਕ ਚਲਦਾ ਹੈ। ਥਕੇਵਾਂ ਦੂਰ ਕਰਨ ਲਈ ਹਾਸਾ ਮਜ਼ਾਕ ਬਹੁਤ ਜ਼ਰੂਰੀ ਹੈ। ਮੈਂ ਤੇ ਗੁੰਡੂ ਰਾਤ ਦੇ ਭੋਜਨ ਤੋਂ ਬਾਅਦ ਹਾਸੇ ਮਜ਼ਾਕ ਦਾ ਆਨੰਦ ਮਾਨਣ ਲਈ ਪਹੁੰਚ ਜਾਂਦੇ। ਅਨੇਕਾਂ ਖਲਿਹਾਨਾਂ ਵਿਚ 'ਕੋਲਾਟਾ' (ਗੜਵਾਨੁਮਾ ਖੇਲ) ਹੁੰਦਾ। ਇਕ ਰਾਤ ਰੰਗੇਗੌੜ ਦੇ ਖਲਿਹਾਨ ਵਿਚ ਮਾਦਾ ਰਾਵਣ ਦੇ ਭੇਸ ਵਿਚ ਨੱਚ ਰਿਹਾ ਸੀ ਕਿ ਵੀਹ ਵੀਹ ਖਲਿਹਾਨਾਂ ਦੇ ਲੋਕ ਇਕੱਠੇ ਹੋ ਗਏ। ਇਕ ਦੂਸਰੇ ਖਲਿਹਾਨ ਵਿਚ ਮਰਦ-ਔਰਤ 'ਚੌਕਾਬਾਰਾ' ਖੇਲਦੇ ਹੋਏ ਹੱਸ ਰਹੇ ਸਨ। ਉਨ੍ਹਾਂ ਦਾ ਹਾਸਾ ਕਿੰਨਾ ਜ਼ਿੰਦਾਦਿਲ ਸੀ, ਰੱਬ ਹੀ ਜਾਣਦਾ ਹੈ। ਮੈਂ ਤੇ ਗੁੰਡੂ ਹਾਸਾ ਸੁਣ ਕੇ ਬਿਨਾਂ ਕਾਰਨ ਹੀ ਹੱਸ ਪੈਂਦੇ ਸਾਂ। ਚਾਨਣੀ ਰਾਤ ਵਿਚ ਇਕ ਇਕ ਖਲਿਹਾਨ ਦੇ ਨਾਲ ਲਗਦੀ ਥਾਂ ਵਿਚ ਕਿਸਾਨਾਂ ਦੇ ਗੱਭਰੂ ਤੇ ਮੁਟਿਆਰਾਂ ਰੁੱਖਾਂ ਤੇ ਪੀਂਘ ਪਾ ਕੇ ਅਤੇ ਉੱਚੀ ਆਵਾਜ਼ ਵਿਚ ਲੈਅਮਈ ਗੀਤ ਗਾ ਗਾ ਕੇ ਝੂਟਦੇ। ਰੰਗੇ ਦੇ ਖਲਿਹਾਨ ਵਿਚ ਰੋਜ਼ ਨਾਲੋਂ ਇਕ ਰਾਤ ਵਧੇਰੇ ਰੌਣਕ ਦਿਖਾਈ ਦਿੱਤੀ। ਮੈਂ ਤੇ ਗੁੰਡੂ ਚੁੱਪ ਚੁਪੀਤੇ ਉਥੇ ਪੁੱਜੇ। ਨਾਣੀ ਖਲਿਹਾਨ ਦੇ ਵਿਚਕਾਰ 'ਕਰਿਬੰਟਾ' ਨਾਮਕ ਯਕਸ਼ਗਾਨ ਦੀ ਕਥਾਵਸਤੂ ਦਾ ਇਕ ਦ੍ਰਿਸ਼ ਚੁਣ ਕੇ ਸਾਂਗ ਲਾਉਂਦਾ ਹੋਇਆ ਨੱਚ ਰਿਹਾ ਸੀ। ਗੁੰਡੂ ਨੂੰ ਦੇਖ ਕੇ ਚੇਂਨਾ ਨੇ ਘਾਹ ਦੇ ਢੇਰ ਦੀ ਓਟ ਲੈ ਲਈ ਅਤੇ ਮੁੜ ਕੇ ਸਾਡੇ ਵਲ ਵੇਖਣ ਲੱਗੀ। ਗੁੰਡੂ ਨੂੰ ਦੇਖ ਕੇ ਰੰਗਾ ਵੀ ਵੀ ਥੋੜ੍ਹਾ ਜਿਹਾ ਸ਼ਰਮਾ ਗਿਆ। ਉਸਨੇ ਨੱਚਣਾ ਬੰਦ ਕਰ ਦਿੱਤਾ ਤੇ ਫੇਰ ਨਾਰਾਜ਼

ਹੋ ਕੇ ਗੁੰਡੂ ਨੇ ਮੇਰੇ ਤੇ ਗੁੱਸਾ ਪ੍ਰਗਟ ਕੀਤਾ ਤੇ ਕਿਹਾ,"ਦੂਰੋਂ ਹੀ ਦੇਖਦੇ। ਫਿਰ ਇਨ੍ਹਾਂ ਨੂੰ ਇਥੇ ਕਿਉਂ ਲਿਆਏ?" ਫਜ਼ੂਲ ਹੀ ਇੰਨਾ ਚੰਗਾ ਨਾਚ ਰੁੱਕ ਗਿਆ। ਮੈਂ ਸਮਝਾਇਆ "ਉਹ ਕੱਲ੍ਹ ਫੇਰ ਨੱਚਣਗੇ ਅਤੇ ਅਸੀਂ ਆ ਕੇ ਵੇਖਾਂਗੇ।" ਅਤੇ ਫੇਰ ਜੋੜੀਦਾਰ ਜੀ ਦੇ ਖਲਿਹਾਨ ਵਿਚ ਚਲੇ ਗਏ। ਉਸ ਤੋਂ ਮਗਰੋਂ ਦੋ ਤਿੰਨ ਹੋਰ ਖਲਿਹਾਨਾਂ ਵਿਚ ਗਏ। 'ਕੋਲਟਾ' ਦੇਖਿਆ ਅਤੇ ਸੰਕੋਚੀ ਮੁਟਿਆਰਾਂ ਦੇ ਗੀਤ ਸੁਣ ਕੇ ਜੋੜੀਦਾਰ ਜੀ ਦੇ ਖਲਿਹਾਨ ਵਿਚ ਆ ਕੇ ਲੇਟ ਗਏ।

ਸਵੇਰੇ ਪੰਜ ਵਜੇ, ਨਾਲ ਲਗਦੇ ਖਲਿਹਾਨ ਵਿਚ ਇਕ ਕੁੜੀ ਦਾ ਕੋਇਲ ਵਰਗੀ ਆਵਾਜ਼ ਵਿਚ ਗਾਇਆ ਉਹ ਗੀਤ ਅੱਜ ਵੀ ਮੇਰੇ ਕੰਨਾਂ ਵਿਚ ਗੂੰਜ ਰਿਹਾ ਹੈ :

"ਵੱਛੀ ਜਨਮ ਲਵੇ, ਨਵੀ 'ਪੇਟੇ' ਬੰਨ੍ਹੀ ਜਾਵੇ,
*ਰਸਤਾਲੀ—ਅਤੇ ਗੰਨੇ ਦੀ ਫਸਲ ਹੋਵੇ
ਰਸਤਾਲੀ ਅਤੇ ਗੰਨੇ ਦੀ ਫਸਲ ਹੋਵੇ !!
ਸਾਡੇ ਪਿੰਡ ਦੇ ਨੰਦੀ ਦਾ ਰੱਥ ਖਿਚਿਆ ਜਾਏ।

* ਰਸਤਾਲੀ-ਇਕ ਖਾਸ ਕਿਸਮ ਦਾ ਕੇਲਾ

ਛਾਪਕ—ਨੈਸ਼ਨਲ ਪ੍ਰੈਸ ਆਫ਼ ਇੰਡੀਆ, ਚਾਂਦਨੀ ਚੌਕ, ਦਿੱਲੀ-110006